 ੧ੳ ਸਤਿਗੁਰ ਪ੍ਰਸਾਦਿ ॥ 

# ਨਿਰਬਾਣ ਕੀਰਤਨ ਉਪਦੇਸ਼

(ਹਾਪੁੜ ਸੀਰੀਜ਼)

ਸ੍ਰੀ ਹਜ਼ੂਰ ਸੰਤ ਈਸ਼ਰ ਸਿੰਘ ਜੀ ਮਹਾਰਾਜ
ਰਾੜਾ ਸਾਹਿਬ
ਵਾਲਿਆਂ ਦੇ ਕੀਰਤਨ ਵਖਿਆਨ ਦਾ
ਟੇਪ ਰੀਕਾਰਡਰ ਤੋਂ ਹੂ-ਬ-ਹੂ ਉਤਾਰਾ




ਪ੍ਰਕਾਸ਼ਕ: ਗੁਰਦੁਆਰਾ ਕਰਮਸਰ ਰਾੜਾ ਸਾਹਿਬ ਟਰੱਸਟ (ਲੁਧਿਆਣਾ)

 ੧ਓ ਸਤਿਗੁਰ ਪ੍ਰਸਾਦਿ ॥ 

# ਨਿਰਬਾਣ ਕੀਰਤਨ ਉਪਦੇਸ਼

## (ਹਾਪੁੜ ਸੀਰੀਜ਼)

ਸ੍ਰੀ ਹਜ਼ੂਰ ਸੰਤ ਈਸ਼ਰ ਸਿੰਘ ਜੀ ਮਹਾਰਾਜ
ਰਾੜਾ ਸਾਹਿਬ
ਵਾਲਿਆਂ ਦੇ ਕੀਰਤਨ ਵਖਿਆਨ ਦਾ
ਟੇਪ ਰੀਕਾਰਡਰ ਤੋਂ ਹੂ-ਬ-ਹੂ ਉਤਾਰਾ




ਪ੍ਰਕਾਸ਼ਕ: ਗੁਰਦੁਆਰਾ ਕਰਮਸਰ ਰਾੜਾ ਸਾਹਿਬ ਟਰੱਸਟ (ਲੁਧਿਆਣਾ)

# ਨਿਰਬਾਣ ਕੀਰਤਨ ਉਪਦੇਸ਼ (ਹਾਪੁੜ ਸੀਰੀਜ਼)

# Nirban Kirtan Updesh (Hapur Series)



ਪਹਿਲੀ ਵਾਰ: ੧੯੭੬
ਦੂਜੀ ਵਾਰ: ੧੯੭੯
ਤੀਜੀ ਵਾਰ: ੧੯੮੫
ਚੌਥੀ ਵਾਰ: ੧੯੯੨
ਪੰਜਵੀਂ ਵਾਰ: ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਬਰਸੀ ਮੌਕੇ ੨੬ ਅਗਸਤ ੨੦੦੨ ਨੂੰ ਰਿਲੀਜ਼ ਕੀਤੀ ਗਈ

ਪ੍ਰਕਾਸ਼ਕ: ਸੰਤ ਤੇਜਾ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲੇ
ਗੁਰਦੁਆਰਾ ਕਰਮਸਰ ਰਾੜਾ ਸਾਹਿਬ ਟਰੱਸਟ
ਜ਼ਿਲ੍ਹਾ ਲੁਧਿਆਣਾ (ਪੰਜਾਬ) 141117

Publisher: Gurduara Karamsar Rara Sahib (Trust)
Distt. Ludhiana (Punjab) 141117

visit website of Rara Sahib: *www.rarasahib.com*

ਜਿਨਾ ਨ ਵਿਸਰੈ ਨਾਮੁ ਸੇ ਕਿਨੇਹਿਆ॥ ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥





ਸ੍ਰੀ ਹਜ਼ੂਰ ਸੰਤ ਅਤਰ ਸਿੰਘ ਜੀ ਮਹਾਰਾਜ (ਰੇਰੂ ਸਾਹਿਬ ਵਾਲੇ)

**His Holiness Sant Attar Singh Ji Maharaj (Reru Sahib)**

website: www.rarasahib.com

# ਸਮਰਪਣ:

ਮਹਾਨ ਤਪੱਸਵੀ

## ਸ੍ਰੀ ਹਜ਼ੂਰ ਸੰਤ ਅਤਰ ਸਿੰਘ ਜੀ ਮਹਾਰਾਜ

## ਰੇਰੂ ਸਾਹਿਬ

ਵਾਲਿਆਂ ਨੂੰ

ਜਿਨ੍ਹਾਂ ਦੇ ਵਰਦਾਨ ਦਾ ਸਦਕਾ

## ਸ੍ਰੀ ਹਜ਼ੂਰ ਸੰਤ ਈਸ਼ਰ ਸਿੰਘ ਜੀ ਮਹਾਰਾਜ

## ਰਾੜਾ ਸਾਹਿਬ

ਵਾਲਿਆਂ ਨੇ

ਦੇਸ਼ਾਂ ਵਿਦੇਸ਼ਾਂ ਵਿੱਚ ਵਿਚਰ ਕੇ

## ਨਿਰਬਾਣ ਕੀਰਤਨ ਉਪਦੇਸ਼

ਦੀਆਂ ਛਹਿਬਰਾਂ ਲਾਈਆਂ।

ਸੰਤਨ ਕੀ ਮਹਿਮਾ ਕਵਨ ਵਖਾਨਉ॥ ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ॥



ਪਰਮ ਪੂਜਜ ਸੰਤ ਈਸ਼ਰ ਸਿੰਘ ਜੀ ਮਹਾਰਾਜ (ਰਾੜਾ ਸਾਹਿਬ ਵਾਲੇ)

**His Holiness Sant Isher Singh Ji Maharaj (Rara Sahib)**

**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥**

ਇਹ ਪੁਸਤਕ ਪਰਮ ਪੂਜਯ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੁਆਰਾ ਹਾਪੁੜ ਵਿਖੇ ਇੱਕੋ ਹੀ ਅਸਥਾਨ ਦੇ ਲੜੀਵਾਰ ਕੀਰਤਨ ਵਖਿਆਨਾਂ ਦਾ ਸ਼ੰਗ੍ਰਹਿ ਹੈ ਅਤੇ ਉਨ੍ਹਾਂ ਦੁਆਰਾ ਗਾਇਨ ਕੀਤੇ ਕੀਰਤਨ ਅਤੇ ਉਚਾਰਨ ਕੀਤੇ ਪ੍ਰਵਚਨਾਂ ਦਾ ਟੇਪ ਰੀਕਾਰਡਰ ਤੋਂ ਹੂ-ਬ-ਹੂ ਉਤਾਰਾ ਹੈ।

**ਸੰਤਨ ਕੀ ਸੁਣਿ ਸਾਚੀ ਸਾਖੀ ॥ ਸੋ ਬੋਲਹਿ ਜੋ ਪੇਖਹਿ ਆਖੀ ॥**

'**ਨਿਰਬਾਣ ਕੀਰਤਨ ਉਪਦੇਸ਼**' ਗਿਆਨ, ਗੁਰੂ-ਉਪਮਾ, ਪ੍ਰੇਮਾ-ਭਗਤੀ, ਸੇਵਾ ਅਤੇ ਨਾਮ ਦੀ ਮਹਿਮਾ, ਵੈਰਾਗ, ਨਿਰਿੱਛਤਾ, ਨਿਰਮਾਣਤਾ, ਨਾਮ ਜਪਣ ਦੇ ਢੰਗ-ਤਰੀਕੇ, ਸੰਸਾਰ ਦੀ ਨਾਸ਼ਵਾਨਤਾ ਆਦਿਕ ਵਿਸ਼ਿਆਂ ਤੇ ਪਰਮਾਰਥਕ ਵੀਚਾਰਾਂ ਦਾ ਸੰਗ੍ਰਹਿ ਹੈ। ਇਹ ਪਰਵਚਨ ਸੰਤ ਜੀ ਮਹਾਰਾਜ ਦੇ ਪਵਿੱਤਰ ਜੀਵਨ ਵਿੱਚ 'ਕਰਣੀ' ਅਤੇ 'ਕਥਨੀ' ਦੀ ਇੱਕਸੁਰਤਾ ਦੀ ਮੂਹੋਂ ਬੋਲਦੀ ਤਸਵੀਰ ਹਨ। ਆਪ ਜੀ ਨੇ '**ਅੰਤਰ ਗਿਆਨ**' ਹੁੰਦਿਆਂ ਹੋਇਆਂ ਵੀ ਪ੍ਰੇਮਾ ਭਗਤੀ ਦਾ ਉਪਦੇਸ਼ ਦੇ ਕੇ '**ਮੁੱਖ ਭਗਤੀ**' ਅਤੇ ਇਸ ਨਾਸ਼ਵੰਤ ਸੰਸਾਰ ਤੇ ਰਹਿੰਦਿਆਂ ਇੱਥੋਂ ਦੇ ਪਦਾਰਥਾਂ ਦੇ ਸੁਖਾਂ ਨੂੰ ਛਿਨ-ਭੰਗਰ ਸਮਝ ਕੇ '**ਵਰਤਣ ਵੈਰਾਗ**' ਵਿੱਚ ਵਿਚਰਨ ਦੀ ਜੀਵਨ ਜਾਚ ਸਿਖਾਈ।

੧੯੭੬ ਈ: ਸੰਤ ਕਿਸ਼ਨ ਸਿੰਘ ਜੀ ਮਹਾਰਾਜ ਨੇ '**ਨਿਰਬਾਣ ਕੀਰਤਨ ਉਪਦੇਸ਼**' ਦਾ ਪਹਿਲਾ ਐਡੀਸ਼ਨ ਛਪਵਾਇਆ। ਸਮੇਂ ਸਮੇਂ ਇਸਦੇ ਅਗਲੇ ਐਡੀਸ਼ਨ ਛਪਦੇ ਰਹੇ। ਮੌਜੂਦਾ ਐਡੀਸ਼ਨ ਰਾੜਾ ਸਾਹਿਬ ਸੰਪ੍ਰਦਾਇ ਦੇ ਵਰਤਮਾਨ ਮੁਖੀ ਸੰਤ ਤੇਜਾ ਸਿੰਘ ਜੀ ਮਹਾਰਾਜ ਦੀ ਸਰਪ੍ਰਸਤੀ ਹੇਠ ਛਪਵਾ ਕੇ ਦਾਸਾਂ ਨੂੰ ਅੱਜ ਬੜੀ ਖ਼ੁਸ਼ੀ ਅਨੁਭਵ ਹੋ ਰਹੀ ਹੈ।

ਆਸ ਹੈ ਸੰਤ ਜੀ ਮਹਾਰਾਜ ਦੁਆਰਾ ਗੁਰਬਾਣੀ ਅਤੇ ਗੁਰਮਤਿ ਦੀ ਰੋਸ਼ਨੀ ਵਿੱਚ ਬਖ਼ਸ਼ੇ ਗਏ ਇਸ ਪਵਿੱਤਰ ਉਪਦੇਸ਼ ਤੋਂ ਸੰਗਤਾਂ ਨੂੰ ਪੂਰਾ ਪੂਰਾ ਲਾਭ ਪ੍ਰਾਪਤ ਹੋਵੇਗਾ।

ਦਾਸ
ਬਲਜਿੰਦਰ ਸਿੰਘ

# Nirban Kirtan Updesh - Hapur Series No. 1
# ਨਿਰਬਾਣ ਕੀਰਤਨ ਉਪਦੇਸ਼ – ਹਾਪੁੜ ਸੀਰੀਜ਼ ਨੰ: ੧

## (ਕਲਜੁਗ ਦੇ ਲੱਛਣ)

ਸੰਤ ਜੀ ਮਹਾਰਾਜ ਨੇ ਹਾਰਮੋਨੀਅਮ ਅਤੇ ਸਾਜ਼ਾਂ ਨੂੰ ਮਿਲਾ ਕੇ ਪੰਜ ਮਿੰਟ ਐਸੀ ਤੂੰ ਹੀ ਤੂੰ ਹੀ ਦੀ ਅਗੰਮੀ ਧੁਨੀ ਉਠਾਈ ਜਿਸ ਨੂੰ ਸੁਣਨ ਵਾਲੇ ਹਜ਼ਾਰਾਂ ਪ੍ਰੇਮੀ ਦੇਸ਼, ਕਾਲ, ਵਸਤੂ ਭੁੱਲ ਕੇ ਵਿਸਮਾਦ ਅਵਸਥਾ ਵਿੱਚ ਪਹੁੰਚ ਗਏ। ਉਪਰੰਤ ਆਪ ਜੀ ਨੇ ਆਪਣੇ ਪਵਿੱਤ੍ਰ ਮੁੱਖ 'ਚੋਂ ਨਿਰਬਾਣ ਕੀਰਤਨ ਉਪਦੇਸ਼ ਦੀ ਵਰਖਾ ਐਸੇ ਆਰੰਭ ਕੀਤੀ:

*ਧਾਰਨਾ:–*

*ਕਾਹੇ ਨਾ ਖੰਡਹੁ ਜੀ ਅਵਗੁਣ ਮੇਰਾ, ਅਵਗੁਣ ਮੇਰਾ* ...੨

*ਅੰਤਰਾ:–*

*ਕਾਹੇ ਨਾ ਖੰਡਹੁ ਅਵਗੁਣ ਮੇਰਾ* ...੨

ਸੁਤੁ ਅਪਰਾਧ ਕਰਤ ਹੈ ਜੇਤੇ ॥ ਜਨਨੀ ਚੀਤਿ ਨ ਰਾਖਸਿ ਤੇਤੇ ॥੧॥
ਰਾਮਈਆ ਹਉ ਬਾਰਿਕੁ ਤੇਰਾ ॥ ਕਾਹੇ ਨ ਖੰਡਸਿ ਅਵਗਨੁ ਮੇਰਾ ॥੧॥ ਰਹਾਉ ॥
ਜੇ ਅਤਿ ਕ੍ਰੋਪ ਕਰੇ ਕਰਿ ਧਾਇਆ ॥ ਤਾ ਭੀ ਚੀਤਿ ਨ ਰਾਖਸਿ ਮਾਇਆ ॥੨॥
ਚਿੰਤ ਭਵਨਿ ਮਨੁ ਪਰਿਓ ਹਮਾਰਾ ॥ ਨਾਮ ਬਿਨਾ ਕੈਸੇ ਉਤਰਸਿ ਪਾਰਾ ॥੩॥
ਦੇਹਿ ਬਿਮਲ ਮਤਿ ਸਦਾ ਸਰੀਰਾ ॥ ਸਹਜਿ ਸਹਜਿ ਗੁਨ ਰਵੈ ਕਬੀਰਾ ॥੪॥[1]

ਸਾਧਸੰਗਤ! ਸਾਰੀ ਸੰਗਤ ਸ਼ਬਦ ਵਿੱਚ ਬੋਲਿਆ ਕਰੋ। ਰਸਨਾ, ਜ਼ੁਬਾਨ ਦੀ ਸਫ਼ਲਤਾ ਵਾਹਿਗੁਰੂ ਦਾ ਜਸ ਕੀਤਿਆਂ ਹੈ। ਇਹ ਜੀਵ ਆਤਮਾ ਨੂੰ ਵਾਹਿਗੁਰੂ ਵੱਲੋਂ ਲੱਖ ਚੁਰਾਸੀ ਜੋਨ ਦੀ ਸ਼ਿਰੋਮਣੀ ਦੇਹੀ, ਮਾਨੁਖ ਦੇਹੀ ਪ੍ਰਾਪਤ ਹੋਈ ਹੈ। ਇਸ ਮਾਨੁਖ ਦੇਹ ਨੂੰ ਦੇਵਤਾ ਲੋਕ ਵੀ ਤਰਸ ਰਹੇ ਹਨ। ਇਸ ਮਾਨੁਖ ਦੇਹੀ ਦੇ ਵਿੱਚ ਆ ਕੇ ਇਸ ਦਾ ਮੁੱਖ ਫ਼ਰਜ਼ ਵਾਹਿਗੁਰੂ ਦੀ ਬੰਦਗੀ ਕਰਨਾ ਹੈ। ਭਾਵੇਂ ਦੋ ਫ਼ਰਜ਼ ਹਨ; ਇੱਕ ਗੌਣ ਹੈ, ਇੱਕ ਮੁੱਖ ਹੈ। ਗੌਣ ਫ਼ਰਜ਼ ਜਿਸਮ ਦੇ ਵਾਸਤੇ ਜਿਸਮਾਨੀ ਫ਼ਰਾਇਜ਼ ਜਿਤਨੇ ਹਨ ਉਹ; ਔਰ ਪਰਮਾਰਥਕ ਫ਼ਰਜ਼ ਨੂੰ ਮੁੱਖ ਫ਼ਰਜ਼ ਕਿਹਾ ਜਾਂਦਾ ਹੈ। ਤਾਂ ਤੇ ਮਾਨੁਖ ਤਨ ਦਾ ਮੁੱਖ ਫ਼ਰਜ਼ ਵਾਹਿਗੁਰੂ ਦੀ ਬੰਦਗੀ ਕਰਨਾ ਹੈ। ਇਸ ਰਸਨਾ ਦੀ, ਜ਼ੁਬਾਨ ਦੀ ਸਫ਼ਲਤਾ ਵਾਹਿਗੁਰੂ ਦਾ ਜਸ ਕੀਤਿਆਂ ਹੀ ਹੈ। ਤਾਂ ਤੇ ਸਾਰੇ ਹੀ ਸ਼ਬਦ ਵਿੱਚ ਬੋਲਦੇ ਰਿਹਾ ਕਰੋ।

*ਧਾਰਨਾ:–*

*ਗੁਰਬਾਣੀ ਗੁਰਬਾਣੀ ਗਾਵਹੁ ਗੁਰਬਾਣੀ* ...੨

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ ॥
ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ ॥
ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ ॥੨੩॥[1]

---

[1] (ਆਸਾ: ਕਬੀਰ ਜੀ – ੪੭੮)

ਗੁਰੂ ਅਮਰਦਾਸ ਤੀਸਰੇ ਪਾਤਸ਼ਾਹ ਇਸ ਬਾਣੀ ਦਾ ਸਦੀਵੀ ਅਧਿਐਨ ਕਰਨ ਵਾਸਤੇ, ਸਦੀਵੀ ਪਾਠ, ਵੀਚਾਰ, ਕੀਰਤਨ ਕਰਨ ਦੀ ਤਾਕੀਦ ਕਰਦੇ ਹੈ।

*ਧਾਰਨਾ:-*

*ਗੁਰਬਾਣੀ ਗੁਰਬਾਣੀ ਗਾਵਹੁ ਗੁਰਬਾਣੀ ...੨*

ਜ਼ਮਾਨਾ ਕਲਯੁਗ ਦਾ ਕਹਿੰਦੇ ਹੈ। ਕਲਯੁਗ: ਭਾਵੇਂ ਸਮੇਂ ਦੀ ਵੰਡ ਸਿਆਣਿਆਂ ਪੁਰਸ਼ਾਂ ਨੇ ਚਾਰ ਹਿੱਸਿਆਂ ਵਿੱਚ ਕੀਤੀ ਹੈ; ਜੀਹਨੂੰ ਸਤਯੁਗ, ਤ੍ਰੇਤਾ, ਦੁਆਪਰ ਤੇ ਕਲਯੁਗ ਕਿਹਾ ਜਾਂਦਾ ਹੈ। ਸਤਯੁਗ ਦੇ ਵਿੱਚ ਵੱਡੀਆਂ-ਵੱਡੀਆਂ ਲੰਮੀਆਂ ਉਮਰਾਂ ਹੁੰਦੀਆਂ, ਜ਼ਿਆਦਾ ਲੋਕੀਂ ਸੱਤਵਾਦੀ ਹੁੰਦੇ। ਤ੍ਰੇਤੇ ਯੁਗ ਦੇ ਵਿੱਚ ਦਸ ਹਜ਼ਾਰ ਬਰਸ ਉਮਰ ਰਹੀ, ਦੁਆਪਰ ਦੇ ਵਿੱਚ ਹਜ਼ਾਰ ਵਰ੍ਹਾ, ਕਲਯੁਗ ਦੀ ਉਮਰ ਸੌ ਸਾਲ ਦੀ ਦੱਸੀ। ਉਸ ਦਾ ਐਸਟੀਮੇਟ (estimate) ਜਦਕਿ ਕਲਯੁਗ ਹੁਣ ਪੰਜ-ਛੇ ਦੇ ਦਰਮਿਆਨ ਚੱਲ ਰਿਹਾ ਹੈ; ਘੱਟ ਗਿਆ। ਆਚਾਰ ਆਹਾਰ ਵਿਵਹਾਰ ਇਹਨਾਂ ਦੀ ਦਰੁਸਤੀ 'ਚ ਫ਼ਰਕ ਪੈ ਗਿਆ, ਕਿਉਂਕਿ। ਜਿਸਮ ਨੂੰ ਪੂਰਾ ਅਰੋਗ ਔਰ ਪੂਰੇ ਤਰੀਕੇ ਸਿਰ ਰੱਖ ਕੇ ਇਤਨੀ ਆਯੂ ਇਨਸਾਨ ਭੁਗਤ ਸਕਦਾ ਹੈ। ਐਸ ਸਮੇਂ ਦੇ ਵਿੱਚ ਆਚਾਰ ਆਹਾਰ ਵਿਵਹਾਰ ਸਾਰਿਆਂ 'ਚ ਹੀ ਫ਼ਰਕ ਪੈਣ ਕਰਕੇ ਉਮਰਾਂ ਸੌ ਸਾਲ ਨਾਲੋਂ ਵੀ ਬਹੁਤ ਘੱਟ ਗਈਆਂ। ਸੌ ਸਾਲ ਦੀ ਆਯੂ ਨਹੀਂ ਰਹਿ ਗਈ। ਐਸ ਸਮੇਂ ਦੇ ਜਨਮ ਲੈਣ ਵਾਲੇ ਜਿਹੜੇ ਹਨ, ਉਨ੍ਹਾਂ ਦੀ ਉਮਰ ਦਾ ਐਸਟੀਮੇਟ (estimate) ਪੰਜਾਹ-ਸੱਠ ਦੇ ਦਰਮਿਆਨ ਦਾ ਹੈ। ਤਾਂ ਤੇ ਛੋਟੀਆਂ-ਛੋਟੀਆਂ ਉਮਰਾਂ; ਸ਼ਰੀਰ ਵੀ ਉਤਨੇ ਨਰੋਏ, ਬਲੀ, ਤਕੜੇ, ਤਾਕਤਵਰ ਨਹੀਂ। ਪਹਿਲੇ ਸਮੇਂ ਦੇ ਜਿਹੋ ਜਿਹੀਆਂ ਲੋਕੀਂ ਤਪੱਸਿਆ ਆਦਿ ਦੀਆਂ ਝਾਲਾਂ ਝੱਲ ਸਕਦੇ ਸਨ; ਐਹ ਸਮੇਂ ਦੇ ਵਿੱਚ ਨਾ ਦਿਮਾਗ਼ ਝੱਲ ਸਕਣ, ਨਾ ਸ਼ਰੀਰ ਝੱਲ ਸਕਣ; ਰੋਗ ਗ੍ਰਸਤ, ਕਮਜ਼ੋਰੇ, ਔਰ ਮਨ ਦੇ ਮੈਲੇ। ਇਸੀ ਸਮੇਂ ਦੇ ਵਾਸਤੇ ਆਪਣੇ ਆਪ ਨੂੰ ਨਿਰੰਕਾਰ ਨੇ ਗੁਰੂ ਨਾਨਕ ਰੂਪ ਵਿੱਚ ਪ੍ਰਗਟ ਕੀਤਾ। ਐਸ ਸਮੇਂ ਦਾ ਸੌਖਾ ਜਿਹਾ ਸਾਧਨ ਆਪ ਨੇ ਦੱਸਿਆ। ਕਲਯੁਗ ਦੇ ਵਿੱਚ, ਜਿਸ ਦੇ ਵਿੱਚ ਕਲਹ ਕਲੇਸ਼ ਦੀ ਹੀ ਪ੍ਰਧਾਨਤਾ ਹੈ; ਨਾਮ ਦਾ ਸਿਮਰਨ, ਔਰ ਹਰੀ ਦਾ ਕੀਰਤਨ; ਇਸ ਦੁਆਰਾ ਹੀ ਜੀਵ ਦਾ ਉਧਾਰ ਦੱਸਿਆ ਹੈ।

ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ ਕਲਿ ਮਹਿ ਕੀਰਤਿ ਹਰਿ ਨਾਮਾ ॥
ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਨਾ ॥[੨]

ਤਾਂ ਤੇ ਕਲੂਕਾਲ ਦੇ ਵਿੱਚ ਨਾਮ ਦੀ ਮਹੱਤਤਾ, ਇਉਂ ਫੁਰਮਾਨ ਕੀਤਾ

*ਧਾਰਨਾ:-*

*ਕਲੂ ਆਇਓ ਰੇ ਹਰੀ ਨਾਮ ਬੀਜ ਲਉ ...੨*

*ਅੰਤਰਾ:-*

*ਨਾਮ ਬੀਜ ਲਉ ਹਰੀ ਨਾਮ ਬੀਜ ਲਉ ...੨*

ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥
ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥[੩]

---

[੧] (ਰਾਮਕਲੀ ਮਹਲਾ ੩ ਅਨੰਦੁ - ੯੨੦)
[੨] (ਬਿਲਾਵਲੁ ਮਹਲਾ ੩ - ੭੯੭)
[੩] (ਬਸੰਤੁ ਮਹਲਾ ੫ - ੧੧੮੫)

ਸਾਧ ਕੈ ਸੰਗਿ ਨਹੀ ਕਛੁ ਘਾਲ॥ ਦਰਸਨੁ ਭੇਟਤ ਹੋਤ ਨਿਹਾਲ॥



ਸ੍ਰੀ ਹਜ਼ੂਰ ਸੰਤ ਕਿਸ਼ਨ ਸਿੰਘ ਜੀ ਮਹਾਰਾਜ (ਰਾੜਾ ਸਾਹਿਬ ਵਾਲੇ)

His Holiness Sant Kishan Singh Ji Maharaj (Rara Sahib)

ਜਿਸ ਵਕਤ ਦੁਆਪਰ ਯੁਗ ਦਾ ਅਖ਼ੀਰ ਆਇਆ, ਕੁਛ ਥੋੜ੍ਹਾ ਜਿਹਾ ਸਮਾਂ ਇਸ ਯੁਗ ਦਾ ਰਹਿੰਦਾ ਸੀ; ਸਾਡੇ ਹਿੰਦੁਸਤਾਨ ਵਿੱਚ ਪਾਂਡਵਾਂ ਦਾ ਰਾਜ ਸੀ। ਯੁਧਿਸ਼ਟਰ ਚੱਕਰਵਰਤੀ ਰਾਜਾ ਸੀ। ਇਹ ਪੰਜ ਭਰਾ ਸਨ, ਰਾਜਾ ਪੰਡੂ ਦੇ ਪੁੱਤਰ; ਯੁਧਿਸ਼ਟਰ, ਭੀਮ, ਅਰਜੁਨ, ਨਕੁਲ, ਸਹਿਦੇਵ। ਵੱਡਾ ਯੁਧਿਸ਼ਟਰ ਰਾਜਾ ਸੀ। ਪੰਜੇ ਭਰਾ ਰਲ ਮਿਲ ਕੇ ਰਾਜ ਕਾਜ ਦੇ ਵਿੱਚ ਹਿੱਸਾ ਲੈਂਦੇ ਸਨ। ਪੂਰਾ ਪੂਰਾ ਇਨਸਾਫ਼ ਕਰਦੇ ਪਬਲਿਕ ਨੂੰ ਸੁੱਖ ਦਿੰਦੇ ਸਨ, ਜੋ ਰਾਜਾ ਦਾ ਫ਼ਰਜ਼ ਐ:

ਰਾਜੇ ਚੁਲੀ ਨਿਆਵ ਕੀ[1]

ਸੋ ਇਉਂ, ਇਹ ਉਸੀ ਸਮੇਂ ਦੇ ਵਿੱਚ ਦੁਆਪਰ ਦੇ ਅਵਤਾਰ ਕ੍ਰਿਸ਼ਨ ਭਗਵਾਨ ਹੋਏ ਹਨ; ਸੋਲ੍ਹਾਂ ਕਲਾਂ ਅਵਤਾਰ ਮੰਨੇ ਹਨ ਵਿਸ਼ਨੂੰ ਦਾ; ਉਨ੍ਹਾਂ ਦਾ ਵੀ ਅਵਤਾਰ ਹੋਇਆ। ਪਰਮਾਰਥਕ ਰਿਸ਼ਤੇ ਵੱਲੋਂ ਇਹ ਪੰਜੇ ਭਰਾ ਉਨ੍ਹਾਂ ਦੇ ਭਗਤ ਸਨ, ਉਹ ਪ੍ਰਭੂ ਸਨ। ਦੁਨਿਆਵੀ ਰਿਸ਼ਤੇ ਵੱਲੋਂ ਆਪਸ ਵਿੱਚੀ ਇਹ ਮਾਮੇ-ਫੁੱਫੇ ਦੇ ਪੁੱਤ੍ਰ-ਭਰਾ ਵੀ ਲਗਦੇ ਸਨ।

ਇਉਂ, ਇਸ ਤਰੀਕੇ ਸਿਰ ਅੱਜ ਇਹ ਪੰਜੇ ਭਰਾ ਭਗਵਾਨ ਕ੍ਰਿਸ਼ਨ ਨੂੰ ਮਿਲਣ ਵਾਸਤੇ ਗਏ। ਨਮਸਕਾਰ ਕੀਤੀ, ਬੈਠ ਗਏ। ਉਨ੍ਹਾਂ ਨੇ ਅਚਨਚੇਤ ਹੀ ਇਹ ਬਚਨ ਕਿਹਾ 'ਅਬ ਕਲੂ ਆਇਓ ਆਇਓ'

ਇਹ ਬਚਨ ਉਨ੍ਹਾਂ ਨੇ ਦੋ ਤਿੰਨ ਦਫ਼ਾ ਕਿਹਾ

*ਧਾਰਨਾ:-*

*ਕਲੂ ਆਇਓ ਰੇ ਹਰੀ ਨਾਮ ਬੀਜ ਲਉ* ...੨

*ਅੰਤਰਾ:-*

*ਨਾਮ ਬੀਜ ਲਉ ਹਰੀ ਨਾਮ ਬੀਜ ਲਉ* ...੨

ਇਹ ਲਫ਼ਜ਼ ਕ੍ਰਿਸ਼ਨ ਭਗਵਾਨ ਨੇ ਦੋ ਤਿੰਨ ਦਫ਼ਾ ਕਿਹਾ ਯੁਧਿਸ਼ਟਰ ਵੱਡਾ ਭਰਾ ਸੀ। ਔਰ ਰਾਜ ਤਖ਼ਤ ਦਾ ਮਾਲਕ ਵੀ ਸੀ। ਉਸ ਨੇ ਦੋਵੇਂ ਹੱਥ ਜੋੜ ਕੇ ਪ੍ਰਾਰਥਨਾ ਕੀਤੀ, "ਪ੍ਰਭੂ! ਭਗਵਨ! ਕੈਸੇ ਜਾਣੀਏ, ਕਲਯੁਗ ਆ ਗਿਆ?" "ਹਾਂ" ਕ੍ਰਿਸ਼ਨ ਜੀ ਕਹਿਣ ਲੱਗੇ, "ਦੁਆਪਰ ਖ਼ਤਮ ਹੋਣ ਵਾਲਾ ਹੈ। ਕਲਯੁਗ ਨੇ ਆਪਣੇ ਪੈਰ ਐਹ ਦੁਨੀਆਂ ਵਿੱਚ ਆ ਪਾਏ ਹਨ।" ਫੇਰ ਯੁਧਿਸ਼ਟਰ ਨੇ ਪੁੱਛਿਆ, "ਕਲਯੁਗ ਦੇ ਕੀ ਲੱਛਣ ਹਨ, ਕਿਵੇਂ ਪਛਾਣੀਏਂ? ਕਿਵੇਂ ਜਾਣਿਆ ਜਾਵੇ ਕਲਯੁਗ ਹੈ?" ਸੋ, ਉਨ੍ਹਾਂ ਕਿਹਾ, "ਸਵੇਰ ਵੇਲੇ ਇਸ਼ਨਾਨ ਆਦਿ ਕਰਕੇ ਜਦੋਂ ਤੁਸੀਂ ਆਪਣੇ ਰੋਜ਼ ਦੇ ਨਿੱਤਨੇਮ ਕਰਨ ਵਾਸਤੇ ਬੈਠੋਗੇ, ਉਸ ਮੌਕੇ ਤੁਹਾਨੂੰ ਦ੍ਰਿਸ਼ਟਾਂਤ ਹੋਣਗੇ। ਉਹ ਕਲਯੁਗ ਦੇ ਲੱਛਣ ਸਮਝ ਲੈਣਾ।"

ਇਹ ਪੰਜੇ ਭਰਾ ਬੜੇ ਧਰਮਾਤਮਾ ਸਨ, ਭਗਵਾਨ ਦੇ ਭਗਤ ਵੀ ਸਨ। ਜਿਤਨੀ ਦੇਰ ਤੱਕ ਸਵੇਰੇ ਇਸ਼ਨਾਨ, ਆਪਣਾ ਨਿੱਤਨੇਮ ਭਜਨ ਦਾ ਨਾ ਕਰ ਲੈਂਦੇ; ਕਿਸੇ ਕੰਮ ਵਿੱਚ ਪਰਵਿਰਤ ਨਹੀਂ ਸਨ ਹੁੰਦੇ। ਧਰਮਾਤਮਾ ਪੁਰਸ਼ ਦਾ ਮੁੱਖ ਫ਼ਰਜ਼ ਪਰਮੇਸ਼ਰ ਦਾ ਭਜਨ ਪਹਿਲੇ ਕਰਨਾ ਹੈ।

ਵੈਸੇ ਵੀ ਵੀਚਾਰ ਦ੍ਰਿਸ਼ਟੀ ਕਰਕੇ ਦੇਖਿਆ ਜਾਵੇ, ਇਨਸਾਨ ਦੋ ਹਿੱਸਿਆਂ ਦਾ ਬਣਿਆ ਹੈ। ਇੱਕ ਰੂਹ ਹੈ ਦੂਸਰਾ ਜਿਸਮ ਹੈ। ਇਸ ਦਾ ਆਪਣਾ ਆਪਾ ਰੂਹ ਹੈ ਜਿਸਮ ਨਹੀਂ। ਜਿਸਮ ਇਸ ਨੂੰ ਕੁਛ ਦੇਰ ਵਾਸਤੇ ਮਿਲਿਆ ਹੋਇਆ ਹੈ। ਸੋ, ਇਸ ਤੋਂ ਇਹ ਜਿਸਮ ਖੋਹ ਲਿਆ ਜਾਏਗਾ, ਹੋਰ ਜਿਸਮ ਮਿਲ ਜਾਏਗਾ। ਜਿਵੇਂ ਇੱਕ ਬਸਤਰ ਉਤਾਰ ਕੇ ਹੋਰ ਬਸਤਰ ਪਹਿਨ ਲਈਂਦਾ ਹੈ। ਜਿਸਮ ਬਸਤਰ ਦੀ ਨਿਆਈਂ

---

[1] ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ ॥ (ਸਾਰੰਗ ਕੀ ਵਾਰ ਮਹਲਾ ੪ - ੧੨੪੦)

ਹੀ ਹੈ। ਸੋ, ਇਸਨੇ ਗ਼ਲਤੀ ਕਰਕੇ ਮੁਗ਼ਾਲਤੇ ਕਰਕੇ, ਭੁੱਲ ਕਰਕੇ, ਅਗਿਆਨ ਕਰਕੇ, ਜਹਾਲਤ ਦਾ ਪੜਦਾ ਅਸਬੂਲ ਹੋਣ ਕਰਕੇ; ਆਪਣੇ ਆਪ ਨੂੰ ਬਜਾਇ ਰੂਹ ਦੇ ਜਿਸਮ ਮੰਨਿਆ ਹੋਇਆ ਹੈ। ਇਹ ਇਸ ਦੀ ਬੜੀ ਭਾਰੀ ਭੁੱਲ ਹੈ। ਇਹ ਇਸ ਦੀ ਮਨੌਤ ਐਹੋ ਜਿਹੀ ਹੀ ਹੈ ਜਿਵੇਂ ਘੋੜੇ ਦਾ ਸਵਾਰ ਆਪਣੇ ਆਪ ਨੂੰ ਘੋੜਾ ਮੰਨੇ; ਜਾਂ ਮੋਟਰ ਦਾ ਡਰਾਈਵਰ ਆਪਣੇ ਆਪ ਨੂੰ ਮੋਟਰ ਮੰਨੇ; ਯਾ ਮਕਾਨ ਦੇ ਰਹਿਣ ਵਾਲਾ ਮਕੀਂ ਆਪਣੇ ਆਪ ਨੂੰ ਮਕਾਨ ਮੰਨੇ; ਇਹ ਇਹਦੀ ਭੁੱਲ ਐਹੋ ਜਿਹੀ ਹੀ ਹੈ। ਖ਼ੈਰ, ਇਨਸਾਨ ਦੋ ਹਿੱਸਿਆਂ ਦਾ ਬਣਿਆ ਹੈ। ਰੂਹ ਹੈ ਔਰ ਜਿਸਮ ਹੈ। ਇਸ ਦੇ ਦੋ ਫ਼ਰਜ਼ ਬਣਦੇ ਹਨ; ਇੱਕ ਰੂਹਾਨੀ ਫ਼ਰਜ਼ ਹੈ, ਇੱਕ ਜਿਸਮਾਨੀ ਫ਼ਰਜ਼ ਹੈ। ਜਿਸਮਾਨੀ ਫ਼ਰਜ਼ ਹਰ ਦੁਨੀਆਂ ਦਾ ਫਰਦ-ਇ-ਬਸ਼ਰ ਇਸਦੇ ਵਾਸਤੇ ਲੱਗਿਆ ਹੋਇਆ ਹੈ। ਸਭ ਕੁਛ ਜਿਸਮ ਵਾਸਤੇ ਕਰਦਾ ਹੈ। ਨੌਕਰੀ-ਚਾਕਰੀ, ਖੇਤੀ-ਪੱਤੀ, ਵਣਜ-ਵਪਾਰ ਦਿਨ ਰਾਤ ਦੇ ਅੱਠੇ ਪਹਿਰ ਏਧਰ ਸ਼ਰਫ਼ ਕਰਦਾ ਹੈ; ਏਧਰ ਖ਼ਰਚ ਕਰਦਾ ਹੈ। ਪਰ ਰੂਹਾਨੀ ਫ਼ਰਜ਼ ਵਾਸਤੇ ਕੋਈ ਵਿਰਲੇ ਹਨ, ਜਿਨ੍ਹਾਂ ਨੂੰ ਰੂਹਾਨੀਅਤ ਦਾ ਪਤਾ ਹੈ। ਜਿਸਮ: ਇਨਸਾਨ ਦੇ ਅੰਦਰ ਮੁੱਖ ਚੀਜ਼ ਕਿਹੜੀ ਹੈ? ਰੂਹ। ਅਗਰ ਰੂਹ ਨਾ ਹੋਵੇ, ਜਿਸਮ ਨਹੀਂ ਰਹਿ ਸਕਦਾ। ਜਿਸਮ ਜੜ੍ਹ ਚੀਜ਼ ਹੈ, ਅਸੱਤ ਹੈ, ਦੁੱਖ ਰੂਪ ਵੀ ਹੈ। ਸੋ, ਇਹਦੇ ਵਿੱਚੋਂ ਜਦੋਂ ਰੂਹ ਨਿੱਕਲ ਜਾਂਦੀ ਹੈ, ਇਹਨੂੰ ਕਹਿੰਦੇ ਹਨ 'ਮਰ ਗਿਆ।' ਜਿਸਮ ਨੂੰ ਫੂਕ ਦਿੰਦੇ ਹਨ, ਦੱਬ ਦਿੰਦੇ ਹਨ, ਇਸ ਤੋਂ ਹੀ ਘਿਰਣਾ ਕਰਨ ਲੱਗ ਪੈਂਦੇ ਹਨ; ਇਸ ਨੂੰ ਹੀ ਭੂਤ ਕਹਿਣ ਲੱਗ ਪੈਂਦੇ ਹਨ। ਇਹ ਇਹਦੀ ਹਾਲਤ ਹੁੰਦੀ ਹੈ। ਤਾਂ ਤੇ ਸਭ ਦਾ ਆਪਣਾ ਆਪਾ ਔਰ ਮੁੱਖ ਚੀਜ਼ ਰੂਹ ਹੈ। ਪਹਿਲਾ ਫ਼ਰਜ਼ ਰੂਹਾਨੀ: ਜਿਹੜੇ ਪਰਮਾਰਥਕ ਬੰਦੇ ਹਨ; ਸੂਝ ਬੂਝ ਵਾਲੇ ਬੰਦੇ ਹਨ; ਅੱਠਾਂ ਪਹਿਰਾਂ ਵਿੱਚੋਂ ਕਮ-ਅਜ਼-ਕਮ ਇੱਕ ਪਹਿਰ ਜਿਹੜਾ ਸਭ ਤੇ ਅੱਛਾ ਵਕਤ ਅਮ੍ਰਿਤ ਵੇਲਾ ਹੈ -ਵੈਸੇ ਸਾਰੇ ਹੀ ਸਮੇਂ ਭਜਨ ਵਾਸਤੇ ਅੱਛੇ ਹਨ, ਲੇਕਿਨ ਉਹ ਸਵੇਰੇ: ਕਿਉਂਕਿ ਰਾਤ ਨੂੰ ਇਨਸਾਨ ਪੂਰੀ ਨੀਂਦ ਲੈ ਚੁੱਕਦਾ ਹੈ। ਨੀਂਦ ਵੀ ਜਿਸਮੀ ਇੱਕ ਖ਼ੁਰਾਕ ਹੈ। ਉਸ ਤੋਂ ਬਾਅਦ ਉੱਠ ਕੇ ਸੌਚ, ਦਾਤਣ, ਕੁਰਲਾ ਕਰਕੇ, ਇਸ਼ਨਾਨ ਕਰਕੇ ਸ਼ਰੀਰ ਦੀ ਸ਼ੁੱਧੀ ਦੁਆਰਾ ਫਿਰ ਭਜਨ ਕਰੇ। ਸੋ, ਉਹ ਇੱਕ ਪਹਿਰ ਇਸ ਪਾਸੇ ਖ਼ਰਚ ਕਰੇ

ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥[੧]

ਸੋ ਇਉਂ ਇਹ ਇਹਦਾ ਰੂਹਾਨੀ ਫ਼ਰਜ਼:

ਇਹ ਪੰਜੇ ਭਰਾ ਪਰਮਾਰਥਕ ਔਰ ਧਾਰਮਿਕ ਬੰਦੇ ਹੋਣ ਕਰਕੇ; ਪਹਿਲੇ ਇਸ਼ਨਾਨ ਆਦਿ ਕਰ ਕੇ, ਨਿੱਤਨੇਮ ਕਰ ਕੇ, ਫਿਰ ਰਾਜ ਕਾਜ ਵਿੱਚ ਪਰਵਿਰਤ ਹੁੰਦੇ ਸਨ; ਵੈਸੇ ਨਹੀਂ। ਸੋ, ਭਗਵਾਨ ਕ੍ਰਿਸ਼ਨ ਨੇ ਇਨ੍ਹਾਂ ਨੂੰ ਇਹ ਕੁਛ ਕਿਹਾ ਸੀ, "ਜਦੋਂ ਤੁਸੀਂ ਸਵੇਰੇ ਇਸ਼ਨਾਨ ਕਰਕੇ ਆਪਣੇ ਭਜਨ ਵਾਸਤੇ ਬੈਠੋਗੇ, ਉਸ ਮੌਕੇ ਤੁਹਾਨੂੰ ਕੁਛ ਨਾ ਕੁਛ ਦ੍ਰਿਸ਼ਟਾਂਤ ਹੋਣਗੇ, ਨਜ਼ਰ ਆਏਗਾ। ਉਹ ਤੁਸੀਂ ਕਲਯੁਗ ਦੇ ਲੱਛਣ ਸਮਝ ਲੈਣਾ।" ਇਹਨਾਂ ਨੇ ਕਲਯੁਗ ਦੇ ਲੱਛਣ ਪੁੱਛਿਆ ਸੀ।

ਸੋ, ਇਸੀ ਤਰ੍ਹਾਂ ਅੱਜ ਸਵੇਰੇ ਉੱਠ ਕੇ, ਸੌਚ ਦਾਤਣ ਕੁਰਲਾ ਕਰ ਕੇ, ਇਹ ਆਪਣੇ ਆਪਣੇ ਆਸਣਾਂ ਤੇ ਆ ਸਜੇ। ਚੌਂਕੜਾ ਲਗਾ ਕੇ ਬੈਠ ਗਏ। ਨੇਤ੍ਰ ਮੀਟ ਕੇ ਆਪਣੀ ਸੁਰਤ ਨੂੰ, ਆਪਣੇ ਖ਼ਿਆਲ ਨੂੰ ਰੋਜ਼ ਦੇ ਸੁਭਾਵ ਦੇ ਮੁਤਾਬਕ ਜਿੱਥੇ ਰੋਜ਼ ਟਿਕਾਉਂਦੇ ਸਨ; ਪ੍ਰਭੂ ਦੇ ਧਿਆਨ ਦੇ ਵਿੱਚ ਟਿਕਾਉਣ ਦੀ ਕੋਸ਼ਿਸ਼ ਕੀਤੀ। ਲੇਕਿਨ ਅੱਜ ਕਿਸੀ ਦਾ ਵੀ ਖ਼ਿਆਲ ਨਹੀਂ ਜੰਮਦਾ, ਕਿਸੇ ਦਾ ਵੀ ਮਨ ਇਕਾਗਰ ਨਹੀਂ ਹੁੰਦਾ। ਕਿਸੇ ਨੂੰ ਕੁਛ ਦੀਂਹਦਾ ਹੈ, ਕਿਸੇ ਨੂੰ ਕੁਛ ਦੀਂਹਦਾ ਹੈ। ਯੁਧਿਸ਼ਟਰ ਨੂੰ ਇੱਕ ਹੰਸ ਦਿਸਿਆ ਸਫ਼ੈਦ ਰੰਗ ਦਾ,

[੧] (ਵਾਰ ਮਾਝ ਕੀ ਤਥਾ ਸਲੋਕ ਮਹਲਾ ੧ - ੧੪੦)

ਜਿਸਦੇ ਇੱਕ ਖੰਭ ਤੇ ਪੁਰਾਨ, ਇੱਕ ਤੇ ਕੁਰਾਨ 'ਪੁਰਾਨ ਹਿੰਦੂਆਂ ਦਾ ਮੁਤਬਰਕ ਪੁਸਤਕ, ਕੁਰਾਨ ਇਸਲਾਮ ਦਾ' ਸੋ, ਇਹ ਦੇਖੇ। ਪਰ ਉਹ ਹੰਸ ਕਿਰਮ, ਕੀੜੇ ਮਾਰ ਮਾਰ ਖਾ ਰਿਹਾ ਹੈ। ਇਹ ਰਾਜੇ ਯੁਧਿਸ਼ਟਰ ਨੇ ਦੇਖਿਆ।

ਉਸ ਤੋਂ ਛੋਟਾ ਭਰਾ, ਭੀਮਸੈਨ ਨੇ ਇੱਕ ਹਾਥੀ ਦੇਖਿਆ ਜਿਸ ਦੇ ਦੋ ਸੁੰਡਾਂ: ਹਾਥੀ ਦੇ ਹਮੇਸ਼ਾਂ ਇੱਕ ਸੁੰਡ ਹੋਇਆ ਕਰਦਾ ਹੈ। ਫਿਰ, ਹਾਥੀ ਘਾਸਖੋਰਾ ਜਾਨਵਰ ਹੈ ਮਾਸ ਨਹੀਂ ਖਾਇਆ ਕਰਦਾ। ਸੋ, ਉਹ ਹਾਥੀ ਇੱਕ ਸੁੰਡ ਦੇ ਨਾਲ ਘਾਹ ਖਾਈ ਜਾਂਦਾ, ਇੱਕ ਦੇ ਨਾਲ ਮਾਸ ਖਾਈਂ ਜਾਂਦਾ।

ਤੀਸਰੇ ਅਰਜਨ ਨੇ ਇੱਕ ਗਊ ਦੇਖੀ ਆਪਣੀ ਵੱਛੀ ਨੂੰ ਚੁੰਘੀ ਜਾਂਦੀ ਹੈ। ਚੁੰਘਣਾ ਵੱਛੀ ਨੇ ਗਾਂ ਨੂੰ ਸੀ, ਉਲਟਾ ਗਊ ਵੱਛੀ ਨੂੰ ਚੁੰਘੀ ਜਾ ਰਹੀ ਹੈ।

ਨਕੁਲ ਨੇ, ਚੌਥੇ ਭਰਾ ਨੇ ਤਿੰਨ ਖੂਹ ਮੁਤਬਾਤਰ ਦੇਖੇ। ਵਿਚਾਲੜਾ ਸੁੱਕਾ, ਦੋ ਲਾਭ ਦਿਆਂ ਵਿੱਚ ਪਾਣੀ। ਪਾਣੀ ਵਾਲਿਆਂ ਦੀ ਧਾਰਾ ਇੱਕ ਦੂਜੇ ਨਾਲ ਤਅੱਲੁਕ ਰੱਖਦੀ ਹੈ; ਸੁੱਕੇ ਵਿੱਚੀ ਗ਼ੁਜ਼ਰ ਜਾਂਦੀ ਹੈ। ਉਹਦੇ ਵਿੱਚ ਪਾਣੀ ਕੋਈ ਨਹੀਂ ਗਿਰਦਾ।

ਪੰਜਵੇਂ, ਸਹਿਦੇਵ ਨੇ ਬੜਾ ਭਾਰਾ ਪਹਾੜ; ਉਹਦੇ ਉੱਪਰੋਂ ਹਜ਼ਾਰਾਂ ਮਣ ਦਾ ਪੱਥਰ ਰੁੜ੍ਹਦਾ ਦੇਖਿਆ। ਬੜੇ ਬੜੇ ਕੇਲੋਂ, ਚੀਲ ਦਿਆਰ ਆਦਿ ਦੇ ਦਰਖਤ -ਜੋ ਕਿ ਪਹਾੜੀ ਇਲਾਕਿਆਂ 'ਚ ਹੁੰਦੇ ਹਨ- ਉਨ੍ਹਾਂ ਨੂੰ ਭੰਨਦਾ, ਤੋੜਦਾ ਚਲਿਆ ਆ ਰਿਹਾ ਹੈ। ਕੋਈ ਦਰੱਖਤ ਉਸ ਨੂੰ ਰੋਕਣ ਨੂੰ ਸਮਰੱਥ ਨਾ ਹੋ ਸਕਿਆ। ਅਖ਼ੀਰ ਇੱਕ ਸੂਖ਼ਮ ਤੀਲਾ ਘਾਹ ਦਾ, ਮਾਮੂਲੀ ਫੰਡਾ ਘਾਹ ਦਾ, ਉਹਦੇ ਆਸਰੇ ਉਹ ਹਜ਼ਾਰਾਂ ਮਣ ਦਾ ਪੱਥਰ ਰੁਕ ਗਿਆ।

ਇਹ ਪੰਜਾਂ ਨੇ ਅਲਹਿਦਾ ਅਲਹਿਦਾ ਦ੍ਰਿਸ਼ਟਾਂਤ ਦੇਖੇ, ਪਰ ਸਮਝ ਕੁਛ ਨਾ ਪੈ ਸਕੀ। ਕਿਹਾ ਸੀ 'ਤੁਹਾਨੂੰ ਦ੍ਰਿਸ਼ਟਾਂਤ ਹੋਣਗੇ, ਉਹ ਕਲਯੁਗ ਦੇ ਲੱਛਣ ਹੋਣਗੇ' ਪਰ ਇਹਨਾਂ ਨੂੰ ਇਸ ਗੱਲ ਦੀ ਸਮਝ ਕੁਛ ਨਾ ਪਈ

*ਧਾਰਨਾ:-*

*ਕਲੂ ਆਇਓ ਰੇ ਹਰੀ ਨਾਮ ਬੀਜ ਲਉ* ...੨

*ਅੰਤਰਾ:-*

*ਨਾਮ ਬੀਜ ਲਉ ਹਰੀ ਨਾਮ ਬੀਜ ਲਉ* ...੨

ਪੰਜਾਂ ਭਰਾਵਾਂ ਨੇ ਪੰਜੇ ਅਲਹਿਦਾ ਅਲਹਿਦਾ ਦ੍ਰਿਸ਼ਟਾਂਤ ਦੇਖੇ ਲੇਕਿਨ ਸਮਝ ਨਹੀਂ ਪੈ ਸਕੀ। ਕਿਉਂਕਿ ਕ੍ਰਿਸ਼ਨ ਜੀ ਨੇ ਕਿਹਾ ਸੀ ਬਈ ਇਹ ਕਲਯੁਗ ਦੇ ਲੱਛਣ ਹੋਣਗੇ, ਜੋ ਤੁਹਾਨੂੰ ਦਿਖਾਈ ਦੇਣਗੇ। ਸ਼ਾਮ ਨੂੰ ਭਗਵਾਨ ਨੂੰ ਮਿਲਣ ਵਾਸਤੇ ਆਉਂਦੇ ਹਨ। ਨਮਸਕਾਰ ਕਰਕੇ ਬੈਠ ਗਏ। ਯੁਧਿਸ਼ਟਰ ਨੇ ਪ੍ਰਾਰਥਨਾ ਕੀਤੀ, "ਪ੍ਰਭੂ! ਆਪ ਦਾ ਹੁਕਮ ਸੀ, ਭਜਨ ਵੇਲੇ ਕੁਛ ਦ੍ਰਿਸ਼ਟਾਂਤ ਹੋਣਗੇ, ਜੋ ਕਿ ਕਲੂਕਾਲ ਦੇ ਲੱਛਣ ਹੋਣਗੇ। ਪਰ ਸਾਨੂੰ ਸਮਝ ਕੁਛ ਨਹੀਂ ਪਈ। ਕ੍ਰਿਪਾ ਕਰਕੇ ਇਹਨਾਂ ਦਾ ਨਿਰਣਾ ਕਰਕੇ ਸਾਨੂੰ ਸਮਝਾ ਦਿਉ। ਬੜੀ ਮੇਹਰਬਾਨੀ ਹੋਵੇਗੀ।" ਸੋ, ਜਦੋਂ ਇਹ ਯੁਧਿਸ਼ਟਰ ਨੇ ਪ੍ਰਾਰਥਨਾ ਕੀਤੀ ਉਸ ਮੌਕੇ ਕ੍ਰਿਸ਼ਨ ਜੀ ਕਹਿਣ ਲੱਗੇ, "ਆਪਣਾ ਆਪਣਾ ਦ੍ਰਿਸ਼ਟਾਂਤ ਦੱਸੋ ਤਾਂਕਿ ਤੁਹਾਨੂੰ ਉਨ੍ਹਾਂ ਦਾ ਨਿਰਣਾ ਕਰਕੇ ਦੱਸ ਦਿੱਤਾ ਜਾਏ।"

ਪਹਿਲੇ, ਯੁਧਿਸ਼ਟਰ ਕਹਿਣ ਲੱਗਿਆ, "ਜਿਸ ਵਕਤ ਮੈਂ ਆਪਣੇ ਆਸਣ ਤੇ ਬੈਠਾ ਚੌਂਕੜਾ ਲਗਾ ਕੇ, ਆਪਣੇ ਖ਼ਿਆਲ ਨੂੰ ਬਾਹਰੋਂ ਸੰਕੋਚ ਕੇ ਰੋਜ਼ ਦੇ ਸੁਭਾਅ ਦੇ ਮੁਤਾਬਿਕ ਪ੍ਰਭੂ ਧਿਆਨ ਸਿਮਰਨ ਵਿੱਚ ਜੋੜਨ ਲੱਗਾ; ਅੱਗੇ ਜੁੜ ਜਾਂਦਾ ਸੀ ਲੇਕਿਨ ਅੱਜ ਮੈਨੂੰ ਇੱਕ ਹੰਸ ਨਜ਼ਰ ਆਇਆ। ਜਿਸ ਦਾ ਰੰਗ ਸਫ਼ੈਦ

ਸੀ। ਇੱਕ ਖੰਭ ਤੇ ਪੁਰਾਨ, ਇੱਕ ਤੇ ਕੁਰਾਨ: ਔਰ ਉਹ ਹੰਸ ਕੀੜੇ ਮਾਰ ਮਾਰ ਖਾਂਦਾ ਸੀ। ਇਹ ਨਹੀਂ ਸਮਝ ਪਈ। ਪਹਿਲੇ ਹੰਸਾਂ ਦੇ ਖੰਭਾਂ ਤੇ ਪੁਰਾਣ, ਕੁਰਾਨ ਨਹੀਂ ਹੁੰਦੇ। ਫਿਰ ਹੰਸਾਂ ਦਾ ਖਾਜਾ ਹੀਰੇ ਮੋਤੀ ਹੁੰਦਾ ਹੈ, ਕੀੜੇ ਨਹੀਂ ਮਾਰ ਕੇ ਖਾਇਆ ਕਰਦੇ। ਇਹ ਕ੍ਰਿਪਾ ਕਰਕੇ ਸਮਝਾਉ।" ਸੋ, ਕ੍ਰਿਸ਼ਨ ਜੀ ਕਹਿਣ ਲੱਗੇ, "ਇਹ ਕਲੂਕਾਲ ਦਾ ਹੀ ਲੱਛਣ ਹੈ। ਕਲਯੁਗ ਦੇ ਵਿੱਚ ਪੁਰਾਨਾਂ ਵਾਚਣ ਵਾਲੇ ਔਰ ਕੁਰਾਨਾਂ ਵਾਚਣ ਵਾਲੇ 'ਮੱਤ ਮਤਾਂਤਰਾਂ ਦੇ ਵਿਦਵਾਨਾਂ ਵੱਲ ਇਸ਼ਾਰਾ' ਸੋ, ਉਹ ਜੋ ਕੁਰਾਨਾਂ, ਪੁਰਾਨਾਂ ਵਿੱਚ ਕਥਨ ਕੀਤਾ ਹੈ; ਦੋ ਕਿਸਮ ਦੇ ਕਰੱਤਬ ਦੱਸੇ ਹਨ; ਇੱਕ ਤਿਆਗਣ ਯੋਗ, ਇੱਕ ਗ੍ਰਹਿਣ ਕਰਨ ਯੋਗ। ਜਿਹੜੇ ਕਰਮ ਦੁਖਦਾਈ ਹਨ ਜਿਨ੍ਹਾਂ ਦਾ ਫ਼ਲ ਦੁੱਖ ਹੈ, ਐਥੇ ਉੱਥੇ, ਉਨ੍ਹਾਂ ਦੇ ਪ੍ਰੀਤਿਆਗ ਦੇ ਵਾਸਤੇ ਪ੍ਰੇਰਨਾ ਕੀਤੀ ਹੈ। ਜਿਨ੍ਹਾਂ ਕਰਮਾਂ ਦਾ ਫ਼ਲ ਸੁੱਖ ਹੈ, ਦੋਨੀਂ ਜਹਾਨੀ; ਉਨ੍ਹਾਂ ਕਰਮਾਂ ਨੂੰ ਕਰਨ ਦੀ ਪ੍ਰੇਰਨਾ ਕੀਤੀ ਹੈ। ਸੋ, ਇਸ ਕਰਕੇ ਕਲੂਕਾਲ ਦੇ ਜ਼ਮਾਨੇ ਦੇ ਪੁਰਾਨਾਂ, ਕੁਰਾਨਾਂ ਆਦਿ ਵਾਚਣ ਵਾਲੇ ਵਿਦਵਾਨਾਂ ਵੱਲ ਇਸ਼ਾਰਾ ਹੈ ਬਈ ਜੋ ਉਨ੍ਹਾਂ ਵਿੱਚ ਕਥਨ ਕੀਤਾ ਹੈ ਉਨ੍ਹਾਂ ਦੇ ਅਨੁਸਾਰ ਨਹੀਂ ਚੱਲਿਆ ਕਰਨਗੇ। ਬਲਕਿ ਆਪਣੀ ਕਾਰਵਾਈ ਉਲਟ ਹੋਏਗੀ, ਉਨ੍ਹਾਂ ਦੀ। ਇਹ ਕਲੂਕਾਲ ਦੇ ਲੱਛਣ ਸਮਝ ਲੈਣਾ, ਕਲਯੁਗ ਦੇ ਵਿੱਚ।"

ਦੂਸਰੇ ਭੀਮਸੈਨ ਨੂੰ ਪੁੱਛਿਆ ਗਿਆ। ਉਹ ਕਹਿੰਦਾ, "ਮੈਂ ਇੱਕ ਹਾਥੀ ਦੇਖਿਆ, ਦੋ ਸੁੰਡਾਂ ਵਾਲਾ। ਇੱਕ ਦੇ ਨਾਲ ਘਾਹ ਖਾਂਦਾ ਸੀ, ਇੱਕ ਦੇ ਨਾਲ ਮਾਸ ਖਾਂਦਾ ਸੀ। ਹਾਥੀ ਦੇ ਦੋ ਸੁੰਡਾਂ ਨਹੀਂ ਹੁੰਦੀਆਂ, ਇੱਕ ਸੁੰਡ ਹੋਇਆ ਕਰਦੀ ਹੈ।" ਸੋ, ਕ੍ਰਿਸ਼ਨ ਜੀ ਕਹਿਣ ਲੱਗੇ, "ਠੀਕ ਹੈ। ਦਰਅਸਲ, ਤੈਨੂੰ ਇਸ ਬਹਾਨੇ ਕਲਯੁਗ ਦੇ ਕੁਛ ਲੱਛਣ ਦੱਸੇ ਗਏ ਹੈ। ਕਲਯੁਗ ਦੇ ਵਿੱਚ ਨਿਆਂਇਕਾਰੀ, ਨਿਆਂ ਤੇ ਬਿਠਾਏ ਹੋਏ ਜਿਹੜੇ ਲੋਕ ਹਨ; ਰਾਜਾ ਲੋਕ ਕਹਿ ਲਉ, ਨਿਆਂਇਕਾਰੀ ਕਹਿ ਲਉ; ਸੋ, ਉਨ੍ਹਾਂ ਦਾ ਫ਼ਰਜ਼ ਪਰਜਾ ਨੂੰ ਸੁੱਖ ਦੇਣਾ ਹੋਇਆ ਕਰਦਾ ਹੈ ਪਰ ਕਲਯੁਗ ਦੇ ਵਿੱਚ ਐਸਾ ਹੋਵੇਗਾ; ਉਹ ਸੱਚੇ, ਝੂਠੇ ਦੋਨਾਂ ਤੋਂ ਵੱਢੀਆਂ ਲੈ ਕੇ; ਕੰਮ ਕੁਛ ਨਹੀਂ ਕਰਿਆ ਕਰਨਗੇ। ਇਹ ਕਲਯੁਗ ਦਾ ਵਰਤ ਵਰਤਾਰਾ ਹੋਏਗਾ ਪਬਲਿਕ (Public) ਦੁਖੀ ਹੋ ਜਾਏਗੀ। ਇਨਸਾਫ਼ ਨਹੀਂ ਮਿਲਿਆ ਕਰੇਗਾ।

ਸੋ ਤੀਸਰੇ ਅਰਜੁਨ ਨੂੰ ਪੁੱਛਿਆ, "ਤੂੰ ਦੱਸ।" ਅਰਜੁਨ ਕਹਿਣ ਲੱਗਾ, "ਮੈਂ ਇੱਕ ਗਊ ਦੇਖੀ, ਜੋ ਆਪਣੀ ਵੱਛੀ ਨੂੰ ਚੁੰਘੀ ਜਾਂਦੀ ਸੀ। ਉਲਟ ਗੱਲ; ਚੁੰਘਣਾ ਵੱਛੀ ਨੇ ਗਾਂ ਨੂੰ ਸੀ।" ਕਹਿਣ ਲੱਗੇ ਹਾਂ ਇਹ ਕਲਯੁਗ ਦਾ ਦ੍ਰਿਸ਼ਟਾਂਤ ਹੈ। ਕਲਯੁਗ ਦੇ ਸਮੇਂ ਦੇ ਵਿੱਚ ਲੋਕ ਲੜਕੀਆਂ ਦਾ ਪੈਸਾ ਲੈ ਕੇ ਖਾਇਆ ਕਰਨਗੇ, ਉਲਟਾ; ਜਿਹੜਾ ਉਨ੍ਹਾਂ ਨੂੰ ਕੁਛ ਦੇਣਾ ਬਣਦਾ ਹੈ। ਯਾ ਵਕਤ ਆ ਜਾਏਗਾ ਲੋਕੀ ਲੜਕਿਆਂ ਦਾ ਪੈਸਾ ਵੀ ਲੈ ਕੇ ਖਾਇਆ ਕਰਨਗੇ। ਪਹਿਲੇ ਮੰਗਿਆ ਕਰਨਗੇ ਕੀ ਦਿੰਨੇ ਓ! ਇਸ ਦਾ ਨਤੀਜਾ ਦੁੱਖ ਹੀ ਹੋਣਾ ਹੈ। ਇਸ ਕਰਕੇ ਇਹ ਵੀ ਕਲਯੁਗ ਦਾ ਲੱਛਣ ਹੀ ਹੋਏਗਾ।"

ਚੌਥੇ ਨਕੁਲ ਕਹਿਣ ਲੱਗਿਆ, "ਮੈਂ ਤਿੰਨ ਖੂਹ ਦੇਖੇ ਮੁਤਬਾਤਰ; ਵਿਚਾਲੜਾ ਸੁੱਕਾ, ਦੋ ਲਾਂਭ ਦਿਆਂ ਵਿੱਚ ਪਾਣੀ। ਪਾਣੀ ਵਾਲੇ ਦੀ ਧਾਰਾ ਇੱਕ ਦੂਜੇ ਨਾਲ ਤਅੱਲੁਕ ਰੱਖਦੀ ਹੈ, ਵਿਚਾਲੜਾ ਸੁੱਕੇ ਦਾ ਸੁੱਕਾ। ਇਹ ਕ੍ਰਿਪਾ ਕਰਕੇ ਦੱਸੋ।" ਕਹਿਣ ਲੱਗੇ, "ਹਾਂ, ਇਹ ਵੀ ਕਲਯੁਗ ਦੇ ਲੱਛਣ ਹਨ। ਕਲੂਕਾਲ ਦੇ ਵਿੱਚ ਲੋਕੀਂ ਨਜ਼ਦੀਕੀਆਂ ਨਾਲੋਂ ਹਿੱਤ-ਮੋਹ ਤੋੜ ਕੇ, ਦੂਰ ਇਹਨਾਂ ਦਾ ਹਿੱਤ-ਮੋਹ ਹੋਇਆ ਕਰੇਗਾ। ਸੋ, ਇਸ ਕਰਕੇ ਧਨ ਦੌਲਤ ਦਾ ਹੀ ਖ਼ਿਆਲ ਰਹਿ ਜਾਏਗਾ।

ਇਸਤ੍ਰੀ ਪੁਰਖੈ ਦਾਮ ਹਿਤ ਭਾਵੈ ਆਇ ਕਿਥਾਊ ਜਾਈ।[੧]

---

(ਵਾਰਾਂ ਭਾਈ ਗੁਰਦਾਸ ਜੀ ਵਾਰ ੧ ਪਉੜੀ ੩੦)

ਇਹ ਕਲਯੁਗ ਦੇ ਲੱਛਣ ਹੋਣਗੇ।"

ਪੰਜਵੇਂ ਸਹਿਦੇਵ ਕਹਿਣ ਲੱਗਿਆ, "ਮੈਂ ਇੱਕ ਪਹਾੜ ਤੋਂ ਹਜ਼ਾਰਾਂ ਮਣ ਦਾ ਪੱਥਰ ਰੁੜ੍ਹਦਾ ਦੇਖਿਆ। ਵੱਡੇ-ਵੱਡੇ ਕੇਲੋਂ, ਚੀਲ, ਦਿਆਰ ਆਦਿ ਦੇ ਦਰਖਤਾਂ ਨੂੰ ਭੰਨਦਾ, ਤੋੜਦਾ ਚਲਾ ਆ ਰਿਹਾ ਹੈ। ਕੋਈ ਵੀ ਦਰਖਤ ਉਸ ਨੂੰ ਰੋਕਣ ਨੂੰ ਸਮਰੱਥ ਨਾ ਹੋ ਸਕਿਆ। ਅਖ਼ੀਰ ਸੂਖ਼ਮ ਤੀਲਾ ਘਾਹ ਦਾ ਆ ਗਿਆ, ਜਿਸ ਦੇ ਆਸਰੇ ਉਹ ਹਜ਼ਾਰਾਂ ਮਣ ਦਾ ਪੱਥਰ ਠੱਲ੍ਹਿਆ ਗਿਆ। ਉਸ ਸੂਖ਼ਮ ਤੀਲੇ ਘਾਹ ਦੇ ਨੂੰ ਤੋੜਨ ਨੂੰ ਸਮਰੱਥ ਨਾ ਹੋ ਸਕਿਆ।"

ਸੋ ਇਹ ਬਚਨ ਸੁਣਕੇ ਕਹਿਣ ਲੱਗੇ, "ਹਾਂ, ਇਹ ਕਲਯੁਗ ਦਾ ਹੀ ਲੱਛਣ ਹੈ। ਕਲਯੁਗ ਦੇ ਵਿੱਚ ਲੋਕੀਂ ਪਹਿਲੇ ਸਮਿਆਂ ਵਾਂਙੂ ਕਈ ਕੁ ਬਾਹਜ ਸਾਧਨ ਕਰਕੇ ਆਪਣੇ ਮਨ ਨੂੰ ਇਕਾਗਰ ਕਰਨ ਦੀ ਕੋਸ਼ਿਸ਼ ਕਰਿਆ ਕਰਨਗੇ। ਪਹਾੜ ਪਾਪ ਹਨ, ਜਿਹੜਾ ਪੱਥਰ ਹੈ ਵੱਡਾ। ਕੇਲੋਂ, ਚੀਲ, ਦਿਆਰ ਆਦਿ ਦੇ ਦਰਖਤ; ਇਹ ਬਾਹਜ, ਬਹਿਰੰਗ ਸਾਧਨ ਹਨ। ਇਹਨਾਂ ਦੁਆਰਾ ਮਨ ਨੂੰ ਇਕਾਗਰ ਕਰਨ ਦੀ ਕੋਸ਼ਿਸ਼ ਕਰਿਆ ਕਰਨਗੇ, ਪਰ ਇਹਨਾਂ ਦੁਆਰਾ ਮਨ ਇਕਾਗਰ ਨਹੀਂ ਹੋਇਆ ਕਰੇਗਾ। ਮਨ ਨੂੰ ਇਕਾਗਰ ਕਰਨ ਦਾ ਸਾਧਨ, ਇੱਕ ਸੂਖ਼ਮ ਤੀਲਾ ਘਾਹ ਦਾ, ਕੀ? ਪ੍ਰਭੂ ਦਾ ਨਾਮ ਹੈ, ਪ੍ਰਮੇਸ਼ਰ ਦਾ ਨਾਮ ਹੈ; ਜਿਸਦੇ ਹਿਰਦੇ ਵਿੱਚ ਪ੍ਰਮੇਸ਼ਰ ਦਾ ਨਾਮ ਵਸ ਜਾਇਆ ਕਰੇਗਾ, ਉਹ ਨਿਹਪਾਪ ਹੋ ਜਾਇਆ ਕਰੇਗਾ।"

ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥੧॥[1]

ਤਾਂ ਤੇ ਕਲਯੁਗ ਦੇ ਵਿੱਚ ਨਾਮ ਦੀ ਮਹੱਤਤਾ ਹੈ ਨਾਮ ਦੀ ਮਹਿਮਾ ਹੈ। ਇਉਂ ਫੁਰਮਾਉਂਦੇ ਹਨ:

*ਧਾਰਨਾ:-*

*ਕਲੂ ਆਇਓ ਰੇ ਹਰੀ ਨਾਮ ਬੀਜ ਲਉ* ...੨

*ਅੰਤਰਾ:-*

*ਨਾਮ ਬੀਜ ਲਉ ਹਰੀ ਨਾਮ ਬੀਜ ਲਉ* ...੨

ਇਉਂ ਨਾਮ ਜਪਾਉਣ ਵਾਸਤੇ ਗੁਰੂ ਨਾਨਕ ਅਵਤਾਰ ਹੋਇਆ, ਸ਼ਾਂਤਾ ਅਵਤਾਰ ਹੋਇਆ। ਆਪ ਜੀ ਨੇ ਨਾਮ ਦਾ ਸਿਮਰਨ: ਪਹਿਲੇ ਸਮਿਆਂ ਵਿੱਚ ਮਨ ਨੂੰ ਇਕਾਗਰ ਕਰਨ ਦਾ ਢੰਗ ਪ੍ਰਾਣਾਯਾਮ, ਯੋਗਾ ਅਭਿਆਸ; ਰੇਚਕ, ਪੂਰਕ, ਕੁੰਭਕ ਆਦਿ ਜਿਹੜੇ ਇਹ ਉਪਾਅ ਸਨ ਕੀਤੇ ਜਾਂਦੇ ਸਨ; ਇਹਨਾਂ ਦੁਆਰਾ ਪ੍ਰਾਣ ਰੋਕ ਕੇ ਮਨ ਨੂੰ ਰੋਕਿਆ ਜਾਂਦਾ ਸੀ। ਕਿਉਂਕਿ ਜੋਗੀਸ਼ਰਾਂ ਨੇ ਮਨ ਔਰ ਪ੍ਰਾਣ ਇੱਕ ਚੀਜ਼ ਮੰਨੇ ਹਨ। ਮਨ ਰੁਕ ਜਾਏ, ਪ੍ਰਾਣ ਰੁਕ ਜਾਂਦੇ ਹਨ। ਇਹਨਾਂ ਦੀ ਗਤੀ ਧੀਮੀ ਹੋ ਜਾਂਦੀ ਹੈ। ਪ੍ਰਾਣ ਰੁਕ ਜਾਣ, ਮਨ ਰੁਕ ਜਾਂਦਾ ਹੈ। ਦੋਵੇਂ ਇੱਕ ਚੀਜ਼ਾਂ ਜੋ ਹਨ, ਪਰ ਇਹ ਮਾਰਗ ਕਠਨ ਹੈ। ਐਸ ਸਮੇਂ ਦੇ ਲੋਗਾਂ ਦੇ ਦਿਮਾਗ਼ ਉਤਨੇ ਤਕੜੇ, ਤਾਕਤਵਰ ਨਹੀਂ ਹਨ। ਪ੍ਰਾਣਾਯਾਮ ਦੀ ਝਾਲਾਂ ਝੱਲਣ ਵਾਲੇ ਹਨ ਨਹੀਂ। ਗੁਰੂ ਨਾਨਕ ਜੀ ਨੇ ਨਾਮ ਦੀ ਥੀਊਰੀ (theory) ਨਾਮ ਸਿਮਰਨ ਦਾ ਮਾਰਗ, ਸੌਖਾ ਮਾਰਗ; ਜਿਸ ਦੇ ਆਸਰੇ ਨਾਮ ਤੇ ਸਵਾਰ ਕਰਕੇ ਸੁਰਤ ਨੂੰ ਉਸੀ ਥਾਂ ਲਿਜਾਇਆ ਜਾਂਦਾ ਹੈ, ਜਿੱਥੇ ਪ੍ਰਾਣਾਯਾਮੀ ਪਹੁੰਚਦੇ ਹਨ; ਓਦੂੰ ਵੀ ਉੱਚਾ ਲਜਾਇਆ ਜਾਂਦਾ ਹੈ। ਇਉਂ ਕਰਕੇ ਨਾਮ ਸਿਮਰਨ ਦੇ ਅਨੇਕਾਂ ਜੁਗਤੀਆਂ ਬੈਖਰੀ ਬਾਣੀ, ਮੱਧਮਾ ਬਾਣੀ, ਪਸੰਤੀ ਬਾਣੀ, ਪਰਾ ਬਾਣੀ, ਸਵਾਸ ਸਵਾਸ ਸਿਮਰਨ ਕਰਨਾ, ਤ੍ਰਿਕੁਟੀ ਵਿੱਚ ਬਿਰਤੀ ਰੋਕਣੀ, ਦਸਮੇਂ ਦੁਆਰ 'ਚ ਬਿਰਤੀ ਰੋਕਣੀ; ਇਹ ਸਿਰਫ਼ ਨਾਮ ਸਿਮਰਨ ਦੇ ਆਧਾਰ ਤੇ। ਪ੍ਰਾਣਾਯਾਮ ਜੇ ਕੋਈ ਕਰੇ- ਐਸ ਸਮੇਂ ਦੇ ਪਹਿਲੇ ਤਾਂ

---

[1] (ਗਉੜੀ ਬਾਵਨ ਅਖਰੀ ਮਹਲਾ ੫: ਸਲੋਕੁ - ੨੬੧)

ਦਿਮਾਗ਼ ਹੀ ਨਹੀਂ ਝਾਲ ਝੱਲਦੇ। ਨਾ ਸ਼ਰੀਰ ਉਤਨੇ ਤਕੜੇ ਹਨ, ਨਾ ਦਿਮਾਗ਼ ਉਤਨੇ ਤਕੜੇ ਹਨ। ਖ਼ੁਰਾਕਾਂ, ਆਚਾਰ, ਆਹਾਰ, ਵਿਵਹਾਰ ਦੀ ਦਰੁਸਤੀ ਨਾ ਹੋਣ ਦਾ ਕਾਰਨ ਹੈ। ਥੋੜ੍ਹੀ ਜਿਹੀ ਖੇਚਲ ਕਰਕੇ ਦਿਮਾਗ਼ ਦੀ, ਸਿਰ ਫੜ ਬਹਿੰਦੇ ਹਨ -ਤਾਂ ਤੇ ਕੀਹਨੇ ਕਰਨਾ ਹੈ? ਭਲਾ ਮੰਨ ਲਉ ਥੋੜ੍ਹੀ ਦੇਰ ਵਾਸਤੇ, ਹਜ਼ਾਰ ਆਦਮੀ ਪ੍ਰਾਣਾਯਾਮ ਕਰਨ ਲੱਗ ਜਾਵੇ। ਉਨ੍ਹਾਂ ਨੂੰ ਕਰਾਉਣ ਵਾਲਾ ਵੀ ਕੋਈ ਕਾਮਲ ਉਸਤਾਦ ਹੋਵੇ; ਹੋ ਸਕਦਾ ਹੈ ਇੱਕ ਅੱਧਾ ਅਰੋਗ ਰਹਿ ਜਾਏ, ਬਾਕੀ ਸਭ ਰੋਗੀ ਹੋ ਜਾਣਗੇ। ਰੋਗੀ ਦੀ ਜ਼ਿੰਦਗੀ ਕਿਆ ਹੈ? ਨਰਕ ਹੈ। ਸੋ, ਇਸ ਵਾਸਤੇ ਗੁਰੂ ਜੀ ਨੇ ਇਸ ਨੂੰ ਪਸੰਦ ਨਹੀਂ ਕੀਤਾ। ਬਾਰ-ਬਾਰ ਸਿੱਧਾਂ ਦੇ ਨਾਲ ਚਰਚਾ ਕਰਦਿਆਂ ਗੁਰੂ ਜੀ ਨੇ ਫੁਰਮਾਇਆ ਸੀ, ਐਸ ਸਮੇਂ ਦੇ ਵਿੱਚ ਪ੍ਰਾਣਾਯਾਮ ਦਾ ਮਾਰਗ ਨਹੀਂ। ਐਸ ਸਮੇਂ ਦੇ ਲੋਕਾਂ ਦੇ ਦਿਮਾਗ਼ ਪ੍ਰਾਣਾਯਾਮ ਦੀ ਝਾਲ ਝੱਲਣ ਵਾਲੇ ਨਹੀਂ। ਅਸੀਂ ਤਾਂ ਸਿਮਰਨ ਦਾ ਮਾਰਗ '**ਕਲਿਜੁਗ ਨਾਨਕ ਨਾਮ ਸੁਖਾਲਾ**' ਇਹ ਮਾਰਗ ਚਲਾਉਣਾ ਹੈ, ਜਿਸ ਦੇ ਆਸਰੇ ਜੀਵਾਂ ਦੀ ਕਲਿਆਣ ਹੋਵੇ ਔਰ ਸਾਰੇ ਕਰ ਸਕਣ। ਤਾਂ ਤੇ ਗੁਰੂ ਜੀ ਨੇ ਇਹ ਮਾਰਗ ਚਲਾਇਆ, ਨਾਮ ਦਾ ਸਿਮਰਨ ਔਰ ਨਾਮ ਦਾ ਕੀਰਤਨ। ਸਿਮਰਨ ਦੇ ਆਸਰੇ ਬਿਰਤੀ ਨੂੰ ਨਿਰੁੱਧ ਕਰਨਾ, ਕੀਰਤਨ ਦੇ ਵਿੱਚ ਸੁਰਤ ਨੂੰ ਜੋੜਨਾ। ਹਰੀ ਕੀਰਤਨ ਦੇ ਵਿੱਚ ਸੁਰਤ ਨੂੰ ਜੋੜ ਕੇ ਸਿਮਰਨ ਦਾ ਅਧਿਕਾਰੀ ਬਣਾਉਣਾ। ਇਉਂ ਦੱਸਿਆ ਹੈ:

*ਧਾਰਨਾ:-*

*ਕੀਰਤਨ ਪਰਧਾਨਾ ਕਲਜੁਗ ਮਹਿ ...੨*

*ਅੰਤਰਾ:-*

*ਗੁਰਮੁਖ ਜਪੀਏ ਲਾਇ ਧਿਆਨਾ ...੨*

ਕਲਜੁਗ ਮਹਿ ਕੀਰਤਨੁ ਪਰਧਾਨਾ ॥
ਗੁਰਮੁਖਿ ਜਪੀਐ ਲਾਇ ਧਿਆਨਾ ॥
ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ ॥੬॥[੧]

ਕਲੂਕਾਲ ਦੇ ਵਿੱਚ ਨਾਮ ਸਿਮਰਨ ਜਿੱਥੇ; ਉੱਥੇ ਕੀਰਤਨ, ਇਸ ਦੀ ਪ੍ਰਧਾਨਤਾ; ਸੰਗੀਤ ਦੁਆਰਾ ਮਨ ਜਲਦੀ ਇਕਾਗਰ ਹੋ ਜਾਇਆ ਕਰਦਾ ਹੈ। ਸੋ, ਬਿਰਤੀ ਟਿਕਾ ਕੇ ਆਪਣੇ ਮਨ ਨੂੰ ਇਕਾਗਰ ਕਰਨ ਵਾਸਤੇ, ਵਾਹਿਗੁਰੂ ਦੇ ਪਿਆਰ ਵਿੱਚ ਹਰੀ ਕੀਰਤਨ ਕਰਨਾ। ਜਿਹੜਾ ਇਉਂ ਨਿਸ਼ਕਾਮ, ਨਿਰਮਾਣ, ਨਿਰਬਾਣ ਹਰੀ ਕੀਰਤਨ ਕਰਦਾ ਹੈ; ਉਹ ਆਪ ਵੀ ਤਰਦਾ ਹੈ, ਕੁਲਾਂ ਨੂੰ ਵੀ ਤਾਰਦਾ ਹੈ। ਰੱਬ ਦੀ ਦਰਗਾਹ ਵਿੱਚ ਇੱਜ਼ਤ, ਸਤਕਾਰ ਨਾਲ ਜਾਂਦਾ ਹੈ ਮਰਨ ਤੋਂ ਬਾਅਦ।

ਸਾਧਸੰਗਤ! ਦੁਨੀਆਂ ਵਿੱਚ ਨਿਗ੍ਹਾ ਮਾਰ ਕੇ ਵੇਖੋ; ਜਿਹੜਾ ਆਉਂਦਾ ਹੈ, ਚਾਰ ਦਿਨ ਕੱਟ ਕੇ ਤੁਰ ਜਾਂਦਾ ਹੈ। ਵੱਡਿਆਂ ਵੱਡਿਆਂ ਵੱਲ ਨਿਗ੍ਹਾ ਮਾਰੋ। ਐਹੋ ਜਿਹੇ ਪੁਰਸ਼ ਵੀ ਦੁਨੀਆਂ ਤੇ ਹੋ ਚੁੱਕੇ ਜੋ ਧਰਤੀ ਨੂੰ ਕਾਗ਼ਜ਼ ਵਾਂਙੂ ਲਪੇਟਣ ਨੂੰ ਸਮਰੱਥ ਸਨ; ਧਰਤੀ ਨੂੰ ਫੂਕ ਮਾਰਕੇ ਉਡਾ ਦੇਣ ਨੂੰ ਸਮੱਰਥ ਸਨ; ਅੱਜ ਕਿੱਥੇ ਹਨ ਉਹ? ਬੜੇ ਬੜੇ ਰਾਜੇ, ਰਾਣੇ, ਬਾਦਸ਼ਾਹ, ਸਮਰੱਥ, ਪੀਰ, ਪੈਗੰਬਰ, ਔਲੀਏ ਦੁਨੀਆਂ ਤੇ ਕੋਈ ਨਜ਼ਰ ਨਹੀਂ ਆਉਂਦਾ; ਹੋਰ ਆਮ ਲੋਗਾਂ ਦੀ ਗਿਣਤੀ ਤਾਂ ਕਰਨੀ ਹੀ ਕੀ ਹੈ! ਸੋ, ਇਸ ਕਰਕੇ ਸੰਸਾਰ ਮੁਸਾਫ਼ਰ ਖਾਨਾ ਹੈ। ਇਸ ਤੋਂ ਸੰਸਾਰ ਦੀ ਵੱਡੀ ਮਹੱਤਤਾ, ਵੱਡੀ ਹਸਤੀ ਕੋਈ ਨਹੀਂ। ਯਾਨਿ ਤਾਂ ਤੇ ਇਸ ਨਾਸਵੰਤ ਸੰਸਾਰ ਦੇ ਵਿੱਚ ਜਿੱਥੇ ਸਿਰਫ਼ ਚਾਰ ਦਿਨ ਕੱਟਣੇ ਹਨ; ਉੱਥੇ ਭਜਨ ਤੋਂ ਬਿਨਾਂ, ਸਿਵਾਇ ਸਿਰ ਦਰਦੀ ਦੇ

[੧] (ਮਾਰੂ ਸੋਲਹੇ ਮਹਲਾ ੫ - ੧੦੭੫/੭੬)

ਹੋਰ ਹਾਸਲ ਕੀ ਹੈ ਇਨਸਾਨ ਨੂੰ? ਕੀ ਖੱਟ ਜਾਊਗਾ? ਕੁਛ ਨਹੀਂ। ਹਾਂ ਜੀ, ਜੇ ਏਥੇ ਕੁਛ ਬਣਾਇਆ, ਅੱਗੇ ਕੀ ਲੈ ਗਿਆ? ਜੀਹਨੇ ਆਪਣਾ ਨਾ ਕੁਛ ਸਵਾਰਿਆ, ਉਹਨੇ ਕੀ ਕੀਤਾ? ਕੁਛ ਵੀ ਨਹੀਂ ਕੀਤਾ। ਤਾਂ ਤੇ ਦੁਨੀਆਂ ਵਿੱਚ ਮਾਨੁਖ ਸ਼ਰੀਰ ਧਾਰ ਕੇ ਵਿਵਹਾਰ, ਕਾਰ ਕਰੋ ਨੇਕ ਨੀਯਤੀ ਨਾਲ; ਅੱਛਾ ਹੈ, ਕਰਨਾ ਬਣਦਾ ਹੈ। ਲੇਕਿਨ ਜੀਹਨੇ ਪਰਮਾਰਥਕ ਫ਼ਰਜ਼ ਭੁਲਾ ਦਿੱਤਾ, ਉਸਨੇ ਤਾਂ ਮਾਨੋ ਕੁਛ ਵੀ ਨਾ ਨਾ ਕੀਤਾ! ਉਹਨੇ ਤਾਂ ਮਨੁੱਖਾ ਦੇਹ ਜੂਏ ਵਿੱਚ ਹਾਰ ਦਿੱਤੀ ਮਾਨੋ।

ਚਲੇ ਜੁਆਰੀ ਦੁਇ ਹਥ ਝਾਰਿ ॥੪॥[੧]

ਉਹਨਾਂ ਦੀ ਤਾਂ ਏਹੋ ਜਿਹੀ ਹਾਲਤ ਹੈ ਜਿਵੇਂ ਜੂਏਬਾਜ਼, ਜੂਆ ਖੇਲ੍ਹ ਕੇ; ਕੰਨੀਆਂ ਝਾੜ ਕੇ ਤੁਰ ਜਾਂਦਾ ਹੈ; ਇਉਂ ਦੁਨੀਆਂ ਤੋਂ ਤੁਰ ਜਾਏਗਾ। ਪਤਾ ਨਹੀਂ ਕਿਹੜੇ ਜਹੱਨੁਮ ਵਿੱਚ ਫਿਰ ਫਿਰੇਗਾ। ਤਾਂ ਤੇ ਇਸ ਮਾਨੁਖ ਤਨ ਨੂੰ ਬੇਅਰਥ ਨਹੀਂ ਜਾਣ ਦੇਣਾ ਚਾਹੀਦਾ। ਸੌਖਾ ਮਾਰਗ, ਸੌਖਾ ਉਪਾਅ, ਸੌਖਾ ਰਸਤਾ ਜਿਸ ਨੂੰ ਹਰ ਇੱਕ ਅਪਣਾ ਸਕਦਾ ਹੈ; ਹਰ ਇੱਕ ਦੇ ਕਰਨ ਦਾ ਹੈ; ਸਿਰਮਨ, ਹਰੀ ਸਿਮਰਨ ਔਰ ਹਰੀ ਕੀਰਤਨ; ਇਸ ਦੁਆਰਾ ਆਪਣੇ ਜਨਮ ਨੂੰ ਸਫ਼ਲਾ ਕਰਨ ਦੀ ਕੋਸ਼ਿਸ਼ ਕਰੋ। ਐਸ ਸਮੇਂ ਦਾ ਮਾਰਗ ਇਹੀ ਦੱਸਿਆ ਹੈ ਕਲਯੁਗ ਦੇ ਵਿੱਚ।

ਕਲਹ-ਕਲੇਸ਼ ਦਾ ਜ਼ਮਾਨਾ, ਸਾਧਸੰਗਤ! ਕਲਯੁਗ ਹੋਰ ਕੁਛ ਨਹੀਂ। ਕਲਯੁਗ ਦੇ ਸਿੰਙ ਨਹੀਂ, ਪੂਛ ਨਹੀਂ, ਮੂੰਹ ਨਹੀਂ, ਸਿਰ ਨਹੀਂ; ਇਹ ਕਲਹ ਕਲੇਸ਼ ਦਿਲਾਂ ਦੇ ਵਿੱਚ ਜਿਹੜਾ ਵਧ ਰਿਹਾ ਹੈ, ਇਸੀ ਨੂੰ ਕਲਯੁਗ ਕਿਹਾ ਜਾਂਦਾ ਹੈ। ਸੋ, ਇਸ ਕਲਹ-ਕਲੇਸ਼ ਤੋਂ ਬਚਣ ਵਾਸਤੇ, ਮਨ ਦੀ ਸ਼ਾਂਤੀ ਦੇ ਵਾਸਤੇ, ਮਨ ਦਾ ਹੀ ਸਾਧਨ ਚਾਹੀਦਾ ਹੈ। ਮਨ ਦਾ ਸਾਧਨ ਹੈ, ਭਜਨ ਬਾਣੀ। ਸੋ, ਮਨ ਨੂੰ ਇਸ ਦੇ ਆਸਰੇ ਇਕਾਗਰ ਕੀਤਾ ਜਾਵੇ, ਕਲਹ ਕਲੇਸ਼ ਤੋਂ ਉੱਚਾ ਉਠਾ ਦਿੱਤਾ ਜਾਵੇ। ਫੇਰ ਮਨ ਸ਼ਾਂਤ ਔਰ ਸੁਖੀ ਰਹਿ ਸਕਦਾ ਹੈ। ਜਿਹੜੇ ਬਾਹਜ ਸਾਧਨ, ਉਹ ਸ਼ਰੀਰ ਦੇ ਸਾਧਨ ਹਨ। ਉਹ ਮਨ ਨੂੰ ਕੈਸੇ ਕਲਹ ਕਲੇਸ਼ ਤੋਂ ਬਚਾ ਸਕਣਗੇ? ਤਾਂ ਤੇ ਮਨ ਨੂੰ ਕਲਹ ਕਲੇਸ਼ ਤੋਂ ਬਚਾਉਣ ਵਾਸਤੇ ਮਾਨਸਿਕ ਸਾਧਨ ਹੀ ਸ੍ਰੇਸ਼ਟ ਹੈ। ਤਦੇ ਗੁਰੂ ਬਾਬਾ ਜੀ ਨੇ ਇਹ ਨਾਮ ਦਾ ਸਿਮਰਨ, ਔਰ ਨਾਮ ਦਾ ਕੀਰਤਨ; ਇਹੀ ਸਾਨੂੰ ਆ ਕੇ ਥਾਂ ਥਾਂ; ਸੱਤਾਂ ਦੀਪਾਂ, ਨਵਾਂ ਖੰਡਾਂ ਦੇ ਵਿੱਚ ਫਿਰ ਕੇ ਇਹੀ ਸਿਖਸ਼ਾ ਦਿੱਤੀ। ਗੁਰਸਿੱਖੀ ਭਗਤੀ ਮਾਰਗ ਸੌਖੇ ਅਸੂਲ ਹਨ ਜਿਸਦੇ, ਉਹ ਦ੍ਰਿੜ ਕਰਵਾਇਆ। ਤੇ ਥਾਂ ਥਾਂ ਇਹ ਉੱਚੀ ਆਵਾਜ਼ ਨਾਲ ਹੋਕਾ ਦਿੱਤਾ 'ਹੁਣ ਕਲਯੁਗ ਆ ਗਿਆ। ਵਾਹਿਗੁਰੂ ਦਾ ਨਾਮ ਜਪਕੇ ਜਨਮ ਸਫ਼ਲਾ ਕਰ ਲਉ।'

*ਧਾਰਨਾ:-*

*ਕਲੂ ਆਇਓ ਰੇ ਹਰੀ ਨਾਮ ਬੀਜ ਲਉ* ...੨

*ਅੰਤਰਾ:-*

*ਨਾਮ ਬੀਜ ਲਉ ਹਰੀ ਨਾਮ ਬੀਜ ਲਉ* ...੨

ਹਾਂ, ਆਹ ਸਮਾਂ, ਇਹ ਯੁਗ, ਵਾਗਿਹੁਰੂ ਦੇ ਸਿਮਰਨ, ਕੀਰਤਨ ਦਾ ਹੈ; ਸੌਖਾ ਉਪਾਅ ਹੈ। ਇਨਸਾਨ ਜਦੋਂ ਦੁਨੀਆਂ ਦੇ ਧੰਦਿਆਂ ਵਿੱਚ ਲੱਗ ਕੇ ਆਪਣੇ ਅੱਗੇ ਪਿੱਛੇ ਦੀ ਵੀਚਾਰ ਨਹੀਂ ਕਰਦਾ, ਉਸ ਮੌਕੇ ਤਾਂ ਇਸ ਨੂੰ ਸਮਝ ਹੀ ਨਹੀਂ ਪੈਂਦੀ; ਮੈਂ ਕੀ ਕਰਨਾ ਹੈ, ਕੀ ਨਹੀਂ ਕਰਨਾ? ਜਿਵੇਂ ਅੰਧੇਰੇ ਦੇ ਵਿੱਚ ਹਰ ਇੱਕ ਨੂੰ ਠੇਡੇ ਹੀ ਖਾਣੇ ਪੈਂਦੇ ਹਨ। ਰੌਸ਼ਨੀ ਹੋਵੇ, ਆਰਾਮ ਨਾਲ ਸਫ਼ਰ ਤੈਅ ਕਰਦਾ ਹੈ। ਇਸੀ ਤਰ੍ਹਾਂ

[੧] (ਭੈਰਉ ਬਾਣੀ ਭਗਤਾ ਕੀ ॥ ਕਬੀਰ ਜੀਉ ਘਰੁ ੧ - ੧੧੫੮)

ਵੀਚਾਰ ਰੂਪੀ ਰੌਸ਼ਨੀ ਤੋਂ ਬਿਨਾਂ ਠੇਡੇ ਹੀ ਖਾਣੇ ਹਨ ਜ਼ਿੰਦਗੀ ਦੇ ਵਿੱਚ; ਸਿਵਾਇ ਸਿਰਦਰਦੀ ਤੇ ਹਾਸਲ ਕੁਛ ਨਹੀਂ ਸਾਧਸੰਗਤ! ਤਾਂ ਤੇ ਜਿਹੜਾ ਸਮਾਂ ਸਤਿਸੰਗ ਵਿੱਚ ਵਾਹਿਗੁਰੂ ਦੇ ਜਸ ਵਿੱਚ ਗੁਜ਼ਰਦਾ ਹੈ, ਓਹੀ ਸੁੱਖ ਰੂਪ ਹੈ, ਸ਼ਾਂਤ ਰੂਪ ਹੈ, ਲੇਖੇ ਵਿੱਚ ਵੀ ਹੈ। ਵਾਹਿਗੁਰੂ ਦੇ ਭਜਨ ਵਿੱਚ ਗੁਜ਼ਰਦਾ ਹੈ, ਉਹ ਵੀ ਲੇਖੇ ਵਿੱਚ। ਬਾਕੀ ਹੋਰ ਸਮਾਂ ਕਿਸੇ ਕੰਮ ਨਹੀਂ। ਸੋ, ਜਦੋਂ ਐਹ ਦੁਨੀਆਂ ਤੋਂ ਬੰਦਾ ਮੁਸਾਫ਼ਰ ਹੋ ਕੇ ਤੁਰਦਾ ਹੈ, ਅਗਲੇ ਲੋਕ ਨੂੰ ਧਾਈ ਕਰਦਾ ਹੈ; ਉਦੋਂ ਪਤਾ ਲੱਗਦਾ ਹੈ, ਕੋਈ ਚੀਜ਼ ਏਸ ਦੇ ਨਾਲ ਨਹੀਂ ਜਾਂਦੀ ਸਿਵਾਇ ਏਸ ਦੇ ਕਰਮਾਂ ਦੇ ਫ਼ਲ ਦੇ। ਸਿਵਾਇ ਏਸ ਦੇ ਸ਼ੁਭ, ਅਸ਼ੁਭ ਦੇ। ਤਦੇ ਗੁਰੂ ਬਾਬਾ ਜੀ ਕਹਿੰਦੇ ਹਨ, ਮਰਦਾਨਿਆ! ਬਾਲਿਆ! ਇਸ ਇਨਸਾਨ ਦੇ, ਜੀਵ ਦੇ ਤਿੰਨ ਮਿੱਤਰ ਹਨ। ਭਾਵੇਂ ਉਨ੍ਹਾਂ ਦੀ ਮਿੱਤਰਤਾਈ ਆਪਣੇ ਆਪਣੇ ਥਾਈਂ ਹੈ; ਸੰਬੰਧੀ ਹਨ, ਧਨ ਹੈ ਔਰ ਕਰਮ ਹਨ। ਧਨ ਉਤਨੀ ਦੇਰ, ਤੱਕ ਜਿੰਨੀ ਦੇਰ ਸ਼ਰੀਰ 'ਚ ਪ੍ਰਾਣ ਚਲਦੇ ਹਨ; ਕਾਰਜ ਸਿੱਧੀ ਵਾਸਤੇ ਬਣਿਆ ਹੈ, ਜਿਸ ਦੇ ਨਾਲ ਕੁੱਲੀ, ਜੁੱਲੀ, ਗੁੱਲੀ ਖ਼ਰੀਦਣੀ ਹੈ। ਹੋਰ ਕੁਛ ਨਹੀਂ ਧਨ ਦਾ ਮਤਲਬ, ਧਨ ਕਮਾਉਣ ਵਾਸਤੇ: ਧਨ ਉਤਨਾ ਕਮਾਉਣਾ ਚਾਹੀਦਾ ਹੈ, ਜੀਹਦੇ ਨਾਲ ਸ਼ਰੀਰ ਦਾ ਨਿਰਬਾਹ ਚੱਲ ਜਾਏ। ਜ਼ਿਆਦਾ ਕੁਛ ਹੈ ਜਿਹੜਾ, ਸੋ, ਏਸ ਦੇ ਕੰਮ ਤਾਂ ਉਤਨਾ ਕੁ ਹੀ ਆਉਣਾ ਹੈ। ਸੋ, ਦੂਸਰੇ ਸੰਬੰਧੀਆਂ ਦੀ ਮਿੱਤ੍ਰਤਾਈ ਸ਼ਮਸ਼ਾਨ ਭੂਮਿਕਾ ਤਾਂਈ ਹੈ, ਅਗਾਂਹ ਕੋਈ ਨਹੀਂ ਜਾਂਦਾ। ਅੱਗੇ ਤਾਂ ਇਸ ਦੇ ਕਰਮਾਂ ਨਾਲ ਵਾਸਤਾ ਪੈਣਾ ਹੈ। 'ਕਰਮੁ ਨ ਕੀਤੋ ਮਿਤੁ'[1] ਆਪਣੇ ਕਰਮਾਂ ਨੂੰ ਯਾਨਿ ਚੰਗੇ, ਸ਼ੁਭ ਕਰਮ ਨਾਮ, ਦਾਨ, ਇਸ਼ਨਾਨ ਇਹਨਾਂ ਦਾ ਸੰਗ੍ਰਹਿ ਨਾ ਕੀਤਾ; ਇਹਨਾਂ ਦਾ ਮਜਮੂਆ ਇੱਕਠਾ ਨਾ ਕੀਤਾ, ਤਾਂ ਕੀ ਕੀਤਾ ਇਨਸਾਨ ਨੇ ਆ ਕੇ?

ਸਾਧਸੰਗਤ! ਦੁਨੀਆਂ ਚਾਰ ਦਿਹਾੜੇ ਦੀ ਹੈ। ਇਹ ਵੀ ਨਹੀਂ ਕੋਈ ਕਹਿ ਸਕਦਾ, ਕਿਸ ਵੇਲੇ ਏਸ ਸ਼ਰੀਰ 'ਚੋਂ ਪ੍ਰਾਣ ਨਿੱਕਲ ਜਾਂਦੇ ਹਨ। ਕਿਸੇ ਨੂੰ ਕੋਈ ਇਲਮ ਨਹੀਂ, ਏਸ ਗੱਲ ਦਾ ਬਈ ਕਿਤਨੀ ਆਯੂ ਹੈ। ਤਾਂ ਤੇ ਇਸ ਗੱਲ ਦਾ ਵੀਚਾਰ ਕਰਦਾ ਹੋਇਆ ਸਿਆਣਾ ਆਦਮੀ ਸੋ, ਐਥੇ ਸੁੱਖ ਸ਼ਾਂਤੀ ਨਾਲ ਆਪਣੇ ਸਮੇਂ ਨੂੰ ਗੁਜ਼ਾਰਨ ਦੀ ਕੋਸ਼ਿਸ਼ ਕਰਦਾ ਹੈ। ਉਸ ਦਾ ਉਪਾਅ ਸਤਿਸੰਗਤ, ਹਰੀ ਜਸ ਭਜਨ ਹੀ ਹੈ। ਔਰ ਅਗਨਤ ਨੂੰ ਵੀ ਸਵਾਰਨ ਦਾ ਇਹੀ ਕੁਛ ਉਪਾਅ ਹੈ। ਤਾਂ ਤੇ ਸਾਨੂੰ ਗੁਰੂ ਬਾਬਾ ਜੀ ਨੇ ਇਹੀ ਦੱਸਿਆ:

ਅਬ ਕਲੂ ਆਇਓ ਰੇ ॥
ਇਕੁ ਨਾਮੁ ਬੋਵਹੁ ਬੋਵਹੁ ॥
ਅਨ ਰੂਤਿ ਨਾਹੀ ਨਾਹੀ ॥
ਮਤੁ ਭਰਮਿ ਭੂਲਹੁ ਭੂਲਹੁ ॥[2]

ਇਹ ਦੱਸਿਆ ਹੈ ਤਾਂ ਤੇ ਇਸ ਗੱਲ ਨੂੰ ਅਮਲ ਵਿੱਚ ਲਿਆ ਕੇ ਜਨਮ ਸਫ਼ਲਾ ਕਰਨ ਦੀ ਕੋਸ਼ਿਸ਼ ਕਰੋ। ਹੁਣ ਗੁਰ ਉਸਤੋਤ੍ਰ ਪੜ੍ਹੋ।

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਨਾਨਕ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅੰਗਦ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਮਰਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਰਾਮਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਰਜਨ ਸਾਹਿਬ ਧੰਨ ਹੈ।

[1] ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ ॥ (ਸਿਰੀਰਾਗੁ ਮਹਲਾ ੧ ਪਹਰੇ ਘਰੁ ੧ – ੭੫)

[2] (ਬਸੰਤੁ ਮਹਲਾ ੫ – ੧੧੮੫)

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਹਰਿਗੋਬਿੰਦ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਰਾਇ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਕ੍ਰਿਸ਼ਨ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਤੇਗ ਬਹਾਦਰ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗੋਬਿੰਦ ਸਿੰਘ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗ੍ਰੰਥ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਤੇਰਾ ਪੰਥ ਖਾਲਸਾ ਧੰਨ ਹੈ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨

ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਪਿਆਰਾ ਲੱਗੇਗਾ ਬੋਲ ਪਿਆਰਿਆ।
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਕਿਛ ਨਾ ਲੱਗੇਗਾ ਮੋਲ ਪਿਆਰਿਆ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨

# Nirban Kirtan Updesh - Hapur Series No. 2
# ਨਿਰਬਾਣ ਕੀਰਤਨ ਉਪਦੇਸ਼ – ਹਾਪੁੜ ਸੀਰੀਜ਼ ਨੰ: ੨
## (ਭਾਈ ਰੇ ਭਗਤਿ ਹੀਣ ਕਾਹੇ ਜਗਿ ਆਇਆ... ਬਘਿਆੜ ਦਾ ਉਧਾਰ)

ਸੰਤ ਜੀ ਮਹਾਰਾਜ ਨੇ ਹਾਰਮੋਨੀਅਮ ਅਤੇ ਸਾਜ਼ਾਂ ਨੂੰ ਮਿਲਾ ਕੇ ਪੰਜ ਮਿੰਟ ਐਸੀ ਤੂੰ ਹੀ ਤੂੰ ਹੀ ਦੀ ਅਗੰਮੀ ਧੁਨੀ ਉਠਾਈ ਜਿਸ ਨੂੰ ਸੁਣਨ ਵਾਲੇ ਹਜ਼ਾਰਾਂ ਪ੍ਰੇਮੀ ਦੇਸ਼, ਕਾਲ, ਵਸਤੂ ਭੁੱਲ ਕੇ ਵਿਸਮਾਦ ਅਵਸਥਾ ਵਿੱਚ ਪਹੁੰਚ ਗਏ। ਉਪਰੰਤ ਆਪ ਜੀ ਨੇ ਆਪਣੇ ਪਵਿੱਤ੍ਰ ਮੁੱਖ 'ਚੋਂ ਨਿਰਬਾਣ ਕੀਰਤਨ ਉਪਦੇਸ਼ ਦੀ ਵਰਖਾ ਐਸੇ ਆਰੰਭ ਕੀਤੀ:

*ਧਾਰਨਾ:-*

*ਹਮ ਮੈਲੇ ਹਮ ਮੈਲੇ ਉਜਲ ਕਰ ਦੇਵੋ ...੨*

ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ ॥
ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ ॥੧॥
ਮਾਧੋ ਹਮ ਐਸੇ ਤੂ ਐਸਾ ॥
ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕੁਰ ਦੇਸਾ ॥ ਰਹਾਉ ॥
ਤੁਮ ਸਭ ਸਾਜੇ ਸਾਜਿ ਨਿਵਾਜੇ ਜੀਉ ਪਿੰਡੁ ਦੇ ਪ੍ਰਾਨਾ ॥
ਨਿਰਗੁਨੀਆਰੇ ਗੁਨੁ ਨਹੀ ਕੋਈ ਤੁਮ ਦਾਨੁ ਦੇਹੁ ਮਿਹਰਵਾਨਾ ॥੨॥
ਤੁਮ ਕਰਹੁ ਭਲਾ ਹਮ ਭਲੋ ਨ ਜਾਨਹ ਤੁਮ ਸਦਾ ਸਦਾ ਦਇਆਲਾ ॥
ਤੁਮ ਸੁਖਦਾਈ ਪੁਰਖ ਬਿਧਾਤੇ ਤੁਮ ਰਾਖਹੁ ਅਪੁਨੇ ਬਾਲਾ ॥੩॥
ਤੁਮ ਨਿਧਾਨ ਅਟਲ ਸੁਲਿਤਾਨ ਜੀਅ ਜੰਤ ਸਭਿ ਜਾਚੈ ॥
ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ ॥੪॥[1]

ਸਾਧਸੰਗਤ! ਆਪਣੇ ਖ਼ਿਆਲਾਂ ਨੂੰ ਬਾਹਰੋਂ ਰੋਕ ਕੇ ਪੂਰਾ ਅੰਤਰਮੁਖ ਕਰੋ। ਰਸਨਾ ਕਰਕੇ ਸ਼ਬਦ ਵਿੱਚ ਬੋਲਣਾ, ਕੰਨਾਂ ਨੂੰ ਹਰੀ ਜਸ ਸੁਣਨ ਵਿੱਚ ਲਗਾ ਦੇਣਾ, ਨੇਤ੍ਰਾਂ ਨੂੰ ਗੁਰੂ ਸਰੂਪ ਦੇ ਧਿਆਨ ਤੋਂ ਬਿਨਾਂ ਐਧਰ ਓਧਰ ਜਾਣ ਦੀ ਇਜਾਜ਼ਤ ਨਾ ਦੇਣੀ, ਬੁੱਧ ਨੂੰ ਵੀਚਾਰ ਵਿੱਚ ਪਰਵਿਰਤ ਕਰਨਾ; ਇਉਂ ਮਨ ਇਕਾਗਰ ਹੁੰਦਾ ਹੈ; ਮਨ ਟਿਕਦਾ ਹੈ। ਸੋ, ਇਹੋ ਜਿਹਾ ਟਿਕਾਅ ਦਾ ਸਮਾਂ, ਇਕਾਗਰਤਾ ਦਾ ਸਮਾਂ ਬਹੁਤ ਕੀਮਤੀ ਸਮਾਂ ਮੰਨਿਆ ਹੈ। ਇੱਕ ਇੱਕ ਛਿਨ, ਛਿਨ ਕਹਿੰਦੇ ਨੇ ਅੱਖ ਦੇ ਖੋਲ੍ਹਣ ਮੀਟਣ ਮਾਤਰ ਨੂੰ ਯਾ ਸੈਕਿੰਡ (second) ਕਹਿ ਲਉ; ਇਤਨੇ ਸਮੇਂ ਦਾ ਵੀ ਮਹਾਨ ਫ਼ਲ ਹੈ। ਇਉਂ ਦੱਸਿਆ ਹੈ:

ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ ॥[2]

ਕਈ ਕਰੋੜਾਂ ਯੱਗਾਂ ਦਾ ਫਲ, ਇੱਕ ਛਿਨ ਦਾ, ਕਰੋੜ ਅਸਮੇਧ ਯੱਗ ਦਾ ਫ਼ਲ! ਜਿਤਨੇ ਛਿਨ, ਮਾਨੋ ਉਤਨੇ ਕਰੋੜ ਅਸਮੇਧ ਯੱਗਾਂ ਦਾ ਫਲ, ਪ੍ਰਾਪਤ ਕਰਦਾ ਹੈ, ਪ੍ਰਾਣੀ।

ਮਾਨੁਖ ਤਨ; ਜਿਸਦੇ ਵਿੱਚ ਇਸ ਜੀਵ ਆਤਮਾ ਨੂੰ ਪੰਜ ਪ੍ਰਾਣ, ਪੰਜ ਕਰਮ ਇੰਦ੍ਰੇ, ਪੰਜ ਗਿਆਨ ਇੰਦ੍ਰੇ, ਮਨ, ਬੁੱਧ; ਇਹ ਟੂਲਜ਼ (tools) ਮਿਲੇ ਹਨ; ਇਹ ਔਜ਼ਾਰ ਮਿਲੇ ਹਨ, ਆਪਣੇ ਪੁੰਨ ਕਰਮਾਂ ਨੂੰ ਵਧਾਉਣ ਵਾਸਤੇ; ਜਿਨ੍ਹਾਂ ਪੁੰਨ ਕਰਮਾਂ ਦਾ ਫ਼ਲ ਸੁੱਖ ਦੀ ਪ੍ਰਾਪਤੀ ਹੈ। ਸੋ ਇਉਂ, ਥੋੜ੍ਹੇ ਥੋੜ੍ਹੇ ਵਧਾਉਂਦੇ

---

[1] (ਸੋਰਠਿ ਮਹਲਾ ੫ – ੬੧੩)
[2] (ਬਿਹਾਗੜਾ ਮਹਲਾ ੫ – ੫੪੬)

ਵਧਾਉਂਦੇ ਬਹੁਤ ਜ਼ਿਆਦਾ ਪੁੰਨ ਕਰਮਾਂ ਦਾ ਸੰਗ੍ਰਹਿ, ਪੁੰਨ ਕਰਮਾਂ ਦਾ ਮਜਮੂਆ ਇੱਕਠਾ ਕਰ ਲੈਂਦਾ ਹੈ। ਜਿਵੇਂ ਥੋੜ੍ਹਾ-ਥੋੜ੍ਹਾ ਥੋੜ੍ਹਾ ਧਨ ਇੱਕਠਾ ਕਰਦਾ ਕਰਦਾ ਕੋਈ ਇੱਕ ਦਿਨ ਸੇਠ ਸ਼ਾਹੂਕਾਰ ਬਣ ਜਾਂਦਾ ਹੈ। ਇਸੀ ਤਰ੍ਹਾਂ ਹੀ ਥੋੜ੍ਹਾ-ਥੋੜ੍ਹਾ ਭਜਨ ਕਰਦੇ ਕਰਦੇ, ਇਹ ਵੀ ਨੁਕਤਾ-ਏ-ਨਿਗਾਹ ਤੇ, ਭਗਤ ਬਣ ਜਾਂਦਾ ਹੈ। ਸੋ ਇਉਂ, ਇਸ ਦੀ ਸੱਤਾ, ਤਾਕਤ ਵੀ ਬਹੁਤ ਵੱਡੀ ਦੱਸੀ ਹੈ ਇੱਕ ਮਨ ਇੱਕ ਚਿੱਤ ਦੀ:

ਜੋ ਤੁਧੁ ਸਚੁ ਧਿਆਇਦੇ ਸੇ ਵਿਰਲੇ ਥੋੜੇ ॥
ਜੋ ਮਨਿ ਚਿਤਿ ਇਕੁ ਅਰਾਧਦੇ ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ ॥[1]

ਵਕਤ-ਏ-ਅਖ਼ੀਰ ਦੀ ਬਾਬਤ ਤਾਂ ਇਉਂ ਦੱਸਿਆ ਹੈ

ਏਕ ਚਿਤ ਜਿਹ ਇਕ ਛਿਨ ਧਿਆਇਓ ॥
ਕਾਲ ਫਾਸ ਕੇ ਬੀਚ ਨ ਆਇਓ ॥੧੦॥[2]

ਵਕਤ-ਏ-ਅਖ਼ੀਰ ਇੱਕ ਚਿੱਤ, ਇਕਾਗਰ ਹੋ ਜਾਏ ਚਿੱਤ, ਕਾਲ ਦੀ ਫਾਸੀ ਤੇ ਬਚ ਜਾਂਦਾ ਹੈ; ਇੱਕ ਛਿਨ ਮਾਤਰ! ਤਾਂ ਤੇ ਆਉ! ਇਹ ਅਭਿਆਸ, ਇਹ ਸੁਭਾਵ, ਇਹ ਆਦਤ ਜ਼ਿੰਦਗੀ ਵਿੱਚ ਹੀ ਪਕਾਉਣੀ ਪੈਂਦੀ ਹੈ। ਤਾਂ ਤੇ ਮਨ ਨੂੰ ਟਿਕਾ ਕੇ, ਇਕਾਗਰ ਕਰਕੇ ਹਰੀ ਜਸ ਕਰਨ ਦਾ ਅਭਿਆਸ ਬਣਾਉਣਾ ਚਾਹੀਦਾ ਹੈ। ਬਾਣੀ ਪੜ੍ਹਨ ਸੁਣਨ ਦਾ ਫ਼ਲ ਤਾਂ ਬਹੁਤ ਹੈ। ਵੀਚਾਰਨ ਦਾ ਓਦੂੰ ਵੀ ਵਿਸ਼ੇਸ਼ ਫ਼ਲ ਹੈ। ਗੁਰਬਾਣੀ ਗੁਰੂ ਰੂਪ ਹੈ। ਕਿਸੇ ਦੇ ਖ਼ਿਆਲਾਤ, ਕਿਸੇ ਦੇ ਅਨੁਭਵ, ਕਿਸੇ ਦੇ ਐਕਸਪੀਰੀਐਂਸ (experience) ਤਜਰਬੇ, ਉਹਦਾ ਆਪਣਾ ਸਰੂਪ ਹੀ ਹੋਇਆ ਕਰਦੇ ਹਨ। ਇਸੀ ਤਰ੍ਹਾਂ ਹੀ ਗੁਰੂ ਜੀ ਦੀ ਬਾਣੀ ਉਨ੍ਹਾਂ ਦੇ ਆਪਣੇ ਖ਼ਿਆਲਾਤ ਹਨ, ਆਪਣਾ ਅਨੁਭਵ ਹੈ, ਆਪਣੇ ਐਕਸਪੀਰੀਐਂਸ(experience) ਹਨ, ਆਪਣੇ ਤਜਰਬੇ ਹਨ; ਪਰਮਾਰਥਕ ਤਜਰਬੇ ਹਨ ਜਿਹੜੇ ਅਸ਼ਮਦਾਦੀ ਜੀਵਾਂ ਦੇ ਵਾਸਤੇ, ਸਾਡੇ ਵਾਸਤੇ, ਸਾਡੇ ਲਾਭ ਦੇ ਵਾਸਤੇ ਉਨ੍ਹਾਂ ਗੁੰਥਨ ਕਰਕੇ ਰੱਖੇ। ਤਾਂ ਤੇ ਆਉ! ਇਸ ਬਾਣੀ ਨੂੰ ਪੜ੍ਹੋ ਵੀ, ਸੁਣੋ ਵੀ, ਵੀਚਾਰੋ ਵੀ। ਪੂਰਾ ਪੂਰਾ ਲਾਭ ਉਠਾਉਣ ਦੀ ਕੋਸ਼ਿਸ਼ ਕਰੋ।

ਸਮਾਂ ਇੱਕ ਐਹੋ ਜਿਹੀ ਚੀਜ਼ ਹੈ, ਇਹ ਤੁਰਿਆ ਹੀ ਜਾਂਦਾ ਹੈ। ਇਹ ਰੁਕਦਾ ਨਹੀਂ। ਛਿਨ-ਛਿਨ, ਛਿਨ-ਛਿਨ ਕਰਕੇ ਕਿੱਥੇ ਚਲਿਆ ਗਿਆ। ਉਮਰਾਂ ਬੀਤ ਗਈਆਂ, ਜੁੱਗ ਬੀਤ ਗਏ। ਇਹ ਚੱਕਰ ਖ਼ਤਮ ਨਹੀਂ ਹੁੰਦਾ, ਚੱਕਰ ਖੜ੍ਹਦਾ ਨਹੀਂ ਹੈ। ਇਸ ਤੋਂ ਲਾਭ ਉਠਾ ਲੈਣਾ, ਇਸ ਨੂੰ ਸਫ਼ਲਾ ਕਰ ਲੈਣਾ, ਇਸ ਤੋਂ ਪੂਰਾ ਪੂਰਾ ਫਾਇਦਾ ਉਠਾਉਣਾ; ਇਨਸਾਨ ਦਾ ਆਪਣਾ ਪੁਰਸ਼ਾਰਥ ਹੈ, ਆਪਣੀ ਹਿੰਮਤ ਹੈ। ਤਾਂ ਤੇ ਇਸ ਤੋਂ ਪੂਰਾ-ਪੂਰਾ ਲਾਭ ਉਠਾਉਣ ਦੀ ਕੋਸ਼ਿਸ਼ ਕਰੋ।

*ਧਾਰਨਾ:-*

*ਆਵਣ ਨੂੰ ਜਗ ਵਿੱਚ ਆ ਗਏ ਨੇ* ...੨

*ਅੰਤਰਾ:-*

*ਬਿਨ ਬੂਝੇ ਪਸ ਢੋਰ, ਆਵਣ ਨੂੰ ਜਗ ਵਿੱਚ ਆ ਗਏ ਨੇ* ...੨

ਮਾਨੁਖ ਤਨ ਦਾ ਪਰਮ ਪ੍ਰਯੋਜਨ 'ਏਮ ਆਫ ਦਾ ਲਾਈਫ' (aim of the life) ਜ਼ਿੰਦਗੀ ਦਾ ਉਦੇਸ਼; ਵਾਹਿਗੁਰੂ ਦਾ ਭਜਨ ਕਰ ਕੇ ਉਸ ਦੇ ਵਿੱਚ ਮਿਲ ਕੇ ਪਰਮ ਸੁਖੀ ਹੋਣਾ ਹੈ; ਸਾਰੇ ਦੁੱਖਾਂ ਤੋਂ ਬਰੀ ਹੋਣਾ ਹੈ। ਕਿਉਂਕਿ ਸੁੱਖ ਸਰੂਪ ਵਾਹਿਗੁਰੂ ਹੈ। ਉਸ ਤੋਂ ਇਤਰ, ਉਸ ਤੋਂ ਬਿਨਾਂ ਸਭ ਦੁੱਖ ਰੂਪ ਹੈ। ਜਿਹੋ

---

[1] (ਗਉੜੀ ਕੀ ਵਾਰ ਮਹਲਾ ੪ - ੩੦੬)

[2] (ਅਕਾਲ ਉਸਤਤਿ ਵਿੱਚੋਂ)

ਜਿਹੀ ਵਸਤੂ ਨਾਲ ਮਨ ਦੀ ਅਟੈਚਮੈਂਟ (attachment) ਹੁੰਦੀ ਹੈ, ਵੈਸਾ ਹੀ ਅਸਰ ਲੈਂਦਾ ਹੈ। ਸੋ, ਸੁੱਖ ਸਰੂਪ ਜੋ ਵਾਹਿਗੁਰੂ, ਆਨੰਦ ਦਾ ਸਾਗਰ ਹੈ; ਉਸ ਦੇ ਨਾਲ ਮਨ ਜੁੜਿਆਂ, ਉਸ ਦੇ ਵਿੱਚ ਲਿਵਲੀਨ ਹੋਇਆਂ, ਇਹਨੇ ਸੁਖੀ ਹੋਣਾ ਹੈ। ਜੋ ਕੋਈ ਪਦਾਰਥ ਦੁੱਖ ਰੂਪ ਹੈ, ਉਸ ਦੇ ਵਿੱਚ ਲਿਵਲੀਨ ਹੋਇਆਂ ਇਸਨੂੰ ਦੁਖ ਦੀ ਹੀ ਪ੍ਰਾਪਤੀ ਹੋਣੀ ਹੈ। ਤਾਂ ਤੇ ਦੁੱਖ ਤੋਂ ਹਰ ਬੰਦਾ ਡਰਦਾ ਹੈ। ਸੁੱਖ ਨੂੰ ਹਰ ਇੱਕ ਹੀ ਚਾਹੁੰਦਾ ਹੈ। ਸੁੱਖ ਦੇ ਵਾਸਤੇ, ਸੁੱਖ ਦੇ ਜਗਿਆਸੂ ਵਾਸਤੇ, ਸੁੱਖ ਦੇ ਚਾਹਵਾਨ ਵਾਸਤੇ, ਸੁੱਖ ਸਰੂਪ ਵਾਹਿਗੁਰੂ ਦੇ ਨਾਲ ਜੁੜਨ ਦਾ ਉਪਰਾਲਾ ਕਰਨਾ ਪੈਂਦਾ ਹੈ। ਤਾਂ ਤੇ ਇਹ ਮਾਨੁਖ ਤਨ ਦੇ ਵਿੱਚ ਹੀ ਹੋ ਸਕਦਾ ਹੈ; ਉਹ ਵਾਹਿਗੁਰੂ ਦਾ ਭਜਨ ਕਰ ਕੇ। ਅਗਰ ਐਸਾ ਨਾ ਕੀਤਾ ਜਾਏ, ਤਾਂ ਉਸ ਦੀ ਬਾਬਤ ਗੁਰੂ ਜੀ ਇਉਂ ਫੁਰਮਾਉਂਦੇ ਹਨ:

ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥[1]

ਮਾਨੁਖ ਤਨ ਧਾਰ ਅਗਰ ਵਾਹਿਗੁਰੂ ਦੀ ਬੰਦਗੀ ਨਾ ਕੀਤੀ, ਉਸ ਦਾ ਭਜਨ ਨਾ ਕੀਤਾ; ਉਸ ਨੂੰ ਮਿਲਣ ਦਾ ਉਪਰਾਲਾ ਨਾ ਕੀਤਾ ਗਿਆ ਤਾਂ ਇਨਸਾਨੀਅਤ ਤੋਂ, ਇਨਸਾਨੀ ਜਾਮਾ ਹੋਣ ਦੇ ਬਾਵਜੂਦ ਵੀ ਕਰੋੜਾਂ ਕੋਹ ਦੂਰ ਹੈ। ਹੈ ਕੀ? ਪਸੂ, ਹੈਵਾਨ, ਢੋਰ; ਨਹੀਂ ਮਰਿਆ ਹੋਇਆ ਪਸੂ: ਇਹੋ ਜਿਹਾ ਦਰਜਾ ਗੁਰਬਾਣੀ ਉਨ੍ਹਾਂ ਨੂੰ ਦਿੰਦੀ ਹੈ:

*ਧਾਰਨਾ:–*

*ਆਵਣ ਨੂੰ ਜਗ ਵਿੱਚ ਆ ਗਏ ਨੇ ...੨*

*ਅੰਤਰਾ:–*

*ਬਿਨ ਬੂਝੇ ਪਸ ਢੋਰ, ਆਵਣ ਨੂੰ ਜਗ ਵਿੱਚ ਆ ਗਏ ਨੇ ...੨*

ਇਹ ਗੁਰਬਾਣੀ: ਗੁਰੂ ਜੀ ਉਨ੍ਹਾਂ ਸੱਜਣਾਂ ਦੇ ਸਵਾਲਾਂ ਦਾ ਜਵਾਬ ਦਿੰਦੇ ਹਨ, ਜਿਹੜੇ ਇਹ ਕੁਛ ਮੰਨਦੇ ਹਨ, ਮਾਨੁਖ ਤਨ ਧਾਰ ਕੇ ਇਨਸਾਨ ਖਾਣ ਪੀਣ ਹੱਸਣ ਖੇਡਣ ਵਾਸਤੇ ਹੀ ਆਇਆ ਹੈ; ਈਟ ਐਂਡ ਡਰਿੰਕ ਐਂਡ ਬੀ ਮੈਰੀ, ਨਥਿੰਗ ਐੱਲਸ। (eat drink and be merry, nothing else) ਜ਼ਿੰਦਗੀ ਦਾ ਹੋਰ ਮੁੱਦਾ ਹੀ ਕੋਈ ਨਹੀਂ; ਇਹ ਸਮਝਦਾ ਹੈ; ਉਨ੍ਹਾਂ ਵਾਸਤੇ ਇਉਂ ਉਨ੍ਹਾਂ ਦੀ ਗ਼ਲਤੀ ਨੂੰ ਦੂਰ ਕਰਨ ਵਾਸਤੇ ਐਸਾ ਉਪਦੇਸ਼ ਕਰਦੇ ਹਨ।

ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥

ਸਤਿਗੁਰ ਨਾਨਕ ਦੇਵ ਮਹਾਰਾਜ ਅੱਜ ਜਗਤ ਜਲੰਦੇ ਦੀ ਸਾਰ ਕਰਦੇ ਕਰਦੇ ਕਿਸੀ ਘੋਰ ਜੰਗਲ ਵਿੱਚ ਬੈਠੇ ਹੋਏ ਹਨ। ਮਰਦਾਨਾ ਰਬਾਬ ਵਜਾ ਰਿਹਾ ਹੈ। ਹਜ਼ੂਰ ਦੇ ਪਵਿੱਤ੍ਰ ਗਲੇ ਤੋਂ ਸ਼ਬਦ ਦਾ ਉਚਾਰਨ ਹੋ ਰਿਹਾ ਹੈ:

*ਧਾਰਨਾ:–*

*ਤੂੰ ਹੀ ਤੂੰ ਹੀ ਮੋਹਿਨਾ, ਤੂੰ ਹੀ ਤੂੰ ਹੀ ਮੋਹਿਨਾ ...੨*

*ਅੰਤਰਾ:–*

*ਤੂੰ ਹੀ ਤੂੰ ਹੀ ਮੋਹਿਨਾ, ਤੂੰ ਹੀ ਤੂੰ ਹੀ ਮੋਹਿਨਾ ...੨*

ਗੁਰਹਿ ਦਿਖਾਇਓ ਲੋਇਨਾ ॥੧॥ ਰਹਾਉ ॥

ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ ॥੧॥

---

[1] (ਗਉੜੀ ਬਾਵਨ ਅਖਰੀ ਮਹਲਾ ੫ : ਸਲੋਕੁ - ੨੫੧)

**ਕਾਰਨ ਕਰਨਾ ਧਾਰਨ ਧਰਨਾ ਏਕੈ ਏਕੈ ਸੋਹਿਨਾ ॥੨॥**
**ਸੰਤਨ ਪਰਸਨ ਬਲਿਹਾਰੀ ਦਰਸਨ ਨਾਨਕ ਸੁਖਿ ਸੁਖਿ ਸੋਇਨਾ ॥੩॥**[੧]

ਦੁਨੀਆਂ ਤੇ ਤਿੰਨ ਕਿਸਮ ਦੇ ਲੋਗ ਮੰਨੇ ਗਏ। ਇੱਕ ਅਗਿਆਨੀ, ਦੂਸਰੇ ਜਗਿਆਸੂ, ਤੀਸਰੇ ਗਿਆਨਵਾਨ ਮੁਕਤ ਪੁਰਸ਼। ਉਨ੍ਹਾਂ ਦੇ ਖ਼ਿਆਲਾਤ ਦੇ ਮੁਤਾਬਿਕ ਹੀ ਉਨ੍ਹਾਂ ਨੂੰ ਇਹ ਦਰਜਾ ਮਿਲਦਾ ਹੈ। ਸੋ, ਪਹਿਲੇ ਦਰਜੇ ਦੇ ਲੋਕ ਤਾਂ ਸੰਸਾਰ ਦੇ ਵਿੱਚ ਇਹੋ ਜਿਹੇ ਹੀ ਸਮਝੋ, ਜਿਹੜੇ ਕਹਿੰਦੇ ਨੇ ਖਾਉ, ਪੀਉ ਤੇ ਦੂਜਿਆਂ ਦਾ ਕੁਛ ਨਹੀਂ। ਭਾਵੇਂ ਕਿਵੇਂ ਵੀ ਕਰੋ; ਕਿਸੇ ਨੂੰ ਲੁੱਟੋ, ਕੁੱਟੋ, ਕਿਸੇ ਨੂੰ ਦੁੱਖ ਦਿਉ, ਤਕਲੀਫ਼ ਦਿਉ, ਕਸ਼ਟ ਦਿਉ, ਆਪਣਾ ਪੇਟ ਭਰੋ। ਦੂਸਰੇ ਦਰਜੇ ਦੇ ਉਹ ਲੋਕ, ਜਿਨ੍ਹਾਂ ਨੂੰ ਸਮਝ ਪੈ ਚੁੱਕੀ ਹੈ ਉਹ ਦੁੱਖਾਂ ਤੋਂ ਬਰੀ ਹੋਣ ਦੀ ਇੱਛਾ ਰੱਖਦੇ ਨੇ, ਕੋਸ਼ਿਸ਼ ਕਰਦੇ ਹਨ। ਤੀਸਰੇ ਉਹ ਲੋਕ ਹਨ, ਜਿਹੜੇ ਮੁਕਤ ਹੋ ਚੁੱਕੇ ਹਨ, ਦੁੱਖਾਂ ਤੋਂ ਬਰੀ ਹੋ ਚੁੱਕੇ ਹਨ।

ਸੋ, ਇੱਕ ਦ੍ਰਿਸ਼ਟਾਂਤ-ਮਿਸਾਲ ਦੁਆਰਾ ਜ਼ਰਾ ਅੱਛੀ ਤਰ੍ਹਾਂ ਸਮਝ ਆ ਜਾਏਗੀ। ਇੱਕ ਸ਼ੀਸ਼ ਮਹਿਲ ਹੈ ਸ਼ੀਸ਼ਿਆਂ ਦਾ ਮਹੱਲ ਬਣਿਆ ਹੈ। ਉਸ ਦੇ ਅੰਦਰ ਸ਼ੀਸ਼ੇ ਦੇ ਹੀ ਟੁਕੜੇ ਲੱਗੇ ਹਨ, ਥਾਂ ਥਾਂ। ਉਸ ਸ਼ੀਸ਼ ਮਹਿਲ ਵਿੱਚ ਇੱਕ ਕੁੱਤਾ ਪ੍ਰਵੇਸ਼ ਕਰ ਜਾਂਦਾ ਹੈ, ਜੀਹਦੇ ਮੂੰਹ ਦੇ ਵਿੱਚ ਰੋਟੀ ਦੀ ਗ੍ਰਾਹੀ ਹੈ, ਟੁੱਕ ਦੀ ਬੁਰਕੀ ਹੈ; ਉਹ ਉਸ ਸ਼ੀਸ਼ ਮਹਿਲ ਵਿੱਚ ਪ੍ਰਵੇਸ਼ ਕਰ ਜਾਂਦਾ ਹੈ। ਸ਼ੀਸ਼ੇ ਦਾ ਸੁਭਾਵ ਹੈ, ਜੇ ਉਹਦੇ ਵੱਲ ਤੱਕੀਏ, ਉਹਦਾ ਜਵਾਬ ਹੀ ਦੇਣਾ ਉਹਨੇ। ਜਿੱਧਰ ਮੂੰਹ ਉਠਾ ਕੇ ਦੇਖਦਾ ਹੈ ਕੁੱਤਾ, ਉਹਨੂੰ ਐਸਾ ਪ੍ਰਤੀਤ ਹੁੰਦਾ ਹੈ; ਸਾਮ੍ਹਣੇ ਕੋਈ ਕੁੱਤਾ ਖੜਾ ਹੈ, ਜੀਹਦੇ ਮੂੰਹ ਦੇ ਵਿੱਚ ਰੋਟੀ ਹੈ। ਰੋਟੀ ਦੀ ਗ੍ਰਾਹੀ ਹੈ। ਉਹਨੂੰ ਇਹ ਤਾਂ ਨਹੀਂ ਸਮਝ ਬਈ ਮੇਰਾ ਆਪਣਾ ਅਕਸ ਹੈ, ਏਨੀ ਸਮਝ ਨਹੀਂ। ਕੋਈ ਹੋਰ ਕੁੱਤਾ ਸਮਝਦਾ ਹੈ। ਕੂਕਰ ਦਾ ਸੁਭਾਵ ਹੈ ਭਾਵੇਂ ਕਿਤਨਾ ਵੀ ਰੱਜਿਆ ਕਿਉਂ ਨਾ ਹੋਵੇ, ਦੂਸਰੇ ਤੋਂ ਖੋਹਣ ਦੀ ਕੋਸ਼ਿਸ਼ ਕਰਨੀ; ਇਹ ਉਹਦਾ ਸਭਾਵ ਹੀ ਹੁੰਦਾ ਹੈ, ਕੁਦਰਤ ਵੱਲੋਂ। ਸੋ, ਸਾਹਮਣੇ ਸ਼ੀਸ਼ੇ ਵਿੱਚ ਆਪਣਾ ਅਕਸ ਦੇਖ ਕੇ, ਉਸਨੂੰ ਨਾ ਜਾਨਣ ਕਰਕੇ; ਹੋਰ ਕੋਈ ਦੂਸਰਾ ਕੁੱਤਾ ਸਾਮ੍ਹਣੇ ਖੜ੍ਹਾ, ਉਹਦੇ ਮੂੰਹ ਦੇ ਵਿੱਚ ਰੋਟੀ ਹੈ, ਟੁੱਕ ਦੀ ਗ੍ਰਾਹੀ ਹੈ; ਖੋਹਣ ਦੇ ਵਾਸਤੇ ਦੌੜ ਕੇ ਜਾਂਦਾ ਹੈ। ਦੌੜ ਕੇ ਸ਼ੀਸ਼ੇ ਵੱਲ ਨੂੰ ਜਾਂਦਾ ਹੈ। ਅੱਗੇ ਚੂੰਕਿ ਸ਼ੀਸ਼ਾ ਹੈ, ਉਹਦਾ ਆਪਣਾ ਹੀ ਅਕਸ ਸੀ ਉਹ ਤਾਂ; ਸ਼ੀਸ਼ੇ ਦੇ ਵਿੱਚ ਜਾ ਕੇ ਸਿਰ ਵੱਜਦਾ ਹੈ, ਟੱਕਰ ਵੱਜਦੀ ਹੈ। ਦਿਮਾਗ਼ ਦੇ ਵਿੱਚ ਸੱਟ ਵੱਜਦੀ ਹੈ। ਸੱਟ ਵੱਜਣ ਕਰਕੇ ਕੁਛ ਦੇਰ ਚੱਕਰ ਆਉਂਦਾ ਹੈ। ਫਿਰ ਥੋੜ੍ਹੀ ਜਿਹੀ ਹੋਸ਼ ਆਉਂਦੀ ਹੈ। ਫਿਰ ਮੂੰਹ ਉਠਾ ਕੇ ਦੇਖਦਾ ਹੈ। ਫਿਰ ਉਹੀ ਉਹਦਾ ਆਪਣਾ ਅਕਸ ਦੀਂਹਦਾ ਹੈ। ਫਿਰ ਉਸ ਤੋਂ ਖੋਹਣ ਦੀ ਕੋਸ਼ਿਸ਼ ਕਰਦਾ ਹੈ। ਇਸੀ ਤਰ੍ਹਾਂ ਟੱਕਰਾਂ ਮਾਰ ਮਾਰ ਕੇ; ਯਾਨਿ ਆਪਣੇ ਆਪ ਤੋਂ ਰੋਟੀ ਦੀ ਗ੍ਰਾਹੀ ਖੋਹਣ ਵਾਸਤੇ ਟੱਕਰਾਂ ਮਾਰ ਮਾਰ ਕੇ ਸ਼ੀਸ਼ ਮਹਿਲ ਵਿੱਚ ਹੀ ਦੁੱਖਾਂ ਸਹਿਤ ਪ੍ਰਾਣ ਦੇ ਦਿੰਦਾ ਹੈ।

ਦੂਸਰੇ ਉਸੀ ਸ਼ੀਸ਼ ਮਹਿਲ ਦੇ ਵਿੱਚ ਇੱਕ ਬੱਚਾ ਪ੍ਰਵੇਸ਼ ਕਰ ਜਾਂਦਾ ਹੈ, ਜੀਹਦੇ ਕੇਸ ਖਿੱਲਰੇ ਹੋਏ ਹਨ। ਸਮਝ ਨਹੀਂ, ਚੂੰਕਿ ਬੱਚਾ ਹੈ। ਜਿੱਧਰ ਨੂੰ ਮੂੰਹ ਉਠਾ ਕੇ ਦੇਖਦਾ ਹੈ, ਉਹਦਾ ਆਪਣਾ ਆਪ ਹੀ ਦਿੱਸਣਾ ਹੋਇਆ। ਇਉਂ ਪ੍ਰਤੀਤ ਹੁੰਦਾ ਹੈ, ਕੋਈ ਸਾਮ੍ਹਣੇ ਭੂਤ ਖੜ੍ਹਾ ਹੈ। ਹਾਲਾਂਕਿ ਉਹਦਾ ਆਪਣਾ ਅਕਸ ਹੈ, ਪਰ ਸਮਝ ਨਾ ਹੋਣ ਕਰਕੇ ਦੂਜਾ ਸਮਝਦਾ ਹੈ। ਸੋ, ਭੂਤ ਸਮਝਕੇ ਡਰਦਾ ਹੈ, ਸਹਿਮਦਾ ਹੈ, ਦਿਲ ਘਬਰਾਉਂਦਾ ਹੈ। ਤੇ ਯਾਨਿ ਘਬਰਾਹਟ ਪੈਦਾ ਹੋ ਕੇ, ਬਾਰ-ਬਾਰ ਇਸੀ ਤਰ੍ਹਾਂ ਉੱਥੇ ਦੁੱਖ ਵਿੱਚ ਉਹਦਾ ਸਮਾਂ ਗ਼ੁਜ਼ਰ ਜਾਂਦਾ ਹੈ।

---

[੧] (ਆਸਾ ਮਹਲਾ ੫ - ੪੦੭)

ਉਸੀ ਸ਼ੀਸ਼ ਮਹਿਲ ਦੇ ਵਿੱਚ ਇੱਕ ਸਿਆਣਾ ਆਦਮੀ ਕੋਈ ਬੂਟਡ-ਸੂਟਡ (booted suited) ਆਦਮੀ ਪ੍ਰਵੇਸ਼ ਕਰ ਜਾਂਦਾ ਹੈ। ਸਮਝ ਰੱਖਦਾ ਹੈ; ਉਸ ਨੂੰ ਅਕਲ ਹੈ ਬਈ ਸ਼ੀਸ਼ੇ ਵਿੱਚ ਜਦੋਂ ਦੇਖੀਏ, ਆਪਣਾ ਅਕਸ ਦਿਸਣਾ ਹੋਇਆ। ਜਿਸ ਤਰਫ਼ ਦੇਖਦਾ ਹੈ ਆਪਣਾ ਹੀ ਆਪ ਦੀਂਹਦਾ ਹੈ, ਆਪਣਾ ਅਕਸ ਦੀਂਹਦਾ ਹੈ। ਉਸ ਨੂੰ ਦੇਖ ਕੇ ਖ਼ੁਸ਼ ਹੁੰਦਾ ਹੈ। ਹੋਰ ਪਾਸੇ ਦੇਖਦਾ ਹੈ, ਉੱਧਰ ਵੀ ਸ਼ੀਸ਼ਾ ਹੈ। ਆਪਣਾ ਹੀ ਅਕਸ ਦੀਂਹਦਾ ਹੈ ਉਹਨੂੰ। ਤੇ ਇਉਂ ਉਸ ਦਾ ਸਮਾਂ ਕਿਹੋ ਜਿਹੀ ਖ਼ੁਸ਼ੀ ਵਿੱਚ ਗੁਜ਼ਰਦਾ ਹੈ।

ਇਹ ਦ੍ਰਿਸ਼ਟਾਂਤ ਮਿਸਾਲ ਹੈ। ਸੰਸਾਰ ਇਕ ਸ਼ੀਸ਼ ਮਹਿਲ ਦੀ ਨਿਆਈਂ: ਜਿਤਨੇ ਸ਼ਰੀਰ ਹਨ, ਮਾਨੋ ਇਹ ਸ਼ੀਸ਼ਿਆਂ ਦੇ ਟੁੱਕੜੇ ਹਨ। ਸਾਰਿਆਂ ਦੇ ਵਿੱਚ ਆਪਣਾ ਹੀ ਆਪਾ ਹੈ। ਪਹਿਲੇ ਦਰਜੇ ਦੇ ਉਹ ਲੋਕ ਹਨ, ਕੂਕਰ ਬਿਰਤੀ ਵਾਲੇ; ਜਿਹੜੇ ਦੂਸਰੇ ਤੋਂ, ਦੂਸਰੇ ਦੇ ਹੱਕਾਂ ਨੂੰ ਵੀ ਖੋਹਣ ਦੀ ਕੋਸ਼ਿਸ਼ ਕਰਦੇ ਹਨ। ਦੂਸਰਾ ਔਖਾ ਹੋਵੇ, ਤੰਗ ਹੋਵੇ, ਕਿਤਨੀ ਤਕਲੀਫ਼ ਹੈ; ਕੋਈ ਪਰਵਾਹ ਨਹੀਂ। ਪਰ ਖ਼ੁਦਗ਼ਰਜ਼ੀ ਉਨ੍ਹਾਂ ਦੇ ਚਿੱਤ ਵਿੱਚ ਇਤਨੀ ਬੈਠੀ ਹੁੰਦੀ ਹੈ ਆਪਣੇ ਪੇਟ ਤਾਈਂ ਧਿਆਨ ਉਨ੍ਹਾਂ ਨੂੰ ਕੂਕਰ ਬਿਰਤੀ ਵਾਲੇ ਲੋਕ ਕਿਹਾ ਜਾਂਦਾ ਹੈ। ਸੋ, ਪਹਿਲੇ ਦਰਜੇ ਦੇ ਲੋਕ ਹਨ ਸੰਸਾਰ ਵਿੱਚ ਅਗਿਆਨੀ, ਭੁੱਲੜ।

ਦੂਸਰੇ ਦਰਜੇ ਦੇ ਉਹ ਹਨ, ਜਿਨ੍ਹਾਂ ਨੂੰ ਸਮਝ ਨਹੀਂ ਹੈ। ਉਹ ਕਿਸੇ ਨੂੰ ਤੰਗ ਨਹੀਂ ਭਾਵੇਂ ਕਰਦੇ ਲੇਕਿਨ ਉਨ੍ਹਾਂ ਨੂੰ ਸਮਝ ਨਹੀਂ ਬਈ ਸਾਰਿਆਂ ਸ਼ਰੀਰਾਂ ਵਿੱਚ ਮੇਰਾ ਆਪਣਾ ਨਿੱਜ ਸਰੂਪ ਹੀ ਵਾਸਾ ਰੱਖਦਾ ਹੈ। ਅਗਿਆਨ, ਭੁੱਲ ਦਾ ਪੜਦਾ ਪਿਆ ਹੋਇਆ ਹੈ। ਸੋ, ਇਸ ਕਰਕੇ ਉਹ ਭੈਅ ਵਿੱਚ ਵਸਦੇ ਹਨ। ਸੋ, ਉਹਨਾ ਦੀ ਜ਼ਿੰਦਗੀ ਵੀ ਸੁਖਦਾਈ ਨਹੀਂ। ਹਾਂ, ਕੋਸ਼ਿਸ਼ ਉਹ ਕਰਦੇ ਰਹਿੰਦੇ ਹਨ।

ਤੀਸਰੇ ਦਰਜੇ ਦੇ ਉਹ ਲੋਕ ਹੈਨ ਜਿਹੜੇ ਸਭ ਦੇ ਵਿੱਚ ਹੀ ਆਪਣਾ ਆਪਾ ਦੇਖਦੇ ਹੈ। ਸਾਰਿਆਂ ਸ਼ਰੀਰਾਂ ਵਿੱਚ ਇੱਕੋ ਹੀ ਜੋਤ ਪ੍ਰਕਾਸ਼ਦੀ ਹੈ।

ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥
ਗੁਰ ਸਾਖੀ ਜੋਤਿ ਪਰਗਟੁ ਹੋਇ ॥[੧]
ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥
ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥੧੨॥[੨]
*ਹਸਤੀ, ਚੀਟੀ ਤਰੁਣੋ ਆਦਨ। ਏਕ ਅਖੰਡ ਵਸੇ ਅਨਾਦਨ।*[੩]

ਕੀੜੀ ਤੋਂ ਲੈ ਕੇ ਬ੍ਰਹਮਾ ਤੱਕ ਸਾਰਿਆਂ ਵਿੱਚ ਇੱਕੋ ਹੀ ਅਖੰਡ ਵਾਹਿਗੁਰੂ ਵੱਸਦਾ ਹੈ। ਜਿਨ੍ਹਾਂ ਦੀ ਐਹੋ ਜਿਹੀ ਦ੍ਰਿਸ਼ਟੀ, ਐਹੋ ਜਿਹਾ ਨੇਸ਼ਟਾ ਹੈ; ਉਨ੍ਹਾਂ ਨੂੰ ਤੱਤ ਬੇਤੇ, ਬ੍ਰਹਮ ਗਿਆਨੀ ਆਦਿ ਕਿਹਾ ਜਾਂਦਾ। ਉਹ ਮੁਕਤ ਹੋ ਚੁੱਕੇ; ਦੁੱਖਾਂ ਤੋਂ ਬਰੀ ਹੋ ਗਏ। ਐਥੇ ਜੀਵਨ ਮੁਕਤ ਹਨ। ਕਿਸੇ ਨੂੰ ਤੰਗ ਤਾਂ ਕੀ ਕਰਨਾ, ਦੂਸਰੇ ਨੂੰ ਸੁੱਖ ਦੇਣ ਦੀ ਕੋਸ਼ਿਸ਼ ਉਨ੍ਹਾਂ ਦੀ ਹੈ। ਤੇ ਬਾਕੀ ਆਪਣੀ ਜ਼ਿੰਦਗੀ ਸੁੱਖ ਸ਼ਾਂਤੀ ਵਿੱਚ ਗੁਜ਼ਰਦੀ ਹੈ। ਹੋਰਨਾਂ ਨੂੰ, ਅਧਿਕਾਰੀ ਜਨਾਂ ਨੂੰ ਇਸ ਮਾਰਗ ਵਿੱਚ ਪ੍ਰਵਿਰਤ ਕਰਦੇ ਹਨ। ਉਨ੍ਹਾਂ ਲੋਗਾਂ ਵਾਸਤੇ; ਜਿਹੋ ਜਿਹਾ ਦਰਜਾ ਹੈ, ਵੈਸੀ ਹੀ ਬਾਣੀ ਉਚਾਰਨ ਕੀਤੀ ਹੈ। ਭਿਆਨਕ, ਰੌਚਕ, ਯਥਾਰਥ ਤਿੰਨ ਕਿਸਮ ਦੀ ਹੀ ਬਾਣੀ ਹੈ, ਤਿੰਨ ਕਿਸਮ ਦੇ ਅਧਿਕਾਰੀਆਂ ਵਾਸਤੇ।

[੧] (ਧਨਾਸਰੀ ਮਹਲਾ ੧ – ੧੩)
[੨] (ਸਲੋਕ ਮਹਲਾ ੯)
[੩] ???

ਐਹ ਸ਼ਬਦ ਗੁਰੂ ਜੀ ਨੇ ਉਨ੍ਹਾਂ ਲੋਗਾਂ ਵਾਸਤੇ, ਜਿਨ੍ਹਾਂ ਦੀ ਦ੍ਰਿਸ਼ਟੀ ਸਮ ਹੈ; ਉਹੋ ਜਿਹਿਆਂ ਪੁਰਸ਼ਾਂ ਵਾਸਤੇ, ਉਨ੍ਹਾਂ ਦੀ ਅਵਸਥਾ ਨੂੰ ਜ਼ਾਹਰ ਕਰਦਿਆਂ ਉਚਾਰਨ ਕੀਤਾ ਹੈ:

*ਧਾਰਨਾ:-*

*ਤੂੰ ਹੀ ਤੂੰ ਹੀ ਮੋਹਿਨਾ, ਤੂੰ ਹੀ ਤੂੰ ਹੀ ਮੋਹਿਨਾ ...੨*

*ਅੰਤਰਾ:-*

*ਤੂੰ ਹੀ ਤੂੰ ਹੀ ਮੋਹਿਨਾ, ਤੂੰ ਹੀ ਤੂੰ ਹੀ ਮੋਹਿਨਾ ...੨*

ਇਉਂ, ਇਹ ਸ਼ਬਦ ਦਾ ਗੁਰੂ ਬਾਬਾ ਜੀ ਨੇ ਬਾਰ-ਬਾਰ ਅਲਾਪ ਕੇ ਉਚਾਰਨ ਕੀਤਾ। ਦੂਰ ਤੱਕ ਆਵਾਜ਼ ਪਹੁੰਚੀ। ਜੰਗਲ ਸੀ, ਬੀਆਂਬਾਨ ਸੀ, ਸੁੰਨਸਾਨ ਸੀ; ਦੂਰ ਤੱਕ ਆਵਾਜ਼ ਪਹੁੰਚੀ। ਜਿੱਥੇ ਜਿੱਥੇ ਤੱਕ ਸ਼ਬਦ ਦੀ ਆਵਾਜ਼ ਗਈ; ਹਰ ਵਸਤੂ ਨੂੰ ਸ਼ੁੱਧੀ, ਪਵਿੱਤ੍ਰਤਾ ਹਾਸਲ ਹੋਈ।

ਦੁਨੀਆਂ ਵਿੱਚ ਸ਼ੁੱਧ ਵਸਤੂ ਵਾਹਿਗੁਰੂ ਯਾ ਉਸ ਦਾ ਨਾਮ ਹੀ ਹੈ। ਹੋਰ ਸਭ ਅਸ਼ੁੱਧ, ਅਸੱਤ, ਜੜ੍ਹ, ਦੁੱਖ ਰੂਪ, ਪਰਛਿੰਨ ਹੀ ਹੈ। ਸੋ, ਇਹ ਵਾਹਿਗੁਰੂ ਦਾ ਨਾਮ ਜਿਸ ਥਾਂ ਬੈਠ ਕੇ ਜਪਿਆ ਜਾਵੇ, ਉਸ ਥਾਂ ਨੂੰ ਵੀ ਪਵਿੱਤ੍ਰ ਮੰਨਿਆਂ ਜਾਂਦਾ ਹੈ।

**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥**
**ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥੧॥**[1]

ਉਹ ਥਾਂ ਨੂੰ ਪਵਿੱਤ੍ਰ ਮੰਨਿਆ ਹੈ ਜਿੱਥੇ ਪ੍ਰਭੂ ਦਾ, ਵਾਹਿਗੁਰੂ ਦਾ ਜਸ ਹੋਵੇ ਵਾਹਿਗੁਰੂ ਦਾ ਭਜਨ ਹੋਵੇ

*ਧਾਰਨਾ:-*

*ਜਿੱਥੇ ਨਾਮ ਜਪੀਏ ਪ੍ਰਭ ਪਿਆਰੇ, ਸੇਈ ਅਸਥਲ ਸੋਇਨ ਚੁਬਾਰੇ ...੨*

*ਅੰਤਰਾ:-*

*ਅਸਥਲ ਸੋਇਨ ਚੁਬਾਰੇ, ਸੇਈ ਅਸਥਲ ਸੋਇਨ ਚੁਬਾਰੇ ...੨*

ਜਿੱਥੇ ਵਾਹਿਗੁਰੂ ਦਾ ਭਜਨ ਹੁੰਦਾ ਹੈ, ਉਹ ਥਾਂ ਭਾਵੇਂ ਵੈਰਾਨ ਥਾਂ ਵੀ ਹੋਵੇ; ਉਹ ਵੀ ਸ਼ੋਭਨੀਕ ਤੇ ਪਵਿੱਤ੍ਰ ਮੰਨਿਆ ਜਾਂਦਾ ਹੈ।

ਕਿਸੀ ਸਮੇਂ ਸ਼ਿਵ ਜੀ ਔਰ ਪਾਰਬਤੀ ਘੋਰ ਜੰਗਲ ਵਿੱਚ ਵਿਚਰ ਰਹੇ ਹਨ। ਸ਼ਿਵ ਜੀ ਇੱਕ ਕਿਸੇ ਵੈਰਾਨ ਥਾਂ ਟਿੱਬੇ ਨੂੰ ਬਾਰ-ਬਾਰ ਮੱਥੇ ਟੇਕੀ ਜਾਂਦੇ ਹੈ। ਉਹਨਾਂ ਨੂੰ ਦੇਖ ਕੇ ਪਾਰਬਤੀ ਪੁੱਛਣ ਲੱਗੀ, "ਮਹਾਰਾਜ! ਕੋਈ ਐਹੋ ਜਿਹਾ ਥਾਂ ਤਾਂ ਦੀਂਹਦਾ ਨਹੀਂ, ਜੋ ਮੱਥੇ ਟੇਕਣ ਯੋਗ ਹੋਵੇ। ਇਹ ਤਾਂ ਵੈਰਾਨ ਥਾਂ ਹੈ। ਰੋਹੀ ਹੈ, ਉਜਾੜ ਹੈ। ਆਪ ਏਥੇ ਮੱਥੇ ਟੇਕਦੇ ਹੋ। ਇਸਦਾ ਕੀ ਕਾਰਨ ਹੈ?" ਸ਼ਿਵ ਜੀ ਕਹਿਣ ਲੱਗੇ, "ਪਾਰਬਤੀ! ਤੈਨੂੰ ਨਹੀਂ ਪਤਾ, ਇਹ ਪਵਿੱਤ੍ਰ ਥਾਂ ਹੈ। ਇਹ ਥਾਂ ਤੇ ਬੈਠ ਕੇ ਕਿਸੇ ਰੱਬ ਦੇ ਪਿਆਰੇ ਨੇ ਬੰਦਗੀ ਕੀਤੀ ਹੈ। ਬੰਦਗੀ ਦੇ ਪ੍ਰਭਾਵ ਕਰਕੇ ਇਹ ਪਵਿਤੱਰ ਹੈ। ਐਹੋ ਜਿਹੇ ਥਾਂ ਹੀ ਤੀਰਥ ਰੂਪ ਮੰਨੇ ਜਾਂਦੇ ਹਨ। ਤਾਂ ਤੇ ਇਹ ਨਮਸਕਾਰ ਕਰਨ ਯੋਗ ਹੀ ਹੈ।"

ਦੁਨੀਆਂ ਦੇ ਵਿੱਚ ਅਗਰ ਵਿਗਿਆਨਕ ਤੌਰ ਤੇ ਦੇਖਿਆ ਜਾਵੇ, ਕਿਸੀ ਮਕਾਨ ਵਿੱਚ ਯਾ ਕਿਸੀ ਕਮਰੇ ਵਿੱਚ ਕੋਈ ਮਿਆਦੀ ਬੁਖ਼ਾਰ ਦਾ ਮਰੀਜ਼ ਰਹਿ ਜਾਵੇ; ਉੱਥੇ ਦਸ-ਬਾਰ੍ਹਾਂ ਦਿਨ ਵਾਸਤੇ ਉਹਦੇ ਕਿਰਮ

[1] (ਮਾਝ ਮਹਲਾ ੫ - ੧੦੫)

ਰਹਿ ਜਾਇਆ ਕਰਦੇ ਹਨ। ਕਿਸੀ ਮਕਾਨ ਦੇ ਵਿੱਚ ਟੀ.ਬੀ. (T.B.) ਤਪਦਿਕ ਦਾ ਮਰੀਜ਼ ਰਹਿ ਜਾਏ, ਉੱਥੇ ਡਾਕਟਰ ਲੋਗ ਮੰਨਦੇ ਹਨ ਬਈ ਛੇ ਮਹੀਨੇ ਵਾਸਤੇ ਟੀ.ਬੀ. ਦੇ ਜਰਮਜ਼ (germs) ਰਹਿ ਜਾਂਦੇ ਹੁੰਦੇ ਹਨ। ਹਾਲਾਂਕਿ ਉਹ ਨਜ਼ਰ ਨਹੀਂ ਆਉਂਦੇ, ਦੀਂਹਦੇ ਨਹੀਂ; ਇਤਨੇ ਸੂਖਸ਼ਮ ਹੁੰਦੇ ਹਨ। ਜੇ ਉੱਥੇ ਕਿਸੇ ਤੰਦਰੁਸਤ ਆਦਮੀ ਦੀ ਰਿਹਾਇਸ਼ ਹੋ ਜਾਵੇ, ਉਸ ਨੂੰ ਪੂਰਾ ਪੂਰਾ ਅਸਰ ਕਰਦੇ ਹਨ। ਬੀਮਾਰੀਆਂ ਚੰਬੜਦੀਆਂ ਹਨ। ਸੋ, ਜਦੋਂ ਦੁਨਿਆਵੀ ਬੀਮਾਰੀਆਂ ਆਦਿ ਦੀ ਏਹੋ ਜਿਹੀ ਹਾਲਤ ਹੈ; ਤੇ ਜਿਸ ਥਾਂ ਕੋਈ ਪ੍ਰਮੇਸ਼ਰ ਦੇ ਭਜਨ ਕਰਨ ਵਾਲਾ ਰਹਿ ਜਾਏ, ਉਸ ਥਾਂ ਦੇ ਵਿੱਚ ਵੀ ਕਿਤਨੇ 'ਪੀਸ ਆਫ਼ ਮਾਈਂਡ'(peace of mind) ਮਨ ਦੀ ਸ਼ਾਂਤੀ ਦੇ ਔਰ ਸ਼ੁੱਧੀ ਦੇ ਜਰਮਜ਼ (germs) ਰਹਿਣਗੇ; ਲਾਜ਼ਮੀ ਚੀਜ਼ ਹੈ। ਸੋ, ਇਸ ਕਰਕੇ ਸ਼ਿਵ ਜੀ ਕਹਿੰਦੇ ਹਨ, "ਪਾਰਬਤੀ! ਇਹ ਥਾਂ ਪਵਿੱਤ੍ਰ ਹੈ ਕਿਸੇ ਸਾਂਈ ਦੇ ਪਿਆਰੇ ਨੇ, ਰੱਬ ਦੇ ਪਿਆਰੇ ਨੇ; ਇਹ ਥਾਂ ਬੈਠ ਕੇ ਬੜੀ ਬੰਦਗੀ ਕੀਤੀ ਹੋਈ ਹੈ। ਇਸ ਵਾਸਤੇ ਐਹ ਥਾਂ ਨਮਸਕਾਰ ਕਰਨ ਯੋਗ ਹੀ ਹੈ।"

ਤਾਂ ਤੇ ਗੁਰੂ ਜੀ ਫੁਰਮਾਉਂਦੇ ਹੈ ਗੁਰੂ ਅਰਜਨ ਦੇਵ ਮਹਾਰਾਜ

**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥**
**ਸੇ ਅਸਥਲ ਸੋਇਨ ਚਉਬਾਰੇ ॥**

ਹੇ ਵਾਹਿਗੁਰੂ! ਜਿੱਥੇ ਨਾਂ ਜਪੀਂਦਾ ਹੈ ਤੇਰਾ, ਉਹ ਵੈਰਾਨ ਥਾਂ ਵੀ ਸ਼ੋਭਨੀਕ ਹੈ

**ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥੧॥**

ਜਿੱਥੇ ਤੇਰਾ ਭਜਨ ਨਹੀਂ ਹੁੰਦਾ, ਭਾਵੇਂ ਘੁੱਗ ਵਸੋਂ ਵੀ ਹੈ ਉਹ ਵੀ ਉਜਾੜ ਰੂਪ ਮੰਨਿਆਂ ਜਾਂਦਾ ਹੈ।

ਕਿਸੀ ਸਮੇਂ ਕਾਸ਼ੀ ਵਿੱਚ ਕਬੀਰ ਜੀ ਦੇ ਸਮੇਂ ਵਿੱਚ ਇੱਕ ਕੋਈ ਵੱਡਾ ਭਾਰਾ ਮੇਲਾ ਲੱਗਿਆ। ਸ਼ਹਿਰ ਦੇ ਵਿੱਚ ਕੁਛ ਸੱਜਣ ਕਬੀਰ ਜੀ ਦੇ ਪਾਸ ਆਏ। ਕਬੀਰ ਜੀ ਨੂੰ ਕਹਿਣ ਲੱਗੇ, "ਭਗਤ ਜੀ! ਚੱਲੋ ਤੁਸੀਂ ਵੀ ਮੇਲਾ ਦੇਖ ਆਉ।" ਕਬੀਰ ਜੀ ਕਹਿੰਦੇ, "ਸੰਤਾਂ, ਭਗਤਾਂ ਦਾ ਵਿਸ਼ਾ ਮੇਲੇ ਨਹੀਂ ਹੁੰਦਾ, ਸਤਿਸੰਗ ਹੋਇਆ ਕਰਦਾ ਹੈ। ਮੇਲੇ: ਮੇਲਿਆਂ 'ਚ ਜਾਣ ਕਰਕੇ ਬਿਰਤੀ ਚੰਚਲ ਹੁੰਦੀ ਹੈ, ਚੰਚਲ ਬਿਰਤੀ ਦੁੱਖ ਦਾ ਕਾਰਨ ਹੈ। ਸਤਿਸੰਗ ਵਿੱਚ ਜਾਣ ਕਰਕੇ ਬਿਰਤੀ ਅਚੱਲ ਹੁੰਦੀ ਹੈ, ਅਚੱਲ ਬਿਰਤੀ ਸੁੱਖਦਾਈ ਹੋਇਆ ਕਰਦੀ ਹੈ। ਤਾਂ ਤੇ ਸੰਤਾਂ ਭਗਤਾਂ ਦਾ ਵਿਸ਼ਾ ਜਿਹੜਾ ਹੈ, ਮੇਲੇ ਨਹੀਂ; ਸਤਿਸੰਗ ਹੋਇਆ ਕਰਦਾ ਹੈ। ਪਰ ਭਲਾ ਚੰਗਾ! ਜੇ ਤੁਹਾਡਾ ਖ਼ਿਆਲ ਹੈ, ਚੱਕਰ ਮਾਰ ਆਉਂਦੇ ਹਾਂ ਇਸ ਗੱਲ ਨੂੰ ਮੱਦੇ ਨਜ਼ਰ ਰਖੱਦਿਆਂ ਹੋਇਆਂ

*'ਉੱਠ ਫਰੀਦਾ ਸੁੱਤਿਆ ਦੁਨੀਆਂ ਦੇਖਣ ਜਾਹ।*
*ਕੋਈ ਮਿਲ ਜੇ ਬਖ਼ਸ਼ਿਆ ਰੱਬ ਦਾ ਤੂੰ ਵੀ ਬਖ਼ਸ਼ਿਆ ਜਾਹ।'*

ਇਸ ਗੱਲ ਨੂੰ ਮੱਦੇ ਨਜ਼ਰ ਰੱਖ ਕੇ ਚੱਲ ਆਉਂਦੇ ਹਾਂ, ਕੋਈ ਮਿਲ ਜਾਏ ਰੱਬ ਦਾ ਬੰਦਾ।" ਸੋ, ਕਬੀਰ ਜੀ ਉਨ੍ਹਾਂ ਨਾਲ ਚੱਲ ਪੈਂਦੇ ਹਨ। ਸਾਰੇ ਸ਼ਹਿਰ ਦੇ ਵਿੱਚ ਫਿਰੇ। ਥਾਂ-ਥਾਂ ਚੱਕਰ ਲਗਾਇਆ। ਸ਼ਾਮ ਹੋ ਗਈ, ਵਾਪਸ ਹੋ ਗਏ। ਵਾਪਸੀ ਦੇ ਵਿੱਚ ਉਨ੍ਹਾਂ ਸੱਜਣਾਂ ਜ਼ਿਕਰ ਕੀਤਾ, "ਭਗਤ ਜੀ! ਦੇਖੋਂ, ਕਿਤਨੀ ਰੌਣਕ ਸੀ; ਕਿਤਨਾ 'ਕੱਠ ਵੱਠ ਸੀ?"

ਸੋ, ਇਹ ਉਨ੍ਹਾਂ ਦੀ ਗੱਲ ਸੁਣਕੇ ਕਬੀਰ ਜੀ ਉਨ੍ਹਾਂ ਪਰਥਾਇ ਇੱਕ ਸਲੋਕ ਉਚਾਰਨ ਕਰਕੇ ਦੱਸਦੇ ਹਨ। ਕਹਿਣ ਲੱਗੇ, "ਤੁਹਾਡੇ ਭਾ ਦੀ ਰੌਣਕ ਹੋਣੀ ਹੈ। ਤੁਹਾਡੇ ਭਾ ਦਾ ਏਥੇ ਬਹੁਤਾ 'ਕੱਠ ਵੱਠ ਹੋਣਾ ਹੈ। ਮੇਰੇ ਭਾ ਦਾ ਤਾਂ ਭਾਈ! ਉਜਾੜ ਸੀ।" ਇਉਂ ਕਹਿੰਦੇ ਹਨ, ਕਿਉਂ? ਸਬੱਬ ਵੀ ਨਾਲ ਦੱਸਦੇ ਹਨ:

ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾ ਮਨਿ ਮੰਤੁ॥ ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥



ਸ੍ਰੀਮਾਨ ਸੰਤ ਤੇਜਾ ਸਿੰਘ ਜੀ ਮਹਾਰਾਜ (ਰਾੜਾ ਸਾਹਿਬ ਵਾਲੇ)

Sriman Sant Teja Singh Ji Maharaj (Rara Sahib)

*ਧਾਰਨਾ:-*

*ਦਿਸਦਾ ਉਜਾੜ ਹੈ ਸਾਂਈ ਦੇ ਪਿਆਰੇ ਬਾਝੋਂ ...2*

*ਅੰਤਰਾ:-*

*ਸਾਂਈ ਦੇ ਪਿਆਰੇ ਬਾਝੋਂ ਸਾਂਈ ਦੇ ਪਿਆਰੇ ਬਾਝੋਂ ...2*

**ਕਬੀਰ ਜਹ ਜਹ ਹਉ ਫਿਰਿਓ ਕਉਤਕ ਠਾਓ ਠਾਇ ॥**
**ਇਕ ਰਾਮ ਸਨੇਹੀ ਬਾਹਰਾ ਊਜਰੁ ਮੇਰੈ ਭਾਂਇ ॥੧੪॥**[1]

ਜਿੱਥੇ ਜਿੱਥੇ ਮੈਂ ਫਿਰਿਆ, ਥਾਂ ਥਾਂ ਭਾਵੇਂ ਰਾਗ-ਰੰਗ ਹੁੰਦੇ ਸਨ; ਜਲਸੇ ਮੁਜਰੇ ਹੁੰਦੇ ਸਨ; ਲੋਗਾਂ ਦਾ ਕੱਠ-ਵੱਠ ਬਹੁਤ ਸੀ ਪਰ ਮੈਨੂੰ ਕੋਈ ਰੱਬ ਦਾ ਪਿਆਰਾ ਨਹੀਂ ਮਿਲਿਆ ਭਜਨ ਕਰਨ ਵਾਲਾ ਨਹੀਂ ਮਿਲਿਆ; ਜਿਸ ਤੋਂ ਬਿਨਾਂ ਮੇਰੇ ਭਾ ਦਾ ਤਾਂ ਉਹ ਘੁੱਗ ਵਸੋਂ ਹੋਣ ਦੇ ਬਾਵਜੂਦ ਵੀ ਉਜਾੜ ਸੀ। ਤਾਂ ਤੇ

**ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥**[2]

ਉਹ ਥਾਂ ਪਵਿੱਤ੍ਰ ਸ਼ੋਭਨੀਕ: ਜਿੱਥੇ ਪ੍ਰਭੂ ਦੀ ਯਾਦ, ਵਾਹਿਗੁਰੂ ਦਾ ਭਜਨ ਹੋਵੇ।

ਗੁਰੂ ਬਾਬਾ ਜੀ ਨੇ ਬਾਰ-ਬਾਰ ਆਲਾਪ ਕੇ ਸ਼ਬਦ ਦਾ ਉਚਾਰਨ ਕੀਤਾ। ਜਿੱਥੇ ਜਿੱਥੇ ਤੱਕ ਸ਼ਬਦ ਦੀ ਆਵਾਜ਼ ਗਈ ਜਗ੍ਹਾ ਨੂੰ, ਦਰਖਤਾਂ ਨੂੰ, ਪਸ਼ੂ-ਪੰਛੀਆਂ ਨੂੰ; ਸਭ ਨੂੰ ਸ਼ੁੱਧੀ ਪਵਿੱਤ੍ਰਤਾ ਹਾਸਲ ਹੋਈ। ਸੋ, ਸਮਾਪਤੀ ਸ਼ਬਦ ਦੀ ਹੋਣ ਤੇ ਮਰਦਾਨੇ ਨੇ ਰਬਾਬ ਰੱਖ ਦਿੱਤਾ। ਗੁਰੂ ਬਾਬਾ ਜੀ, ਮਰਦਾਨਾ ਆਹਮੋ-ਸਾਮ੍ਹਣੇ ਬੈਠੇ ਸਨ। ਜਿਸ ਤਰਫ਼ ਗੁਰੂ ਬਾਬਾ ਜੀ ਦੀ ਪਿੱਠ ਸੀ, ਉਸ ਤਰਫ਼ ਮਰਦਾਨੇ ਦਾ ਮੂੰਹ ਸੀ। ਘੋਰ ਜੰਗਲ ਬੀਆਬਾਨ ਸੀ। ਮਰਦਾਨੇ ਦੀ ਨਿਗ੍ਹਾ ਕੁਛ ਦੂਰ ਗਈ, ਇੱਕ ਦ੍ਰਿਸ਼ ਨਜ਼ਰ ਆਇਆ। ਇੱਕ ਮੁਰਦਾ ਪਿਆ ਹੈ। ਉਸ ਵੱਲ ਇੱਕ ਬਘਿਆੜ, ਤਾਮਸੀ ਜੋਨੀ ਦਾ ਜਾਨਵਰ; ਜਿਸਦਾ ਸ਼ਰੀਰ ਬਹੁਤ ਦੁਬਲਾ, ਕਿਰਸ, ਲੱਕਾ ਲੱਗਿਆ, ਪੱਸਲੀਆਂ ਨਿੱਕਲੀਆਂ, ਦੇਖਣ ਮਾਤਰ ਤੋਂ ਪ੍ਰਤੀਤ ਹੁੰਦਾ ਹੈ, ਭੁੱਖਾ ਹੋਣਾ ਹੈ ਬਹੁਤ; ਉਹ ਆ ਰਿਹਾ ਹੈ। ਉਸ ਨੇ ਪਹਿਲੇ ਆ ਕੇ ਉਸ ਮੁਰਦੇ ਦੇ ਚਾਰ-ਚੁਫੇਰੇ ਕਈ ਪਰਕਰਮਾਂ ਕੀਤੀਆਂ ਯਾਨਿ ਚੱਕਰ ਕੱਟੇ। ਵਾਪਸ ਹੋ ਗਿਆ ਉਸ ਨੂੰ ਖਾਧਾ ਨਹੀਂ। ਕੁਛ ਕਦਮ ਵਾਪਸ ਚਲਾ ਗਿਆ, ਫਿਰ ਮੁੜ ਆਇਆ। ਆ ਕੇ ਫਿਰ ਉਸ ਮੁਰਦੇ ਨੂੰ ਪੈਰਾਂ ਵੱਲੋਂ ਸੁੰਘਣਾ ਸ਼ੁਰੂ ਕਰ ਦਿੱਤਾ। ਪੈਰ ਸੁੰਘੇ। ਇਸੀ ਤਰ੍ਹਾਂ ਸਾਰਾ ਸ਼ਰੀਰ, ਇਕੱਲਾ-ਇਕੱਲਾ ਅੰਗ ਸੁੰਘਿਆ। ਫਿਰ ਨਹੀਂ ਖਾਧਾ, ਫਿਰ ਮੁੜ ਚੱਲਿਆ। ਇਸ ਕੌਤਕ ਨੂੰ ਦੇਖ ਕੇ ਮਰਦਾਨੇ ਦੇ ਚਿੱਤ ਵਿੱਚ ਸ਼ੰਕਾ ਪੈਦਾ ਹੋਇਆ ਬਈ ਇਹ ਤਾਮਸੀ ਜੋਨੀ ਦਾ ਜਾਨਵਰ, ਇਹਦਾ ਖਾਜਾ ਹੀ ਮਾਸ ਹੈ। ਪਹਿਲੇ ਇਸ ਦੇ ਚਾਰ ਚੁਫੇਰੇ ਫਿਰ ਕੇ ਮੁੜ ਗਿਆ। ਦੁਬਾਰਾ ਆਇਆ, ਏਸ ਦੇ ਸਾਰੇ ਸ਼ਰੀਰ ਦੇ ਅੰਗ ਸੁੰਘ-ਸੁੰਘਾ ਕੇ ਮੁੜ ਗਿਆ। ਫਿਰ ਨਹੀਂ ਖਾਧਾ। ਇਸ ਗੱਲ ਵਿੱਚ ਕੋਈ ਭੇਦ ਹੈ। ਉਸਨੇ, ਮਰਦਾਨੇ ਨੇ; ਦੋਵੇਂ ਹੱਥ ਜੋੜ ਕੇ ਅਰਜ਼ ਕੀਤੀ ਗੁਰੂ ਬਾਬਾ ਜੀ ਦੇ ਚਰਨਾਂ ਵਿੱਚ, "ਗ਼ਰੀਬ ਨਿਵਾਜ਼! ਹਜ਼ੂਰ ਦੇ ਪਿਛਲੇ ਪਾਸੇ ਇੱਕ ਕੌਤਕ ਦੇਖਿਆ, ਜਿਸ ਨੂੰ ਦੇਖ ਕੇ ਮੇਰੇ ਮਨ ਵਿੱਚ ਸ਼ੰਕਾ ਪੈਦਾ ਹੋ ਗਿਆ। ਆਪ ਕ੍ਰਿਪਾ ਕਰਕੇ ਨਵਿਰਤ ਕਰੋ।" ਗੁਰੂ ਜੀ ਨੇ ਪੁੱਛਿਆ, "ਕੀ ਸ਼ੰਕਾ, ਮਰਦਾਨਿਆ!" ਉਸ ਨੇ ਅਰਜ਼ ਕਰ ਦਿੱਤੀ, "ਗ਼ਰੀਬ ਨਿਵਾਜ਼! ਮੁਰਦਾ ਪਿਛਲੇ ਪਾਸੇ ਪਿਆ ਹੈ ਇੱਕ। ਉਸ ਵੱਲ ਇੱਕ ਬਘਿਆੜ ਬਹੁਤ ਦੁਬਲਾ, ਕਿਰਸ, ਲੱਕਾ ਲੱਗਿਆ, ਪਸਲੀਆਂ ਨਿੱਕਲੀਆਂ; ਦੇਖਣ ਮਾਤਰ ਤੋਂ ਪ੍ਰਤੀਤ ਹੁੰਦਾ ਹੈ, ਬੜਾ ਭੁੱਖਾ ਹੋਣਾ ਹੈ; ਉਹਦੇ ਪਹਿਲੇ ਚਾਰ-ਚੁਫੇਰੇ ਫਿਰ ਕੇ ਮੁੜ ਗਿਆ। ਵਾਪਸ ਜਾ ਕੇ, ਕੁਛ ਕਦਮ ਜਾ ਕੇ ਫਿਰ ਮੁੜ ਆਇਆ।

---

[1] (ਸਲੋਕ ਕਬੀਰ ਜੀ - ੧੩੬੫)

[2] (ਮਾਝ ਮਹਲਾ ੫ - ੧੦੫)

ਫਿਰ ਸਾਰੇ ਸ਼ਰੀਰ ਦੇ ਅੰਗ ਸੁੰਘੇ, ਫਿਰ ਨਹੀਂ ਖਾਧਾ। ਫਿਰ ਉਹ ਮੁੜਿਆ ਜਾ ਰਿਹਾ ਹੈ। ਆਪ ਅੰਤਰਯਾਮੀ, ਸਰਬੱਗ, ਤ੍ਰਿਕਾਲੀ: ਕ੍ਰਿਪਾ ਕਰਕੇ ਦੱਸੋ ਕੀ ਕਾਰਨ ਹੈ? ਕਿਉਂ ਇਸ ਨੇ ਏਸ ਨੂੰ ਨਹੀਂ ਖਾਧਾ?" ਗੁਰੂ ਬਾਬਾ ਜੀ ਨੇ ਫੁਰਮਾਇਆ, "ਮਰਦਾਨਿਆ! ਜੇ ਬਘਿਆੜ ਨੂੰ ਬੁਲਾਵੇਂ, ਉਸ ਦੀ ਜ਼ੁਬਾਨੀ ਸੁਣੇ, ਤਾਂ ਬਹੁਤੀ ਚੰਗੀ ਗੱਲ ਹੈ।"

ਮਰਦਾਨੇ ਨੇ ਆਵਾਜ਼ ਦਿੱਤੀ, ਬਘਿਆੜ ਮੁੜ ਆਇਆ। ਗੁਰੂ ਬਾਬਾ ਜੀ ਦੇ ਹੁਕਮਾਂ ਤੋਂ, ਤਿੰਨਾਂ ਲੋਕਾਂ, ਚੌਦਾਂ ਭਵਨਾਂ ਵਿੱਚ, ਬਾਹਰ ਕਿਹੜੀ ਗੱਲ ਹੋ ਸਕਦੀ ਸੀ? ਮੁੜ ਆਇਆ। ਸਿਰ ਨਿਵਾ ਕੇ ਬਹਿ ਗਿਆ। ਹੁਕਮ ਹੋਇਆ, "ਪੁੱਛ ਲੈ।" ਮਰਦਾਨੇ ਨੇ ਪੁੱਛਿਆ, "ਬਈ! ਤੇਰਾ ਇਹ ਸ਼ਰੀਰ ਬੜਾ ਦੁਬਲਾ, ਕਿਰਸ, ਭੁੱਖਾ ਪ੍ਰਤੀਤ ਹੁੰਦਾ ਹੈ। ਔਹ ਤੇਰਾ ਖਾਜਾ ਸੀ, ਤੂੰ ਉਸ ਨੂੰ ਖਾਧਾ ਕਿਉਂ ਨਾ? ਪਹਿਲੇ ਚਾਰ ਚੁਫੇਰੇ ਫਿਰ ਕੇ ਮੁੜ ਗਿਆ। ਫਿਰ ਉਸ ਦੇ ਸਾਰੇ ਅੰਗ ਸੁੰਘ-ਸੁੰਘਾ ਕੇ ਮੁੜ ਗਿਆ। ਇਸ ਗੱਲ ਵਿੱਚ ਕੀ ਭੇਦ ਹੈ?" ਇਹ ਸੁਣ ਕੇ ਬਘਿਆੜ ਮਨੁੱਖੀ ਬੋਲੀ ਵਿੱਚ ਬੋਲਣ ਲੱਗਾ। ਗੁਰੂ ਬਾਬਾ ਜੀ ਦੀ ਕ੍ਰਿਪਾ ਕਰਕੇ ਮਨੁੱਖੀ ਬੋਲੀ ਬੋਲਣ ਦੀ ਤਾਕਤ ਉਸਨੂੰ ਹੋ ਆਈ। ਉਹ ਕਹਿੰਦਾ ਹੈ, "ਭਾਈ ਮਰਦਾਨਾ! ਮੈਂ ਅੱਠ ਦਿਨ ਦਾ ਭੁੱਖਾ ਹਾਂ। ਅੱਠ ਦਿਨ ਦੀ ਭੁੱਖ ਕਿਸੀ ਵਾਸਤੇ ਕਿਤਨੀ ਦੁਖਦਾਈ ਹੋਇਆ ਕਰਦੀ ਹੈ? ਤੇ ਜਿਸ ਵਕਤ ਤੂੰ ਰਬਾਬ ਵਜਾਉਂਦਾ ਸੈਂ, ਗੁਰੂ ਬਾਬਾ ਜੀ ਦੇ ਪਵਿੱਤ੍ਰ ਗਲੇ ਤੋਂ ਸ਼ਬਦ ਦਾ ਉਚਾਰ ਹੋ ਰਿਹਾ ਸੀ; ਮੈਂ ਦੂਰੋਂ ਇਸ ਮੁਰਦੇ ਨੂੰ ਦੇਖਿਆ। ਦੇਖ ਕੇ ਚਿੱਤ ਬੜੀ ਖ਼ੁਸ਼ੀ ਹੋਈ ਬਈ ਇਸ ਨੂੰ ਖਾ ਕੇ ਅੱਠ ਦਿਨ ਦੀ ਭੁੱਖ ਦੂਰ ਕਰਾਂਗਾ। ਪਰ ਸ਼ਬਦ ਮੇਰੇ ਕੰਨ ਦੁਆਰਾ ਹੋ ਕੇ ਹਿਰਦੇ ਵਿੱਚ ਪਹੁੰਚਿਆ। ਮੇਰੇ ਹਿਰਦੇ ਨੂੰ ਸ਼ੁੱਧ ਤੇ ਪਵਿੱਤ੍ਰ ਕਰ ਗਿਆ, ਜਿਸ ਸ਼ੁੱਧੀ ਦੁਆਰਾ ਮੈਨੂੰ ਇਤਨਾ ਇਲਮ ਹੋ ਗਿਆ, ਇਤਨਾ ਗਿਆਨ ਹੋ ਗਿਆ, ਇਤਨੀ ਸਮਝ ਆ ਗਈ ਬਈ ਇਹ ਮੁਰਦਾ ਆਪਣੀ ਜ਼ਿੰਦਗੀ ਵਿੱਚ ਕਿਹੋ ਜਿਹਾ ਸੀ; ਨਾਸਤਕ ਯਾ ਆਸਤਕ?" ਨਾਸਤਕ ਰੱਬ ਦੀ ਹਸਤੀ ਤੋਂ ਮੁਨਕਰ, ਆਸਤਕ ਰੱਬ ਦੀ ਹਸਤੀ ਤੇ ਵਿਸ਼ਵਾਸ਼ ਰੱਖ ਕੇ ਉਸ ਦੀ ਬੰਦਗੀ ਕਰਨ ਵਾਲਿਆਂ ਨੂੰ ਕਹਿੰਦੇ ਹਨ। ਨਾਸਤਕਤਾ ਸਭ ਪਾਪਾਂ ਦਾ ਮੂਲ ਹੈ, ਆਸਤਕਤਾ ਸਭ ਪੁੰਨਾਂ ਦਾ ਮੂਲ ਹੈ। ਸੋ ਇਉਂ, "ਮੈਨੂੰ ਇਤਨੀ ਸਮਝ ਆ ਗਈ ਬਈ ਇਹ ਮੁਰਦਾ ਜੋ ਪਿਆ ਹੈ, ਆਪਣੀ ਜ਼ਿੰਦਗੀ ਵਿੱਚ ਨਾਸਤਕ ਰਿਹਾ ਹੈ। ਰੱਬ ਦੀ ਹਸਤੀ ਤੋਂ ਸਾਰੀ ਜ਼ਿੰਦਗੀ ਮੁਨਕਰ ਰਿਹਾ ਹੈ। ਕਦੇ ਵੀ ਰੱਬ ਦੀ ਹਸਤੀ ਤੇ ਵਿਸ਼ਵਾਸ਼ ਨਹੀਂ ਲਿਆਂਦਾ।"

ਹਾਲਾਂਕਿ ਸਾਧਸੰਗਤ! ਇਸ ਨੂੰ ਮੁਨਕਰ ਹੋਣ ਨੂੰ ਥਾਂ ਨਹੀਂ ਕੋਈ। ਜਿਵੇਂ ਪਾਣੀ ਦੀ ਇੱਕ ਬੂੰਦ ਕਹੇ ਬਈ ਸਮੁੰਦਰ ਤਿੰਨ ਕਾਲ ਨਹੀਂ ਹੋਇਆ, ਉਹਦਾ ਕਹਿਣਾ ਕਿਤਨਾ ਕੁ ਫਜ਼ੂਲ ਹੈ? ਇੱਕ ਜ਼ੱਰਰਾ ਰੇਤੇ ਦਾ ਕਹੇ, ਟਿੱਬਾ ਤਿੰਨ ਕਾਲ ਨਹੀਂ ਹੋਇਆ; ਉਸ ਦਾ ਵੀ ਕਹਿਣਾ ਇਸੀ ਤਰ੍ਹਾਂ ਫਜ਼ੂਲ ਹੈ। ਇਸੀ ਤਰ੍ਹਾਂ ਇਹ ਜੀਵ ਆਤਮਾ, ਪਰਮ ਆਤਮਾ ਦੀ ਅੰਸ ਹੋਣ ਕਰਕੇ, ਇਹ ਕਹੇ ਪ੍ਰਮਾਤਮਾ ਹੈ ਨਹੀਂ; ਇਹਦੀ ਉਹੋ ਜਿਹੀ ਭੁੱਲ ਹੈ ਜਿਵੇਂ ਉਹ ਪਾਣੀ ਦੀ ਬੂੰਦ ਦੀ ਔਰ ਰੇਤੇ ਦੇ ਜ਼ੱਰਰੇ ਦੀ। ਸੋ ਇਉਂ, ਕਰਕੇ ਨਾ ਸਮਝ ਹੋਣ ਕਰਕੇ; ਬੁੱਧ ਉੱਪਰ ਅਗਿਆਨ ਦਾ, ਭੁੱਲ ਦਾ ਪੜਦਾ ਪਿਆ ਹੋਣ ਕਰਕੇ; ਇਸ ਗੱਲ ਤੋਂ ਮੁਨਕਰ ਹੈ। ਦਰਅਸਲ, ਮੁਨਕਰ ਹੋਣ ਨੂੰ ਥਾਂ ਕੋਈ ਨਹੀਂ।

ਅਸੀਂ ਜਿਤਨੇ ਸਾਰੇ ਹਾਂ, ਆਤਮ ਸ਼ਹਿਜ਼ਾਦੇ ਹਾਂ; ਪ੍ਰਮਾਤਮਾ ਦੇ ਪੁੱਤਰ ਹਾਂ। ਭਾਵੇਂ ਕਿਵੇਂ ਵੀ, ਇਹ ਸ਼ਰੀਰ ਸਾਨੂੰ ਥੋੜ੍ਹੀ ਦੇਰ ਵਾਸਤੇ ਮਿਲਿਆ ਹੋਇਆ ਹੈ। ਅਸੀਂ ਸ਼ਰੀਰ ਦੇ ਵਿੱਚ, ਜਿਸਦੇ ਆਸਰੇ ਸ਼ਰੀਰ ਫਿਰਦਾ ਹੈ; ਜਿਸਨੂੰ ਉਰਦੂ ਵਿੱਚ ਰੂਹ ਕਹਿੰਦੇ ਨੇ, ਅੰਗਰੇਜ਼ੀ ਵਿੱਚ ਸੋਲ (soul) ਕਹਿੰਦੇ ਹਨ, ਆਮ ਅੱਖਰਾਂ ਵਿੱਚ ਜੀਵ ਆਤਮਾ ਕਹਿੰਦੇ ਹਨ; ਉਹ ਸਾਡਾ ਆਪਣਾ ਆਪਾ ਹੈ, ਆਪਣਾ ਸਰੂਪ ਹੈ। ਅਸੀਂ ਦੇਹ

ਨਹੀਂ ਹਾਂ, ਅਸੀਂ ਜਿਸਮ ਨਹੀਂ ਹਾਂ। ਜਿਸਮ ਤਾਂ ਕੁੱਝ ਦੇਰ ਵਾਸਤੇ ਸਾਨੂੰ ਇਉਂ ਮਿਲਿਆ ਹੈ ਜਿਵੇਂ ਕਿਸੇ ਨੂੰ ਕੁਛ ਦੇਰ ਵਾਸਤੇ ਘੋੜਾ ਮਿਲ ਜਾਏ, ਯਾਤਰਾ ਕਰਨੀ ਹੋਵੇ। ਸੋ, ਉਸ ਤੋਂ ਖੁੱਸ ਜਾਂਦਾ ਹੈ। ਇਸੀ ਤਰ੍ਹਾਂ ਸ਼ਰੀਰ ਸਾਥੋਂ ਫਿਰ ਲੈ ਲਿਆ ਜਾਏਗਾ। ਅਸੀਂ ਜੀਵ ਆਤਮਾ ਹਾਂ, ਲੱਖ ਚੁਰਾਸੀ ਜੋਨ ਦਾ ਗੇੜਾ ਕੱਟ ਕੇ ਮਾਨੁਖ ਸ਼ਰੀਰ ਵਿੱਚ ਆਏ ਹਾਂ। ਮਨੁੱਖਾ ਦੇਹ ਦਾ ਪ੍ਰਭੂ ਪ੍ਰਾਪਤੀ ਵਾਸਤੇ ਖੁੱਲ੍ਹਾ ਦਰਵਾਜ਼ਾ ਹੈ, ਜਿਸ ਨੂੰ ਪਾ ਕੇ ਸਾਰੇ ਦੁੱਖਾਂ ਤੋਂ ਬਰੀ ਹੋਣਾ ਹੈ; ਜਨਮਾਂ-ਜਨਮਾਂਤਰਾਂ ਦੇ ਬੰਧਨ ਕੱਟਣੇ ਹਨ। ਫੇਰ ਦੁੱਖਾਂ 'ਚ ਨਹੀਂ ਪੈਣਾ। ਇਹ ਮੌਕਾ ਹੈ, ਸਾਨੂੰ ਹਾਸਲ ਹੋਇਆ ਹੈ। ਇਸ ਮੌਕੇ ਨੂੰ ਇਉਂ ਗਵਾ ਦੇਣਾ ਭੁੱਲ ਵਿੱਚ, ਅਗਿਆਨ ਵਿੱਚ; ਤੇ ਏਦੂੰ ਵਧਕੇ ਹੋਰ ਮਹਾਂ ਪਾਪ ਕੀ ਹੁੰਦਾ ਹੈ? ਇਸ ਵਾਸਤੇ ਇਉਂ ਨਾਸਤਕ ਗ਼ਲਤੀ ਤੇ ਹੈ। ਆਸਤਕ ਪੁਰਸ਼ ਜਿਹੜੇ ਹਨ, ਜਿਨ੍ਹਾਂ ਨੂੰ ਸਮਝ ਹੈ ਬਈ ਅਸੀਂ ਪ੍ਰਮਾਤਮਾ ਦੇ ਅੰਸ ਹਾਂ:

**ਕਹੁ ਕਬੀਰ ਇਹੁ ਰਾਮ ਕੀ ਅੰਸੁ ॥ ਜਸ ਕਾਗਦ ਪਰ ਮਿਟੈ ਨ ਮੰਸੁ ॥੪॥**[੧]

ਅਸੀਂ ਉਸ ਦੀ ਅੰਸ ਹਾਂ, ਉਸ ਨੂੰ ਮਿਲਣਾ ਹੈ। ਇਸ ਮਾਨੁਖ ਤਨ ਦੇ ਵਿੱਚ ਬੰਦਗ਼ੀ ਕਰਕੇ ਉਸ ਦੇ ਵਿੱਚ ਅਭੇਦ ਹੋਇਆ ਜਾਂਦਾ ਹੈ। ਸੋ, ਉਹ ਠੀਕ ਰਸਤੇ ਤੇ ਜਾਣ ਵਾਲੇ ਹਨ।

ਸੋ ਇਉਂ ਉਹ ਬਘਿਆੜ ਕਹਿੰਦਾ ਹੈ, "ਭਾਈ ਮਰਦਾਨਾ! ਇਹ ਜੋ ਮੁਰਦਾ ਪਿਆ ਹੈ, ਆਪਣੀ ਜ਼ਿੰਦਗ਼ੀ ਵਿੱਚ ਇਹ ਨਾਸਤਕ ਸੀ। ਮੈਂ ਪਹਿਲੇ ਹੀ ਪਿਛਲੇ ਪਾਪ ਕਰਮਾਂ ਦਾ ਫਲ; ਤਾਮਸੀ ਜੋਨੀ ਵਿੱਚ ਫਿਰ ਰਿਹਾ ਹਾਂ, ਬੜਾ ਦੁੱਖ ਪਾ ਰਿਹਾ ਹਾਂ। ਸੋ, ਅਗਰ ਐਹੋ ਜਿਹੇ ਨਾਸਤਕ ਪੁਰਸ਼ ਦਾ, ਪਾਪੀ ਪੁਰਸ਼ ਦਾ ਮਾਸ ਖਾ ਲਿਆ; ਫਿਰ ਮੇਰੇ ਵਾਸਤੇ ਕੋਈ ਨਵਾਂ ਨਰਕ ਨਾ ਤਿਆਰ ਹੋਵੇ। ਪਹਿਲੇ ਹੀ ਰੱਬੀ ਗੁਨਾਹਗਾਰਾਂ ਵਾਸਤੇ ਚੌਰਾਸੀ ਨਰਕ, ਅਠਾਰਾਂ ਵੱਡੇ ਵੱਡੇ, ਛੋਟੇ ਵੱਡੇ ਰਲਕੇ ਚੁਰਾਸੀ ਬਣਦੇ ਹੈ; ਇਹ ਨਰਕ ਤਿਆਰ ਹਨ। ਜੇ ਕਿਤੇ ਐਹੋ ਜਿਹੇ ਪੁਰਸ਼ ਦਾ ਮਾਸ ਖਾ ਲਿਆ, ਐਸਾ ਨਾ ਹੋਵੇ, ਮੇਰੇ ਵਾਸਤੇ ਕੋਈ ਹੋਰ ਨਵਾਂ ਹੀ ਨਰਕ ਤਿਆਰ ਹੋਵੇ। ਇਹ ਜਾਣਕੇ ਮੈਂ ਇਸ ਨੂੰ ਛੋੜ ਚੱਲਿਆ। ਫੇਰ ਭੁੱਖ ਚੂੰਕਿ ਡਾਹਢੀ ਲੱਗੀ ਸੀ, ਦੁਬਾਰਾ ਮੁੜ ਕੇ ਆਇਆ ਬਈ ਕੋਈ ਅੰਗ ਪਵਿੱਤ੍ਰ ਹੋਣਾ ਹੈ। ਕਿਸੇ ਭੁੱਲ ਚੁੱਕ ਕੇ ਸਤਿਸੰਗ ਵਿੱਚ ਚਲਾ ਗਿਆ ਹੋਵੇ ਪੈਰੀਂ; ਹੱਥੀਂ ਟਹਿਲ ਸੇਵਾ ਕਮਾਈ ਹੋਵੇ; ਇਸੀ ਤਰ੍ਹਾਂ ਸਾਰੇ ਅੰਗ ਮੈਂ ਸੁੰਘਣੇ ਸ਼ੁਰੂ ਕੀਤੇ। ਪਰ ਭਾਈ ਮਰਦਾਨਾ! ਉੱਕਾ ਕੋਰਾ ਸੀ। ਇਸ ਕਰਕੇ ਮੈਂ ਏਸ ਦਾ ਮਾਸ ਨਹੀਂ ਖਾਧਾ ਹੈ। ਭੁੱਖ ਤਾਂ ਮੈਨੂੰ ਬੜੀ ਡਾਹਢੀ ਲੱਗੀ ਹੋਈ ਹੈ।"

ਜਦੋਂ ਏਨੀ ਗੱਲ ਉਸ ਬਘਿਆੜ ਨੇ ਕਹੀ ਤੇ ਗੁਰੂ ਬਾਬਾ ਜੀ ਫੁਰਮਾਉਂਦੇ ਹਨ, "ਦੇਖਿਆ ਮਰਦਾਨਿਆ! ਉਹ ਭਗਤਹੀਨ ਪੁਰਸ਼ ਨੂੰ ਇਹੋ ਜਿਹੇ ਤਾਮਸੀ ਜੂਨੀ ਦੇ ਜਾਨਵਰ ਵੀ ਕਿਹੋ ਜਿਹਾ ਬੁਰਾ ਸਮਝਦੇ ਹਨ। ਸੋ, ਸਾਡੇ ਮੱਤ ਵਿੱਚ ਤਾਂ ਇਹ ਦੀ ਵੁੱਕਤ ਕੀ ਹੈ?" ਐਨਾ ਕਹਿੰਦਿਆਂ ਹੋਇਆਂ ਫੁਰਮਾਇਆ ਗੁਰੂ ਜੀ ਨੇ, "ਮਰਦਾਨਿਆ! ਰਬਾਬ ਉਠਾ ਜ਼ਰਾ।" ਮਰਦਾਨੇ ਰਬਾਬ ਉਠਾਇਆ, ਹਜ਼ੂਰ ਇਉਂ ਸਮਝਾਉਂਦੇ ਹੈ:

*ਧਾਰਨਾ:-*

*ਕਾਹੇ ਜਗ ਆਏ ਨੇ ਭਗਤੀ ਤੋਂ ਹੀਣੇ ਜਿਹੜੇ* ...੨

*ਅੰਤਰਾ:-*

*ਭਗਤੀ ਤੋਂ ਹੀਣੇ ਜਿਹੜੇ ਭਗਤੀ ਤੋਂ ਹੀਣੇ ਜਿਹੜੇ* ...੨

---

[੧] (ਗੋਂਡ: ਕਬੀਰ ਜੀ - ੮੭੧)

**ਭਾਈ ਰੇ ਭਗਤਿਹੀਣੁ ਕਾਹੇ ਜਗਿ ਆਇਆ ॥**
**ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ॥੧॥**[1]

ਭਗਤਹੀਨ ਪੁਰਸ਼ ਮਾਨੁਖ ਤਨ ਧਾਰ ਕੇ ਕਿਉਂ ਸੰਸਾਰ ਤੇ ਆਇਆ, ਜਿਸ ਨੇ ਪੂਰੇ ਗੁਰੂ ਦੀ ਸੇਵਾ ਨਹੀਂ ਕੀਤੀ; ਵਾਹਿਗੁਰੂ ਦੀ ਭਗਤੀ ਨਹੀਂ ਕੀਤੀ; ਉਸ ਦਾ ਮਾਨੁਖ ਤਨ ਧਾਰਿਆ ਬੇਅਰਥ ਹੈ। ਜਿਵੇਂ, ਕਿਸੀ ਕਿਸੀ ਬੱਕਰੀ ਦੇ ਗਲ ਵਿੱਚ ਦੋ ਥਣ ਹੁੰਦੇ ਹਨ, ਉਨ੍ਹਾਂ ਥਣਾਂ ਵਿੱਚ ਦੁੱਧ ਨਹੀਂ ਹੁੰਦਾ। ਦੁੱਧ ਤੋਂ ਬਿਨਾਂ ਜਿਵੇਂ ਉਨ੍ਹਾਂ ਥਣਾਂ ਦਾ ਹੋਣਾ ਬੇਅਰਥ ਮੰਨਿਆ ਹੈ; ਇਸੀ ਤਰ੍ਹਾਂ ਹੀ ਵਾਹਿਗੁਰੂ ਦੀ ਭਗਤੀ, ਗੁਰੂ ਸੇਵਾ ਤੋਂ ਬਿਨਾਂ ਮਾਨੁਖ ਤਨ ਧਾਰਿਆ ਬੇਅਰਥ ਹੈ। ਸੋ ਇਉਂ, ਕਹਿੰਦੇ ਹਨ, "ਮਰਦਾਨਿਆ! ਇਸ ਜੀਵ ਆਤਮਾ ਨੂੰ; ਜਿਵੇਂ ਇੱਕ ਕਾਰੀਗਰ ਆਪਣੇ ਕਾਰਖਾਨੇ ਵਿੱਚ ਜਾ ਕੇ ਉਹਦੇ ਜਿਹੜੇ ਆਪਣੇ ਕੰਮ ਕਾਰ ਕਰਨ ਦੇ ਔਜ਼ਾਰ ਹਨ 'ਟੂਲਜ਼' (tools) ਹਨ; ਉਨ੍ਹਾਂ ਦੁਆਰਾ ਕੰਮ ਕਰਦਾ ਹੈ, ਲਾਭ ਉਠਾਉਂਦਾ ਹੈ; ਯਾ ਜ਼ਿਮੀਂਦਾਰ ਆਪਣੇ ਖੇਤ ਵਿੱਚ ਜਾ ਕੇ ਖੇਤੀ ਪੱਤੀ ਦੇ ਜਿਹੜੇ ਉਸ ਦੇ ਔਜ਼ਾਰ ਹਨ, ਉਨ੍ਹਾਂ ਦੁਆਰਾ ਕੰਮ ਕਰਦਾ ਹੈ, ਲਾਭ ਉਠਾਉਂਦਾ ਹੈ; ਇਸੀ ਤਰ੍ਹਾਂ ਜੀਵ ਆਤਮਾ ਰੂਪੀ ਜ਼ਿਮੀਂਦਾਰ ਯਾ ਕਾਰੀਗਰ: ਇਹ ਅਸਥੂਲ ਸ਼ਰੀਰ ਇਹਦਾ ਕਾਰਖਾਨਾ ਹੈ। ਇਸ ਦੇ ਵਿੱਚ ਪੰਜ ਕਰਮ ਇੰਦਰੇ, ਗਿਆਨ ਇੰਦਰੇ, ਮਨ, ਬੁੱਧ ਆਦਿ ਇਹ 'ਟੂਲਜ਼' (tools) ਹਨ, ਔਜ਼ਾਰ ਹਨ; ਇਹਨਾਂ ਦੁਆਰਾ ਇਸਨੇ ਭਗਤੀ ਕਰਨੀ ਹੈ। ਪੈਰੀਂ ਚੱਲਕੇ ਸੱਤਸੰਗ ਵਿੱਚ ਜਾਣਾ ਹੈ, ਹੱਥੀਂ ਟਹਿਲ ਸੇਵਾ ਕਮਾਉਣੀ ਹੈ, ਸਿਰ ਗੁਰੂ ਚਰਨੀ ਨਿਵਾਉਣਾ ਹੈ, ਨੇਤ੍ਰਾਂ ਨਾਲ ਗੁਰੂ ਕੇ ਦੀਦਾਰ ਕਰਨੇ ਹਨ, ਕੰਨਾਂ ਕਰਕੇ ਵਾਹਿਗੁਰੂ ਦਾ ਜਸ ਸੁਣਨਾ ਹੈ, ਜ਼ੁਬਾਨ ਕਰਕੇ ਵਾਹਿਗੁਰੂ ਦਾ ਜਸ ਕਰਨਾ ਹੈ। ਇਸੀ ਤਰ੍ਹਾਂ ਮਨ ਕਰਕੇ ਭਗਤੀ ਦਾ ਸੰਕਲਪ ਕਰਨਾ ਹੈ, ਬੁੱਧ ਕਰਕੇ ਬ੍ਰਹਮ ਵੀਚਾਰ ਕਰਨੀ ਹੈ। ਇਉਂ ਇਹਨਾਂ ਨੂੰ ਇਸ ਪਰਮਾਰਥਕ ਮਾਰਗ ਤੇ ਲਗਾਣਾ ਹੈ। ਇਉਂ ਕਹਿ ਲਉ, ਗੁਰਮਤ ਦੇ ਅਨੁਸਾਰ ਚਲਾਉਣਾ ਹੈ। ਜਿਹੜੇ ਇਉਂ ਕਰਦੇ ਹਨ, ਉਹ ਮਾਨੁਖ ਤਨ ਨੂੰ ਸਫ਼ਲਾ ਕਰ ਲੈਂਦੇ ਹਨ। ਜਿਹੜੇ ਇਸ ਮਾਰਗ ਤੇ ਨਹੀਂ ਆਉਂਦੇ, ਇਨ੍ਹਾਂ ਨੂੰ ਦੂਸਰੇ ਰਸਤੇ ਤੇ ਚਲਾਉਂਦੇ ਹਨ, ਉਹ ਆਪਣੇ ਮਾਨੁਖ ਸ਼ਰੀਰ ਨੂੰ ਬੇਅਰਥ ਗਵਾ ਲੈਂਦੇ ਹਨ; ਉਨ੍ਹਾਂ ਦਾ ਅਉਣਾ ਬੇਅਰਥ ਹੈ।" ਬਲਕਿ ਗੁਰੂ ਜੀ ਇਉਂ ਫ਼ੁਰਮਾਉਂਦੇ ਹਨ, "ਮਰਦਾਨਿਆ! ਜਿਨ੍ਹਾਂ ਪੈਰਾਂ ਨਾਲ ਚੱਲਕੇ, ਸਤਿਸੰਗ ਵਿੱਚ ਨਹੀਂ ਜਾਇਆ ਜਾਂਦਾ, ਬਲਕਿ ਖੋਟੀ ਥਾਂਵੀਂ ਜਾਇਆ ਜਾਂਦਾ ਹੈ; ਉਨ੍ਹਾਂ ਪੈਰਾਂ ਨਾਲੋਂ ਦਰੱਖਤਾਂ ਦੀਆਂ ਜੜ੍ਹਾਂ ਅੱਛੀਆਂ ਹਨ। ਜਿਨ੍ਹਾਂ ਹੱਥਾਂ ਦੇ ਨਾਲ ਟਹਿਲ ਸੇਵਾ ਨਹੀਂ ਕਮਾਈ ਜਾਂਦੀ, ਕੁਛ ਬੁਰਾਈ ਕੀਤੀ ਜਾਂਦੀ ਹੈ; ਉਨ੍ਹਾਂ ਹੱਥਾਂ ਦੇ ਨਾਲੋਂ ਦਰਖਤਾਂ ਦੀਆਂ ਟਾਹਣੀਆਂ ਅੱਛੀਆਂ ਹਨ। ਜਿਨ੍ਹਾਂ ਕੰਨਾਂ ਕਰਕੇ ਨਿੰਦਿਆ-ਚੁਗਲੀ, ਝੂਠ-ਮੂਠ ਕਿਚ-ਪਿਚ ਸੁਣਿਆ ਜਾਂਦਾ ਹੈ, ਬਲਕਿ ਪ੍ਰਭੂ ਦਾ ਜਸ ਨਹੀਂ ਸੁਣਿਆ ਜਾਂਦਾ; ਉਨ੍ਹਾਂ ਕੰਨਾਂ ਦੇ ਨਾਲੋਂ ਸੱਪਾਂ ਦੇ ਰਹਿਣ ਦੀਆਂ ਵਰਮੀਆਂ ਚੰਗੀਆਂ ਹਨ। ਜਿਨ੍ਹਾਂ ਨੇਤ੍ਰਾਂ ਕਰਕੇ ਖੋਟੀ ਨਿਗਾਹੀਂ ਤਾਂ ਦੇਖਦਾ ਹੈ; ਪਰ ਵਾਹਿਗੁਰੂ ਆਪਣੇ ਇਸ਼ਟ ਦੇ; ਪ੍ਰਭੂ, ਗੁਰੂ, ਪ੍ਰਭੂ ਦੇ ਦੀਦਾਰ ਨਹੀਂ ਕਰਦਾ; ਉਨ੍ਹਾਂ ਅੱਖਾਂ ਦੇ ਨਾਲੋਂ ਮੋਰ ਦੇ ਖੰਭਾਂ ਤੇ ਟਿੱਕੀਆਂ ਭਲੀਆਂ ਹਨ। ਜਿਸ ਜ਼ੁਬਾਨ ਦੇ ਨਾਲ ਨਿੰਦਿਆ-ਚੁਗਲੀ, ਝੂਠ-ਮੂਠ, ਕਿਚ-ਪਿਚ ਤਾਂ ਸਾਰਾ ਦਿਨ ਰਾਤ ਬੋਲਦਾ ਹੈ, ਪਰ ਵਾਹਿਗੁਰੂ ਦਾ ਜਸ ਨਹੀਂ ਕਰਦਾ; ਉਸ ਜ਼ੁਬਾਨ ਨਾਲੋਂ ਮੇਂਢਕ, ਡੱਡੂ ਦੀ ਜ਼ੁਬਾਨ ਚੰਗੀ ਹੈ। ਜਿਹੜਾ ਸਿਰ ਗੁਰੂ ਦੇ ਚਰਨੀਂ ਨਹੀਂ ਨਿਵਦਾ; ਭਾਵੇਂ ਹੀਰੇ, ਲਾਲ, ਜਵਾਹਰਾਤ ਆਦਿ ਦੇ ਮੁਕਟਾਂ ਦੇ ਸੰਯੁਕਤ ਵੀ ਕਿਉਂ ਨਾ ਹੋਵੇ; ਉਹ ਭਾਰ ਰੂਪ ਹੈ। ਜਿਸ ਹਿਰਦੇ ਦੇ ਵਿੱਚ ਰੱਬ ਦਾ ਵਾਸਾ ਨਹੀਂ, ਹਿਰਦਾ ਪੱਥਰ ਤੇ ਸ਼ੂਨ ਹੈ। ਸਾਰਾ ਸਰੀਰ; ਸਰੀਰ ਦੇ ਅੰਗ ਹੀ

[1] (ਸਿਰੀਰਾਗੁ ਮਹਲਾ ੩ - ੩੨)

ਨਿਸਫ਼ਲ, ਬੇਅਰਥ ਹਨ ਜੇ ਇਹਨਾਂ ਨੂੰ ਸੇਵਾ ਭਗਤੀ ਵਿੱਚ ਨਾ ਲਗਾਇਆ ਜਾਵੇ। ਤਾਂ ਤੇ ਵਾਹਿਗੁਰੂ ਦੀ ਭਗਤੀ ਤੋਂ ਬਿਨਾਂ ਮਾਨੁਖ ਤਨ ਧਾਰਿਆ ਵਿਅਰਥ ਹੈ, ਆਉਣਾ ਨਿਸਫ਼ਲ ਹੈ।"

*ਧਾਰਨਾ:-*

*ਕਾਹੇ ਜਗ ਆਏ ਨੇ ਭਗਤੀ ਤੋਂ ਹੀਣੇ ਜਿਹੜੇ ...੨*

*ਅੰਤਰਾ:-*

*ਭਗਤੀ ਤੋਂ ਹੀਣੇ ਜਿਹੜੇ, ਭਗਤੀ ਤੋਂ ਹੀਣੇ ਜਿਹੜੇ ...੨*

ਇਉਂ ਮਾਨੁਖ ਤਨ ਧਾਰਿਆ, ਭਗਤੀ ਸੇਵਾ ਤੋਂ ਬਿਨਾਂ ਬੇਅਰਥ ਹੈ। ਸੋ, ਗੁਰੂ ਜੀ ਫੁਰਮਾਉਂਦੇ ਹਨ:

**ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥**[੧]

ਮਨੁੱਖ ਸ਼ਰੀਰ ਵਿੱਚ ਐਹ ਦਨੀਆਂ ਵਿੱਚ ਆ ਗਏ, ਪਰ ਬਿਨਾਂ ਵਾਹਿਗੁਰੂ ਦੀ ਭਗਤੀ ਤੇ ਹੈਵਾਨ ਹੀ ਨਹੀਂ, ਨਿਰੇ ਪੁਰੇ ਹੈਵਾਨ ਹੀ ਨਹੀਂ; ਬਲਕਿ ਮਰੇ ਹੋਏ ਹੈਵਾਨ ਹਨ। ਢੋਰ ਮਰੇ ਪਸ਼ੂ ਦਾ ਨਾਂ ਹੈ। ਜਾਂ ਢੋਰ ਉਨ੍ਹਾਂ ਨੂੰ ਵੀ ਕਹਿ ਦਿੱਤਾ ਜਾਂਦਾ ਹੈ; ਰਾਤ ਨੂੰ ਨੀਰਾ ਚਾਰਾ ਪਸੂਆਂ ਨੂੰ ਪਾਈਦਾ ਹੈ; ਗਾਈਆਂ, ਮੱਝਾਂ, ਬੈਲਾਂ ਨੂੰ; ਬਚ ਰਹਿੰਦਾ ਹੈ ਉਹਨੂੰ ਰੂੜੀਆਂ ਤੇ ਸਿੱਟ ਦਿੱਤਾ ਜਾਂਦਾ ਹੈ। ਉਹਨੂੰ ਕੌਣ ਚਰਦਾ ਹੈ, ਖੋਤੇ: ਉਨ੍ਹਾਂ ਨੂੰ ਵੀ ਢੋਰ ਕਿਹਾ ਜਾਂਦਾ ਹੈ। ਐਹੋ ਜਿਹਾ ਦਰਜਾ ਵਾਹਿਗੁਰੂ ਦੀ ਬੰਦਗੀ ਤੋਂ ਬਿਨਾਂ ਗੁਰੂ ਜੀ ਦਿੰਦੇ ਹੈਨ:

*ਧਾਰਨਾ:-*

*ਆਵਣ ਨੂੰ ਜਗ ਵਿੱਚ ਆ ਗਏ ਨੇ ...੨*

*ਅੰਤਰਾ:-*

*ਬਿਨ ਬੂਝੇ ਪਸ਼ੂ ਢੋਰ, ਆਵਣ ਨੂੰ ਜਗ ਵਿੱਚ ਆ ਗਏ ਨੇ ...੨*

ਹਾਂ, ਮਾਨੁਖ ਤਨ ਧਾਰ ਕੇ ਵਾਹਿਗੁਰੂ ਦੀ ਬੰਦਗੀ ਤੋਂ ਬਿਨਾਂ; ਇਉਂ ਗੁਰਬਾਣੀ ਦਾ ਫੁਰਮਾਨ ਹੈ ਯਾਨਿ ਗੁਰੂ ਜੀ ਦਾ ਫੁਰਮਾਨ ਹੈ। ਤਾਂ ਤੇ ਜਿਨ੍ਹਾਂ ਲੋਗਾਂ ਦੇ ਦਿਲਾਂ ਵਿੱਚ ਇਹ ਸ਼ੱਕ ਪੈਦਾ ਹੁੰਦਾ ਹੈ, ਆਪਣੇ ਮਨ ਦੀ ਮੱਤ ਦੁਆਰਾ ਬਈ ਮਾਨੁਖ ਤਨ ਚਾਰ ਦਿਹਾੜੇ ਐਸ਼ੋ ਇਸ਼ਰਤ ਵਾਸਤੇ ਮਿਲਿਆ ਹੈ; ਖਾਉ ਪੀਉ ਏਦੂੰ ਵਧਕੇ ਹੋਰ ਜਿਆਦਾ ਕਿਆ ਹੈ? ਉਨ੍ਹਾਂ ਦਾ ਜਵਾਬ ਇਉਂ ਗੁਰੂ ਬਾਬਾ ਜੀ ਨੇ ਦਿੱਤਾ ਹੈ। ਹੁਣ ਚੂੰਕਿ ਸਮਾਂ ਨਹੀਂ ਇਜਾਜ਼ਤ ਦਿੰਦਾ, ਗੁਰ ਉਸਤੋਤ੍ਰ ਪੜ੍ਹੋ।

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਨਾਨਕ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅੰਗਦ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਮਰਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਰਾਮਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਰਜਨ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਹਰਿਗੋਬਿੰਦ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਰਾਇ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਕ੍ਰਿਸ਼ਨ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਤੇਗ ਬਹਾਦਰ ਜੀ ਧੰਨ ਹੈ।

[੧] (ਗਉੜੀ ਬਾਵਨ ਅਖਰੀ ਮਹਲਾ ੫ : ਸਲੋਕੁ - ੨੫੧)

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗੋਬਿੰਦ ਸਿੰਘ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗ੍ਰੰਥ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਤੇਰਾ ਪੰਥ ਖਾਲਸਾ ਧੰਨ ਹੈ।
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਪਿਆਰਾ ਲੱਗੇਗਾ ਬੋਲ ਪਿਆਰਿਆ।
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਕਿਛ ਨਾ ਲੱਗੇਗਾ ਮੋਲ ਪਿਆਰਿਆ।
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨

# Nirban Kirtan Updesh - Hapur Series No. 3
# ਨਿਰਬਾਣ ਕੀਰਤਨ ਉਪਦੇਸ਼ – ਹਾਪੁੜ ਸੀਰੀਜ਼ ਨੰ: ੩

## (ਮੂਲਾ ਖੱਤ੍ਰੀ – ਜੀਵ ਦੁਆਰਾ ਮਾਤਾ ਦੇ ਉਦਰ ਵਿੱਚ ਕੀਤੇ ਵਾਅਦੇ)

ਸੰਤ ਜੀ ਮਹਾਰਾਜ ਨੇ ਹਾਰਮੋਨੀਅਮ ਅਤੇ ਸਾਜ਼ਾਂ ਨੂੰ ਮਿਲਾ ਕੇ ਪੰਜ ਮਿੰਟ ਐਸੀ ਤੂੰ ਹੀ ਤੂੰ ਹੀ ਦੀ ਅਗੰਮੀ ਧੁਨੀ ਉਠਾਈ ਜਿਸ ਨੂੰ ਸੁਣਨ ਵਾਲੇ ਹਜ਼ਾਰਾਂ ਪ੍ਰੇਮੀ ਦੇਸ਼, ਕਾਲ, ਵਸਤੂ ਭੁੱਲ ਕੇ ਵਿਸਮਾਦ ਅਵਸਥਾ ਵਿੱਚ ਪਹੁੰਚ ਗਏ। ਉਪਰੰਤ ਆਪ ਜੀ ਨੇ ਆਪਣੇ ਪਵਿੱਤ੍ਰ ਮੁੱਖ 'ਚੋਂ ਨਿਰਬਾਣ ਕੀਰਤਨ ਉਪਦੇਸ਼ ਦੀ ਵਰਖਾ ਐਸੇ ਆਰੰਭ ਕੀਤੀ:

*ਧਾਰਨਾ:-*

*ਜਿਨ ਕਲਿ ਰਾਖੀ ਮੇਰੀ, ਸਤਿਗੁਰ ਨਾਨਕ ਤੋਂ ਬਲਿਹਾਰਨੇ ...੨*

*ਅੰਤਰਾ:-*

*ਨਾਨਕ ਤੋਂ ਬਲਿਹਾਰੇ, ਸਤਿਗੁਰ ਨਾਨਕ ਤੋਂ ਬਲਿਹਾਰਨੇ ...੨*

ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ ॥
ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ ॥੧॥
ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ ॥
ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ ॥੧॥ ਰਹਾਉ ॥
ਜੋ ਤੇਰੈ ਰੰਗਿ ਰਾਤੇ ਸੁਆਮੀ ਤਿਨ੍ ਕਾ ਜਨਮ ਮਰਣ ਦੁਖੁ ਨਾਸਾ ॥
ਤੇਰੀ ਬਖਸ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ ॥੨॥
ਨਾਮੁ ਧਿਆਇਨਿ ਸੁਖ ਫਲ ਪਾਇਨਿ ਆਠ ਪਹਰ ਆਰਾਧਹਿ ॥
ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ ਸਾਧਹਿ ॥੩॥
ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥
ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥੪॥[1]

ਸਾਧਸੰਗਤ! ਆਪਣੇ ਖ਼ਿਆਲਾਂ ਨੂੰ ਬਾਹਜ ਮੁਖਤਾ ਤੋਂ ਰੋਕ ਕੇ ਅੰਤਰਮੁਖ ਕਰੋ ਔਰ ਹਰੀ ਜਸ ਸੁਣਨ ਕਰਨ ਦੇ ਪੂਰਾ ਪੂਰਾ ਲਾਇਕ ਬਣਾਉ। ਜਿੰਨੀ ਦੇਰ ਤੱਕ ਖ਼ਿਆਲ ਦਾ ਰੁਕਾਅ ਪੂਰਾ ਨਹੀਂ ਹੁੰਦਾ, ਗੁਰਬਾਣੀ ਦਾ ਆਨੰਦ ਔਰ ਗੁਰੂ ਬਾਬਾ ਜੀ ਦੀ ਸਿਖਸ਼ਾ ਦੀ ਪੂਰੀ ਸਮਝ ਨਹੀਂ ਆਇਆ ਕਰਦੀ। ਸਕੂਲਾਂ, ਕਾਲਜਾਂ ਦੇ ਵਿੱਚ ਦੇਖਦੇ ਹੋ, ਜਿਹੜੇ ਸਟੂਡੈਂਟਸ (students) ਜਿਹੜੇ ਬੱਚੇ, ਜਿਹੜੇ ਵਿਦਿਆਰਥੀ ਆਪਣੇ ਖ਼ਿਆਲਾਂ ਨੂੰ ਪੂਰਾ ਰੋਕ ਕੇ ਕਲਾਸ (class) ਅਟੈਂਡ (attend) ਕਰਦੇ ਹਨ, ਉਹ ਪੂਰਾ ਪੂਰਾ ਲਾਭ ਉਠਾਇਆ ਕਰਦੇ ਹਨ। ਜੋ ਲਾਪ੍ਰਵਾਹੀ ਦੇ ਵਿੱਚ ਆਪਣੇ ਖ਼ਿਆਲ ਨੂੰ ਖਿੰਡਾਅ ਵਿੱਚ ਰੱਖਦੇ ਹਨ, ਉਨ੍ਹਾਂ ਨੂੰ ਪੂਰਾ ਲਾਭ ਨਹੀਂ ਪ੍ਰਾਪਤ ਹੁੰਦਾ। ਅਕਸਰ ਉਨ੍ਹਾਂ ਦੇ ਰੀਜ਼ਲਟ (result) ਚੰਗੇ ਨਹੀਂ ਦੇਖੇ ਜਾਂਦੇ। ਤਾਂ ਤੇ, ਇਹ ਵੀ ਗੁਰੂ ਬਾਬੇ ਦਾ ਸਕੂਲ (School) ਯਾ ਕਾਲਜ (College) ਹੈ। ਜਿਤਨੇ ਸਤਿਸੰਗੀ; ਇਹ ਇਸ ਸਕੂਲ, ਕਾਲਿਜ ਦੇ ਵਿਦਿਆਰਥੀ ਹਨ। ਸੋ, ਜੋ ਗੁਰੂ ਬਾਬ੍ਹਾ ਜੀ ਦੀ ਸਿਖਸ਼ਾ ਹੈ, ਇਹ ਸਕੂਲ ਦੀ ਟੀਚਿੰਗ (Teaching) ਹੈ। ਸੋ, ਪੂਰਾ ਧਿਆਨ ਦੇ ਕੇ ਸੁਣਨਾ ਹੈ ਔਰ ਪੂਰਾ ਪੂਰਾ ਲਾਭ ਉਠਾਉਣਾ ਹੈ।

---

[1] (ਸੂਹੀ ਮਹਲਾ ੫ - ੭੪੯/੫੦)

ਨਿਰੰਕਾਰ ਦੀ ਸ੍ਰਿਸ਼ਟੀ ਵੱਲ ਜਦੋਂ ਨਿਗ੍ਹਾ ਮਾਰ ਕੇ ਦੇਖਦੇ ਹਾਂ ਤਾਂ ਇਹ ਲੱਖ ਚੁਰਾਸੀ ਜੋਨ ਵਿੱਚ ਵੰਡੀ ਗਈ ਐ

**ਲਖ ਚਉਰਾਸੀਹ ਜੋਨਿ ਸਬਾਈ ॥**

ਇਹਨਾਂ ਸਾਰਿਆਂ ਵਿੱਚੋਂ ਇਨਸਾਨ ਨੂੰ, ਮਨੁੱਖ ਨੂੰ ਬਹੁਤ ਵਡਿਆਇਆ ਹੈ

**ਲਖ ਚਉਰਾਸੀਹ ਜੋਨਿ ਸਬਾਈ ॥**
**ਮਾਣਸ ਕਉ ਪ੍ਰਭਿ ਦੀਈ ਵਡਿਆਈ ॥**[1]
**ਚੌਰਾਸੀਹ ਲੱਖ ਜੋਨ ਵਿਚ ਉੱਤਮ ਜਨਮ ਸੁ ਮਾਣਸ ਦੇਹੀ ॥**[2]

ਇਉਂ ਕਥਨ ਕੀਤਾ ਹੈ।

ਸੋ, ਇਸ ਮਾਨੁਖ ਦੇਹ ਦੇ ਵਿੱਚ ਇਹ ਜੀਵ ਆਤਮਾ ਫਿਰਦਾ ਫਿਰਦਾ, ਹੋਰ ਜੋਨੀਆਂ ਦੇ ਚੱਕਰ ਕੱਟਦਾ ਕੱਟਦਾ: ਜਿਸਦੀ ਬਾਬਤ ਇਉਂ ਫੁਰਮਾਨ ਕੀਤਾ ਹੈ:

**ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥**

ਥੋੜ੍ਹਾ ਨਹੀਂ

**ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥**[3]

ਜੀਵ ਆਤਮਾ ਨੇ ਪਹਿਲੇ ਤੇ ਇਹ ਵੀਚਾਰ ਕਰਨੀ ਹੈ, ਇਨਸਾਨ ਕੀ ਚੀਜ਼ ਹੈ?

ਦੋ ਹਿੱਸਿਆਂ ਦਾ ਬਣਿਆ ਹੈ; ਰੂਹ ਹੈ, ਤੇ ਜਿਸਮ ਹੈ। ਜਿਸਮ ਇਹਦਾ ਆਪਣਾ ਆਪਾ ਨਹੀਂ। ਇਹ ਜੋ 'ਮੈਂ ਮੈਂ' ਕਹਿੰਦਾ ਹੈ, ਜਿਸਮ ਨਹੀਂ; ਜਿਸਮ ਦੇ ਵਿੱਚ ਇਹ ਜੀਵ ਆਤਮਾ ਹੈ। ਇਹਨੂੰ 'ਰੂਹ' ਕਹਿੰਦੇ ਨੇ ਉਰਦੂ ਵਿੱਚ। ਅੰਗਰੇਜ਼ੀ ਵਿੱਚ ਸੋਲ (Soul) ਕਹਿੰਦੇ ਹਨ। ਇਹਦਾ ਤੇ ਜਿਸਮ ਦਾ ਸੰਬੰਧ ਇਉਂ ਕਹਿ ਲਉ; ਸਾਡਾ ਤੇ ਜਿਸਮ ਦਾ ਸੰਬੰਧ ਇਤਨਾ ਕੁ ਹੈ, ਜਿਵੇਂ ਮਕਾਨ ਔਰ ਮਕੀਂ ਦਾ ਹੁੰਦਾ ਹੈ ਯਾਨਿ ਮਕਾਨ-ਇ-ਮਾਲਕ ਦਾ ਔਰ ਮਕਾਨ ਦਾ ਹੋਇਆ ਕਰਦਾ ਹੈ। ਸੋ, ਮਕਾਨ ਦੇ ਵਿੱਚ ਮੁਖੀ ਚੀਜ਼ ਜਿਹੜੀ ਹੈ, ਮਾਲਕ-ਇ-ਮਕਾਨ ਹੁੰਦਾ ਹੈ। ਮਕਾਨ ਕੁਛ ਦੇਰ ਵਾਸਤੇ ਹੋਇਆ ਕਰਦਾ ਹੈ। ਇਸ ਵਾਸਤੇ ਇਉਂ ਜੀਵ ਆਤਮਾ ਜੋ ਹੈ, ਜਿਸਮ ਦੇ ਵਿੱਚ ਮਕੀਂ ਦੀ ਨਿਆਈਂ ਹੈ। ਯਾ ਇਉਂ ਕਹਿ ਲਉ ਕੋਈ, ਕਿ ਜਿਵੇਂ 'ਮੋਟਰ ਦਾ' ਤੇ 'ਮੋਟਰ ਦੇ ਮਾਲਕ ਦਾ' ਸਬੰਧ ਹੁੰਦਾ ਹੈ। ਜਿਸਮ 'ਮੋਟਰ' ਦੀ ਨਿਆਈਂ ਹੈ। ਜੀਵ ਆਤਮਾ ਇਹਦਾ ਮਾਲਕ ਹੈ। ਬੁੱਧ ਇਸਦਾ ਡਰਾਈਵਰ (driver) ਹੈ।

ਇਸੀ ਤਰ੍ਹਾਂ ਅਸੀਂ ਜਿਸਮ ਦੇ ਵਿੱਚ ਜੀਵ ਆਤਮਾ ਹਾਂ, ਜੋ ਪ੍ਰਮਾਤਮਾ ਦੇ ਪੁੱਤਰ ਕਹਿਲਾਉਨੇ ਹਾਂ; ਆਤਮ ਸ਼ਹਿਜ਼ਾਦੇ ਕਹਿਲਾਉਂਨੇ ਹਾਂ। ਪਰ ਭੁੱਲ ਕੇ ਇਸਨੂੰ, ਇਸ ਜੀਵ ਆਤਮਾ ਨੇ ਆਪਣੇ ਆਪ ਨੂੰ ਭੁਲਾ ਕੇ; ਬਜਾਇ ਆਪਣੇ ਆਪ ਨੂੰ ਜੀਵ ਆਤਮਾ ਦੇ; ਆਪਣੇ ਆਪ ਨੂੰ ਜਿਸਮ ਮੰਨਣ ਲੱਗ ਪਿਆ ਹੈ, ਅਗਿਆਨ ਦੇ ਅਧੀਨ। ਜਿਵੇਂ ਕੋਈ ਆਦਮੀ ਨਸ਼ੇ ਦੇ ਅਧੀਨ ਹੋ ਕੇ ਆਪਣੇ ਆਪ ਨੂੰ ਭੁੱਲ ਜਾਂਦਾ ਹੈ, ਦੇਹ ਦੀ ਸੋਝੀ ਭੁੱਲ ਜਾਂਦਾ ਹੈ। ਦੇਖਦੇ ਨਹੀਂ? ਬਹੁਤਾ ਨਸ਼ਾ ਪੀ ਲਏ ਕੋਈ, ਕੀ ਹਾਲਤ ਹੁੰਦੀ ਹੈ ਉਸ ਦੀ? ਇਸੀ ਤਰ੍ਹਾਂ ਹੀ ਇਸ ਨੂੰ ਅਗਿਆਨ ਦਾ ਨਸ਼ਾ ਚੜ੍ਹਿਆ ਹੈ, ਜਿਸ ਨਸ਼ੇ ਦੇ ਅਧੀਨ ਹੋ ਕੇ ਆਪਣਾ ਆਪ ਭੁੱਲ ਗਿਆ। ਬਜਾਇ ਆਪਣੇ ਆਪੇ 'ਜੋ ਅਸਲੀ ਇਹਦਾ ਆਪਣਾ ਆਪਾ ਹੈ, ਉਸਦੇ' ਆਪਣੇ ਆਪ ਨੂੰ ਜਿਸਮ

---

[1] (ਮਾਰੂ ਸੋਲਹੇ ਮਹਲਾ ੫ – ੧੦੭੫)
[2] (ਵਾਰਾਂ ਭਾਈ ਗੁਰਦਾਸ ਜੀ ਵਾਰ ੧ ਪਉੜੀ ੩)
[3] (ਸੋਰਠਿ ਮਹਲਾ ੯ – ੬੩੧)

ਆਪਣਾ ਆਪ ਮੰਨਣ ਲੱਗ ਪਿਆ। ਯਾ ਜਿਵੇਂ ਕਿਸੇ ਨਸ਼ੇ ਦੇ ਅਧੀਨ ਹੋ ਕੇ ਮਕਾਨ ਦਾ ਮਾਲਕ ਆਪਣੇ ਆਪ ਨੂੰ ਬਜਾਇ 'ਮਕਾਨ ਦੇ ਮਾਲਕ' ਦੇ 'ਮਕਾਨ' ਮੰਨਣ ਲੱਗ ਪਵੇ। ਇਉਂ ਕਹਿ ਲਉ ਯਾ ਘੋੜੇ ਦਾ ਸਵਾਰ ਆਪਣੇ ਆਪ ਨੂੰ ਬਜਾਇ 'ਸਵਾਰ' ਦੇ 'ਘੋੜਾ' ਮੰਨਣ ਲੱਗ ਪਏ, ਕਿਸੇ ਨਸ਼ੇ ਯਾ ਗ਼ਲਤੀ ਦੇ ਅਧੀਨ ਯਾ ਦਿਮਾਗ਼ ਦੇ ਵਿੱਚ ਫ਼ਰਕ ਹੋਣ ਕਰਕੇ। ਇਹੋ ਜਿਹੀ ਹਾਲਤ ਹੀ ਇਸਦੀ ਹੈ। ਇਸੀ ਨੂੰ ਅਗਿਆਨ ਕਹਿੰਦੇ ਹਨ ਯਾ ਜਹਾਲਤ ਦਾ ਪੜਦਾ ਕਹਿੰਦੇ ਹਨ, ਭੁੱਲ ਦਾ ਪੜਦਾ ਕਹਿੰਦੇ ਹਨ, ਅਵਿੱਦਿਆ ਆਦਿ ਦਾ; ਇਹਨਾਂ ਦੇ ਕਈ ਨਾਂ ਰੱਖੇ ਹੋਏ ਹਨ। ਇਹੀ ਸਾਰੇ ਦੁੱਖਾਂ ਦਾ ਦਰਅਸਲ ਮੂਲ ਹੈ।

ਸੋ ਇਉਂ, ਇਹ ਜੀਵ ਆਤਮਾ ਕਈ ਅਨੇਕਾਂ ਜਨਮ ਫਿਰਦਾ ਫਿਰਦਾ ਹੋਰ ਇੱਕ ਘੱਟ ਚੌਰਾਸੀ ਲੱਖ ਜੀਆ ਜੂਨ ਯਾਨਿ ਇੱਕ ਘੱਟ ਚੁਰਾਸੀ ਲੱਖ ਜਿਸਮ ਧਾਰਦਾ ਹੋਇਆ 'ਮਨੁੱਖ ਤੋਂ ਪਹਿਲੇ' ਫਿਰ ਮਾਨੁਖ ਦੇਹ ਨੂੰ ਪ੍ਰਾਪਤ ਹੋਇਆ ਹੈ। ਪਹਿਲੇ ਇਸਨੇ ਇਤਿਆਦਿਕ ਬੇਅੰਤ ਇਹੋ ਜਿਹੀਆਂ ਜੂਨੀਆਂ ਪ੍ਰਾਪਤ ਕੀਤੀਆਂ ਹਨ।

*ਧਾਰਨਾ:-*

*ਬੁਹਤੇ ਜੁਗ ਫਿਰਦੇ ਫਿਰਦੇ ਨੂੰ* ...੨

*ਅੰਤਰਾ:-*

*ਮਾਣਸ ਦੇਹੀ ਮਿਲ ਗਈ, ਬਹੁਤੇ ਜੁਗ ਫਿਰਦੇ ਫਿਰਦੇ* ...੨

**ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥**
**ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥**[੧]

ਬਹੁਤੇ ਜੁਗ ਫਿਰਦੇ ਫਿਰਦੇ ਨੂੰ ਮਾਨੁਖ ਦੇਹ ਪ੍ਰਾਪਤ ਹੋ ਗਈ। ਯਾਨਿ ਮਨੁੱਖਾ ਦੇਹ ਇਸ ਨੂੰ ਇੱਕ ਕਿਸਮ ਦਾ ਚੋਲਾ ਯਾ ਇਸ ਨੂੰ ਘੋੜਾ ਮਿਲਿਆ ਹੋਇਆ ਹੈ। ਇਹ ਜੀਵ ਆਤਮਾ ਨੇ ਇਸ ਘੋੜੇ ਤੇ ਸਵਾਰ ਹੋ ਕੇ ਇਸ ਨੇ ਪ੍ਰਭੂ ਦੇ ਮਿਲਣ ਦੀ ਯਾਤਰਾ ਕਰਨੀ ਹੈ ਮਾਨੁਖ ਤਨ ਦੇ ਵਿੱਚ। ਇਹਦਾ ਇਹ ਪ੍ਰਯੋਜਨ ਹੈ।

ਗੁਰੂ ਕਲਗੀਧਰ ਮਹਾਰਾਜ, ਦਸਮ ਪਾਤਸ਼ਾਹ ਜੀ ਨੇ ਆਖੇਰ ਬਿਰਤ ਕੀਤਾ ਹੈ ਯਾਨਿ ਸ਼ਿਕਾਰ ਖੇਡਿਆ, ਜੀਵਾਂ ਦੇ ਉਧਾਰ ਵਾਸਤੇ। ਆਪ ਜੀ ਦੇ ਹੱਥੋਂ ਜਿਹੜਾ ਕੋਈ ਜੀਵ ਜੰਤ ਮਰਦਾ ਸੀ, ਉਹ ਮੁੜ ਜਨਮ ਜਨਮਾਂਤਰ ਦੇ ਚੱਕਰ ਵਿੱਚ ਨਹੀਂ ਸੀ ਆਉਂਦਾ, ਮੁਕਤ ਹੋ ਜਾਂਦੀ ਸੀ ਉਸ ਦੀ, ਉਨ੍ਹਾਂ ਦਾ। ਗੁਰੂ ਛੇਵੇਂ ਪਾਤਸ਼ਾਹ, ਦਸਮ ਪਾਤਸ਼ਾਹ ਨੇ ਸ਼ਿਕਾਰ ਖੇਲ੍ਹਿਆ।

ਸੋ ਇਉਂ, ਆਪ ਜੀ ਜਦੋਂ ਦੱਖਣ ਦੇਸ਼ ਵਿੱਚ ਨਾਦੇੜ, ਹਜ਼ੂਰ ਸਾਹਿਬ ਸ਼ਿਕਾਰ ਘਾਟ ਜਿੱਥੇ ਹੈ 'ਜਿਹੜੇ ਸੱਜਣਾਂ ਨੇ ਦਰਸ਼ਨ ਕੀਤਾ ਹੈ' ਉੱਥੇ ਪਹੁੰਚੇ ਹਨ, ਉੱਥੇ ਆਖੇਰ ਬਿਰਤ ਕੀਤਾ ਤੇ ਇੱਕ ਸਹੇ ਦਾ ਸ਼ਿਕਾਰ ਕੀਤਾ। ਸਿੱਖਾਂ ਪੁੱਛਿਆ, "ਗ਼ਰੀਬ ਨਿਵਾਜ਼! ਇਹਦੀ ਬਾਬਤ ਕ੍ਰਿਪਾ ਕਰਕੇ ਦੱਸੋ, ਇਸ ਦੀ ਕੀ ਹਕੀਕਤ ਹੈ?" ਹਜ਼ੂਰ ਨੇ ਫੁਰਮਾਇਆ, "ਪ੍ਰੇਮੀਉਂ! ਇਹ ਸਿਆਲਕੋਟ ਵਾਲਾ ਮੂਲਾ ਹੈ। ਗੁਰੂ ਨਾਨਕ ਆਦਿ ਜਾਮੇ ਦੇ ਵਿੱਚ ਇਹ ਗੁਰੂ ਨਾਨਕ ਜੀ ਦਾ ਸਿੱਖ ਸੀ।"

ਗੁਰੂ ਨਾਨਕ ਜੀ ਸਿਆਲਕੋਟ ਪਹੁੰਚ ਕੇ ਬਾਹਰ ਸ਼ਹਿਰ ਦੇ ਬੈਠੇ ਹਨ। ਮਰਦਾਨੇ ਨੂੰ ਹੁਕਮ ਹੋਇਆ, "ਮਰਦਾਨਿਆ! ਨਿਰੰਕਾਰ ਦਾ ਜਸ ਕਰ। ਪ੍ਰਭੂ ਦਾ ਜਸ ਸੁਣਾ।" ਮਰਦਾਨੇ ਨੇ ਰਬਾਬ ਦੇ ਨਾਲ ਨਿਰੰਕਾਰ ਦਾ ਜਸ ਕੀਤਾ ਵਾਹਿਗੁਰੂ ਦੀ ਸਿਫ਼ਤ ਸ਼ਲਾਘਾ ਕੀਤੀ:

---

[੧] (ਸੋਰਠਿ ਮਹਲਾ ੯ – ੬੩੧)

*ਧਾਰਨਾ:–*

*ਜੀ ਮੈਂ ਸਾਰ ਜਾਣਾ ਤੇਰੀ, ਜੀ ਮੈਂ ਸਾਰ ਨਾ ਜਾਣਾ ਤੇਰੀ ...੨*

*ਅੰਤਰਾ:–*

*ਜੀ ਮੈਂ ਸਾਰ ਜਾਣਾ ਤੇਰੀ, ਜੀ ਮੈਂ ਸਾਰ ਨਾ ਜਾਣਾ ਤੇਰੀ ...੨*

**ਤੂ ਠਾਕੁਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ ॥**
**ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ ॥**
**ਸਾਰ ਨ ਜਾਣਾ ਤੂ ਵਡ ਦਾਣਾ ਕਰਿ ਮਿਹਰੰਮਤਿ ਸਾਂਈ ॥**
**ਕਿਰਪਾ ਕੀਜੈ ਸਾ ਮਤਿ ਦੀਜੈ ਆਠ ਪਹਰ ਤੁਧੁ ਧਿਆਈ ॥**
**ਗਰਬੁ ਨ ਕੀਜੈ ਰੇਣ ਹੋਵੀਜੈ ਤਾ ਗਤਿ ਜੀਅਰੇ ਤੇਰੀ ॥**
**ਸਭ ਊਪਰਿ ਨਾਨਕ ਕਾ ਠਾਕੁਰੁ ਮੈ ਜੇਹੀ ਘਣ ਚੇਰੀ ਰਾਮ ॥੧॥**[੧]

ਇਤਿਆਦਿ ਮਰਦਾਨੇ ਨੇ ਕੀਰਤਨ ਸੁਣਾਇਆ। ਸਮਾਪਤੀ ਤੋਂ ਗੁਰੂ ਬਾਬਾ ਜੀ ਨੇ ਮਰਦਾਨੇ ਨੂੰ ਇੱਕ ਟਕਾ ਦਿੱਤਾ, "ਮਰਦਾਨਿਆ! ਸ਼ਹਿਰ ਵਿੱਚ ਜਾਹ। ਇੱਕ ਪੈਸੇ ਦਾ ਸੱਚ ਤੇ ਇੱਕ ਦਾ ਝੂਠ ਖ਼ਰੀਦ ਕੇ ਲੈ ਆ।" ਟਕਾ ਦੋ ਪੈਸਿਆਂ ਦਾ ਹੁੰਦਾ ਹੈ। ਮਰਦਾਨਾ ਸ਼ਹਿਰ ਜਾਂਦਾ ਹੈ, ਦੁਕਾਨਾਂ ਤੇ ਪੁੱਛਦਾ ਫਿਰਦਾ ਹੈ। ਸਭ ਦੁਕਾਨਾਂ ਵਾਲੇ ਜਵਾਬ ਦੇਈ ਜਾਂਦੇ ਹਨ 'ਸੱਚ ਝੂਠ ਦੀ ਕੋਈ ਦੁਕਾਨ ਨਹੀਂ। ਇਹ ਸੌਦਾ ਨਹੀਂ ਲੱਭਣਾ ਕਿਤੋਂ' ਇਹ ਸਾਰੇ ਕਹੀਂ ਜਾਂਦੇ ਹਨ। ਪਰ ਮਰਦਾਨਾ ਅੱਗੇ ਤੇ ਅੱਗੇ ਵਧ ਕੇ ਸਭ ਨੂੰ ਪੁੱਛਦਾ ਹੈ। ਅਖ਼ੀਰ ਇੱਕ ਦੁਕਾਨ ਤੇ ਪਹੁੰਚਿਆ। ਉਸ ਦੁਕਾਨ ਦਾ ਮਾਲਕ, ਇੱਕ ਚੜ੍ਹਦੀ ਉਮਰ ਦਾ ਮੁੰਡਾ, 'ਖੱਤਰੀਆਂ ਦਾ ਨੌਜਵਾਨ ਮੁੰਡਾ' ਜਿਸਦਾ ਨਾਂ ਮੂਲਾ ਸੀ; ਕੁਛ ਕੁਛ ਫਕੀਰਾਂ ਦੀ ਸੁਹਬਤ ਕਰਨ ਵਾਲਾ ਸੀ। ਸੋ, ਉਸ ਦੀ ਦੁਕਾਨ ਤੇ ਪਹੁੰਚਿਆ। ਉਹਨੂੰ ਜਾ ਕੇ ਕਿਹਾ, "ਬਈ! ਇੱਕ ਪੈਸੇ ਦਾ ਸੱਚ ਤੇ ਇੱਕ ਦਾ ਝੂਠ ਚਾਹੀਦਾ ਹੈ।" ਉਹ ਕਹਿੰਦਾ, "ਲਿਆ, ਇਹ ਮੈਂ ਦੇ ਦਿੰਦਾ ਹਾਂ।" ਉਸ ਨੇ ਕਾਗ਼ਜ਼ ਦੇ ਉੱਪਰ ਲਿਖ ਦਿੱਤਾ, ਮਰਨਾ ਸੱਚ ਅਰ ਜੀਉਣਾ ਝੂਠ।

ਗੱਲ ਵੀ ਦਰੁਸਤ ਹੈ, ਮਰਨਾ ਕਦੇ ਨਹੀਂ ਟਲ ਸਕਦਾ। ਜੀਵਨ ਚਾਰ ਦਿਹਾੜੇ ਦਾ ਹੈ, ਝੂਠਾ ਹੈ। ਸੋ, ਇਹ ਕਾਗ਼ਜ਼ ਲੈ ਕੇ ਮਰਦਾਨਾ ਗੁਰੂ ਬਾਬਾ ਜੀ ਦੇ ਚਰਨਾਂ ਵਿੱਚ ਹਾਜ਼ਰ ਹੋਇਆ। ਕਾਗ਼ਜ਼ ਰੱਖ ਦਿੱਤਾ, ਗੁਰੂ ਬਾਬੇ ਨੇ ਪੜ੍ਹਿਆ। ਹੁਕਮ ਹੋਇਆ, "ਮਰਦਾਨਿਆ! ਜਿਸ ਨੇ ਇਹ ਸੌਦਾ ਦਿੱਤਾ ਹੈ, ਜ਼ਰਾ ਉਹਨੂੰ ਬੁਲਾ ਕੇ ਤਾਂ ਲਿਆ।" ਮਰਦਾਨਾ ਫਿਰ ਸ਼ਹਿਰ ਜਾਂਦਾ ਹੈ। ਉਸ ਮੂਲੇ ਨੂੰ ਕਹਿਣ ਲੱਗਾ "ਬਈ! ਤੈਨੂੰ ਮੇਰੇ ਗੁਰੂ ਜੀ, ਗੁਰੂ ਬਾਬਾ ਜੀ ਯਾਦ ਕਰਦੇ ਹਨ; ਚੱਲ!" ਮੂਲਾ ਉੱਠ ਖੜ੍ਹਾ ਹੋਇਆ। ਹਜ਼ੂਰ ਦੇ ਚਰਨਾਂ ਵਿੱਚ ਪਹੁੰਚਿਆ, ਨਮਸਕਾਰ ਕੀਤੀ। ਗੁਰੂ ਜੀ ਨੇ ਪੁੱਛਿਆ, "ਮੂਲਿਆ! ਐਹ ਕਾਗ਼ਜ਼ ਤੇਰਾ ਲਿਖਿਆ ਹੈ?" ਉਸ ਨੇ ਦੋਵੇਂ ਹੱਥ ਜੋੜ ਕੇ ਪ੍ਰਾਰਥਨਾ ਕੀਤੀ, "ਹਾਂ ਪ੍ਰਭੂ! ਗ਼ਰੀਬ ਨਿਵਾਜ਼! ਇਹ ਇਸ ਦਾਸ, ਕੀਟ ਦਾ ਹੀ ਲਿਖਿਆ ਹੈ। ਮਰਨਾ ਸੱਚ ਤੇ ਜਿਊਣਾ ਝੂਠ? ਹਾਂ, ਗ਼ਰੀਬ ਨਿਵਾਜ਼! ਇਹ ਬਈ ਮਰਨਾ ਸੱਚ, ਫੇਰ ਜੀਵਨ ਝੂਠ ਹੈ।"

---

[੧] (ਰਾਗੁ ਸੂਹੀ ਛੰਤ ਮਹਲਾ ੫ ਘਰੁ ੩ – ੭੭੯)

"ਫਿਰ ਮਰਨ ਤੋਂ ਬਾਅਦ ਦੀ ਅਵਸਥਾ ਨੂੰ ਕਿਉਂ ਨਹੀਂ ਸੰਭਾਲਦਾ? ਅਗਰ ਤੇਰੇ ਚਿੱਤ ਵਿੱਚ ਐਸੀ ਹੀ ਗੱਲ ਬੈਠੀ ਹੋਈ ਹੈ, ਮਰਨਾ ਸੱਚ ਹੈ, ਜੀਵਨ ਝੂਠ ਹੈ। ਮਰਨ ਤੋਂ ਬਾਅਦ ਵੀ ਕੋਈ ਜੀਵਨ ਹੈ। ਉਸਨੂੰ ਸ਼ਾਨਦਾਰ ਬਣਾਉਣ ਦੀ ਕਿਉਂ ਨਹੀਂ ਕੋਸ਼ਿਸ਼ ਕਰਦਾ, ਉਪਾਅ ਕਰਦਾ?"

ਗੁਰੂ ਬਾਬਾ ਜੀ ਦੇ ਬਚਨਾਂ ਦਾ ਕੁਛ ਐਹੋ ਜਿਹਾ ਅਸਰ ਹੋਇਆ ਉਸ ਦੇ ਉੱਪਰ, ਉਸੀ ਵਕਤ ਸਭ ਕੁਛ ਛੱਡ ਛਡਾ ਕੇ ਗੁਰੂ ਜੀ ਨਾਲ ਉਹ ਬੜੀ ਦੇਰ ਤੱਕ ਫਿਰਦਾ ਰਿਹਾ। ਗੁਰੂ ਜੀ ਨੇ ਸੱਤਾਂ ਦੀਪਾਂ ਨਵਾਂ ਖੰਡਾਂ ਦਾ ਚੱਕਰ ਲਗਾਇਆ। ਪੈਦਲ ਸਫ਼ਰ ਕੀਤਾ। ਕਿਉਂਕਿ ਉਨ੍ਹਾਂ ਸਮਿਆਂ ਦੇ ਵਿੱਚ ਇਹੋ ਜਿਹੇ ਹੋਰ ਸਾਧਨ ਨਹੀਂ ਸਨ। ਹਵਾਈ ਜਹਾਜ਼ ਸਾਡੇ ਦੇਸ਼ ਵਿੱਚ ਨਹੀਂ ਸਨ; ਮੋਟਰਾਂ ਨਹੀਂ ਸਨ; ਰੇਲਾਂ ਨਹੀਂ ਸਨ; ਅੱਛੇ ਰਸਤੇ ਨਹੀਂ ਸਨ। ਪੈਦਲ ਸਫ਼ਰ ਗੁਰੂ ਬਾਬੇ ਨੇ ਕੀਤਾ, ਜੰਗਲਾਤ ਬਹੁਤੇ ਹੁੰਦੇ ਸਨ। ਯਾ ਦੂਰ-ਦੁਰੇਡੇ ਜਾਣਾ ਹੁੰਦਾ ਤਾਂ ਸੁਰਤੀ ਦੀ ਸਵਾਰੀ ਕੀਤੀ। ਹੁਕਮ ਕਰਨਾ, "ਭਾਈ ਬਾਲਾ! ਮਰਦਾਨਾ! ਨੇਤ੍ਰ ਮੀਟੋ।" ਨੇਤ੍ਰ ਮੀਟਣੇ, ਐਥੇ ਬੈਠੇ ਨੇ, ਹਜ਼ਾਰਾਂ ਮੀਲਾਂ ਤੇ, ਉੱਥੇ ਬੈਠੇ ਨੇ। ਇਉਂ ਸੁਰਤੀ ਦੀ ਸਵਾਰੀ ਕੀਤੀ। ਇਉਂ ਇਹ ਮੂਲਾ ਗੁਰੂ ਬਾਬਾ ਜੀ ਨਾਲ, ਗੁਰੂ ਜੀ ਦੇ ਬਹੁਤ ਸਾਰੇ ਕੌਤਕ ਦੇਖਦਾ ਰਿਹਾ, ਨਾਲ ਰਹਿ ਕੇ।

ਸੋ, ਇਕ ਦਫ਼ਾ ਦਾ ਜ਼ਿਕਰ; 'ਇਹ ਮੰਗਿਆ ਹੋਇਆ ਸੀ ਦਰਅਸਲ ਵਿਆਹਿਆ ਨਹੀਂ ਸੀ' ਉਨ੍ਹਾਂ ਦਿਨਾਂ ਦੇ ਵਿੱਚ ਜਦੋਂ ਇਹ ਗੁਰੂ ਜੀ ਨਾਲ ਚਲਾ ਗਿਆ; ਘਰ ਦੇ ਪਿੱਛੋਂ ਸਲਾਹਾਂ ਕਰਦੇ ਹਨ, ਸੋਚਦੇ ਹਨ 'ਲੜਕੀ ਸਿਆਣੀ ਹੋ ਗਈ। ਪਤਾ ਨਹੀਂ ਲੜਕਾ ਕਿੱਧਰ ਚਲਾ ਗਿਆ? ਫਕੀਰਾਂ ਨਾਲ ਚਲਾ ਗਿਆ ਹੈ। ਯਾ ਤਾਂ ਆ ਜਾਂਦਾ ਚੰਗੀ ਗੱਲ ਸੀ। ਅਗਰ ਐਸਾ ਨਹੀਂ ਸੀ, ਜੇ ਨਹੀਂ ਆਉਣਾ, ਉਹਨੇ ਸਾਰੀ ਜ਼ਿੰਦਗੀ ਫਕੀਰਾਂ ਨਾਲ ਹੀ ਗੁਜ਼ਾਰਨੀ ਹੈ ਤਾਂ ਲੜਕੀ ਦੇ ਵਾਸਤੇ ਕੁਛ ਹੋਰ ਉਪਾਅ ਕਰਦੇ। ਸਿਆਣੀਆਂ ਲੜਕੀਆਂ ਘਰ ਨਹੀਂ ਰੱਖੀਆਂ ਜਾਂਦੀਆਂ' ਇਹੋ ਜਿਹੇ ਕੁਛ ਵੀਚਾਰਾਂ ਘਰ ਦੇ ਕਰਦੇ ਹਨ। ਇੱਕ ਠੇਰੀ ਤੇ ਬੈਠੇ ਹਨ। ਗੁਰੂ ਜੀ ਕਹਿਣ ਲੱਗੇ, "ਮੂਲਿਆ! ਤੈਨੂੰ ਘਰ ਦੇ ਯਾਦ ਕਰਦੇ ਨੇ ਬਈ! ਕਹਿੰਦੇ ਨੇ ਯਾ ਤਾਂ ਆ ਕੇ ਵਿਆਹ ਕਰਾ ਲਵੇ। ਨਹੀਂ ਫੇਰ ਸਦਾ ਵਾਸਤੇ ਫਕੀਰਾਂ ਨਾਲ ਹੀ ਰਹਿ ਜਾਏ। ਦੱਸ ਕੀ ਖ਼ਿਆਲ ਐ?" "ਮਹਾਰਾਜ!" ਮੂਲਾ ਪੁਛਦਾ ਹੈ "ਕਿੱਡੀ ਕੁ ਦੂਰ ਹਾਂ ਸਿਆਲਕੋਟ ਤੋਂ?" ਗੁਰੂ ਜੀ ਕਹਿੰਦੇ, "ਦੂਰ ਤਾਂ ਬਹੁਤ ਹਾਂ। ਪਰ ਜੇ ਤੈਂ ਜਾਣਾ ਹੈ ਛੇਤੀ, ਤੈਨੂੰ ਕਰਤਾਰ ਪਹੁੰਚਾ ਦਏਗਾ।" ਫਿਰ ਕਹਿਣ ਲੱਗਾ, "ਮਹਾਰਾਜ! ਇਹ ਵੀ ਗੱਲ ਠੀਕ ਹੈ। ਪਰ ਅੱਗੇ ਜੇ ਵਿਵਾਹ ਸ਼ਾਦੀ ਹੈ, ਉਹਦੇ ਵਾਸਤੇ ਰੁਪਇਆ ਪੈਸਾ ਚਾਹੀਦਾ ਹੈ। ਮੈਂ ਤਾਂ ਕੰਮ ਕਾਰ ਛੱਡਕੇ ਦੁਕਾਨ ਜੋ ਕਰਦਾ ਕਰਾਉਂਦਾ ਸੀ, ਕਿੰਨੇ ਸਾਲਾਂ ਦਾ ਆਪ ਨਾਲ ਰਹਿੰਦਾ ਹਾਂ। ਪੈਸੇ ਬਿਨਾਂ ਕੀ ਕੰਮ ਚਲਣਾ ਹੈ?"

"ਇਹ ਵੀ ਗੱਲ ਹੋ ਜਾਊ। ਤੂੰ ਆਪਣੇ ਦਿਲ ਦੀ ਦੱਸ।" ਗੁਰੂ ਜੀ ਕਹਿਣ ਲੱਗੇ।

ਉਹ ਚੁੱਪ ਕਰ ਗਿਆ। ਸਮਝੇ, ਬਈ ਜਾਣ ਦੀ ਇੱਛਾ ਹੈ ਇਸਦੀ। ਕਹਿਣ ਲੱਗੇ, "ਐਹ ਦੋ ਬੁੱਕ ਰੋੜਾਂ ਦੇ ਪੱਲੇ ਬੰਨ੍ਹ ਲੈ।" ਦੋ ਬੁੱਕ ਰੋੜਾਂ ਦੇ ਪੱਲੇ ਬੰਨ੍ਹ ਲਏ। ਸੋਨੇ ਦੇ ਬਣ ਜਾਂਦੇ ਹੈ। "ਨੇਤ੍ਰ ਮੀਟ, ਆਪਣੇ ਘਰ ਦਾ ਧਿਆਨ ਧਰ।" ਨੇਤ੍ਰ ਮੀਟੇ ਮੂਲੇ ਨੇ, ਘਰ ਦਾ ਧਿਆਨ ਕੀਤਾ। ਯਾ ਉੱਥੇ ਬੈਠਾ ਸੀ ਯਾ ਘਰ ਬੈਠਾ ਹੋਇਆ ਹੈ। ਸੰਬੰਧੀ ਬੜੇ ਖ਼ੁਸ਼ ਹੋਏ, "ਮੂਲਿਆ! ਤੈਨੂੰ ਹੁਣੇ ਯਾਦ ਕੀਤਾ ਸੀ। ਬੜੀ ਚੰਗੀ ਗੱਲ ਹੋਈ, ਤੂੰ ਆ ਗਿਆ ਹੈਂ।" ਖ਼ੈਰ ਬੜੀਆਂ ਖ਼ੁਸ਼ੀਆਂ ਹੋਈਆਂ। ਸੋ, ਵਿਵਾਹ ਸ਼ਾਦੀ ਹੋ ਗਈ। ਫੇਰ ਉਸੀ ਤਰ੍ਹਾਂ ਆਪਣਾ ਕੰਮ ਕਾਰ ਕਰਨ ਲੱਗ ਪਿਆ, ਦੁਕਾਨ ਵਗ਼ੈਰਾ ਦਾ।

ਇਸੀ ਤਰ੍ਹਾਂ ਕਈ ਸਾਲ ਗੁਜ਼ਰ ਗਏ। ਗੁਰੂ ਬਾਬਾ ਜੀ ਫਿਰ ਫਿਰਦੇ-ਫਿਰਦੇ ਕਿਤੇ ਫਿਰ ਸਿਆਲਕੋਟ ਆਏ। ਬਾਹਰ ਬੈਠੇ ਇੱਕ ਪਿੱਪਲ ਦੇ ਹੇਠਾਂ ਰਿਹਾਇਸ਼ ਰੱਖੀ। ਹੁਕਮ ਕੀਤਾ, "ਮਰਦਾਨਿਆ!

ਬਈ ਆਪਣੇ ਨਾਲ ਬੜੀ ਦੇਰ ਤੱਕ ਫਿਰਦਾ ਰਿਹਾ ਹੈ ਮੂਲਾ। ਜਾਹ ਉਹਨੂੰ ਬੁਲਾ ਕੇ ਲਿਆ।" ਮਰਦਾਨਾ ਘਰ ਜਾਂਦਾ ਹੈ ਪੁੱਛਦਾ-ਪੁੱਛਦਾ, ਮੂਲੇ ਦਾ ਘਰ ਪੁੱਛਿਆ। ਦੂਰੋਂ, ਜਦ ਉਸਦੇ ਘਰ ਵਾਲੀ ਨੇ ਦੇਖਿਆ ਬਈ ਫਕੀਰ ਆ ਰਹੇ ਹਨ; ਉਹਨੂੰ ਪਹਿਲੇ ਪਤਾ ਸੀ ਪਹਿਲਾਂ ਫਕੀਰਾਂ ਨਾਲ ਚਲਾ ਗਿਆ ਸੀ; ਚਿੱਤ ਵਿੱਚ ਡਰ ਬੈਠਾ ਹੋਇਆ ਸੀ, ਫੇਰ ਨਾ ਕਿਤੇ ਚਲਿਆ ਜਾਵੇ। ਇਉਂ ਦੂਰੋਂ ਮਰਦਾਨੇ ਨੂੰ ਆਉਂਦਾ ਦੇਖਿਆ। ਉਸਦਾ ਲਿਬਾਸ ਪਹਿਚਾਣ ਕੇ ਫਕੀਰਾਂ ਵਾਲਾ ਤੇ ਲੁਕੋ ਦਿੱਤਾ ਮੂਲੇ ਨੂੰ ਅੰਦਰ ਪਾਥੀਆਂ ਵਾਲੇ ਘਰ। ਕਹਿਣ ਲੱਗੀ, "ਲੁਕ ਜਾ, ਮੈਂ ਕਹਿ ਦਿਆਂਗੀ ਬਈ ਹੈ ਨਹੀਂ ਘਰ।"

ਖ਼ੈਰ ਇਸੀ ਤਰ੍ਹਾਂ ਮੂਲਾ ਲੁਕ ਗਿਆ। ਮਰਦਾਨੇ ਨੇ ਜਾ ਕਿਹਾ, "ਭਾਈ ਬੀਬੀ! ਮੂਲੇ ਨੂੰ ਗੁਰੂ ਜੀ ਯਾਦ ਕਰਦੇ ਹਨ।" ਉਹ ਕਹਿੰਦੀ, "ਬਾਬਾ! ਹੈ ਹੀ ਨਹੀਂ ਏਥੇ, ਘਰ ਨਹੀਂ ਹੈ।" ਮਰਦਾਨਾ ਮੁੜ ਆਇਆ। ਆ ਕੇ ਅਰਜ਼ ਕਰ ਦਿੱਤੀ, "ਗ਼ਰੀਬ ਨਿਵਾਜ਼! ਘਰ ਹੈ ਨਹੀਂ।" ਗੁਰੂ ਜੀ ਕਹਿਣ ਲੱਗੇ, "ਜਾਹ ਉਹਨੂੰ ਕਹਿ, ਗੁਰੂ ਪੀਰਾਂ ਤੋਂ ਮੂੰਹ ਨਹੀਂ ਲੁਕੋਈਂਦਾ।" ਫੇਰ ਮਰਦਾਨਾ ਜਾਂਦਾ ਹੈ। ਫੇਰ ਉਸ ਲੜਕੀ ਨੂੰ ਕਿਹਾ, "ਭਾਈ! ਗੁਰੂ ਜੀ ਯਾਦ ਕਰਦੇ ਹਨ ਮੂਲੇ ਨੂੰ।" ਉਹ ਫਿਰ ਕਹਿੰਦੀ ਹੈ, "ਬਾਬਾ! ਹੈ ਨਹੀਂ ਏਥੇ, ਕਿਤੇ ਲਾਂਭ ਗਿਆ ਹੈ।" ਹੈ ਤਾਂ ਘਰ ਹੀ ਸੀ ਭਾਵੇਂ ਲੇਕਿਨ ਉਸਦੇ ਚਿੱਤ ਵਿੱਚ ਡਰ ਬੈਠਾ ਸੀ, ਫਿਰ ਚਲਾ ਗਿਆ, ਫਿਰ ਨਾ ਕਿਤੇ ਘਰ ਛੱਡ ਜਾਵੇ। ਇਹ ਉਹਦੇ ਚਿੱਤ ਵਿੱਚ ਡਰ ਬੈਠਾ ਸੀ। ਖ਼ੈਰ ਦੂਜੀ ਵਾਰੀ ਫਿਰ ਮਰਦਾਨੇ ਨੇ ਆ ਕੇ ਅਰਜ਼ ਕਰ ਦਿੱਤੀ, "ਗ਼ਰੀਬ ਨਿਵਾਜ਼! ਹੈ ਨਹੀਂ, ਲੜਕੀ ਕਹਿੰਦੀ ਹੈ।" ਤੀਜੀ ਵਾਰ ਫੇਰ ਭੇਜਿਆ, "ਮਰਦਾਨਿਆ! ਜਾਹ। ਉਹਨੂੰ ਕਹਿ, ਗੁਰੂ ਪੀਰਾਂ ਤੋਂ ਮੂੰਹ ਨਹੀਂ ਲੁਕੋਈਂਦਾ। ਬੜੀ ਦੇਰ ਬਾਅਦ ਅਸੀਂ ਆਏ ਹਾਂ।" ਸੋ, ਤੀਜੀ ਦਫ਼ਾ ਫੇਰ ਮਰਦਾਨਾ ਜਾਂਦਾ ਹੈ। ਤੀਜੀ ਦਫ਼ਾ ਇਹੀ ਗੱਲ ਕਹੀ, "ਬਾਬਾ! ਉਹ ਤਾਂ ਕਿਤੇ ਹੋਰ ਪਿੰਡ ਗਿਆ ਹੈ। ਏਥੇ ਹੈ ਹੀ ਨਹੀਂ।" ਸੋ, ਜਦੋਂ ਮਰਦਾਨੇ ਨੇ ਆ ਕੇ ਗੁਰੂ ਬਾਬੇ ਨੂੰ ਕਿਹਾ, "ਸੱਚੇ ਪਾਤਸ਼ਾਹ! ਉਹ ਲੜਕੀ ਤਾਂ ਕਹਿੰਦੀ ਹੈ, ਐਸ ਪਿੰਡ ਹੀ ਨਹੀਂ ਹੈ, ਘਰ ਤਾਂ ਘਰ; ਕਿਤੇ ਲਾਂਭ ਗਿਆ ਹੈ।"

"ਅੱਛਾ!" ਕਹਿੰਦੇ "ਲਾਂਭ ਗਿਆ ਤਾਂ ਲਾਂਭ ਹੀ ਗਿਆ ਫੇਰ।"

ਗੁਰੂ ਜੀ ਥੋੜ੍ਹੀ ਜਿਹੀ ਕੋਪ ਦ੍ਰਿਸ਼ਟੀ ਹੋਈ, ਕਾਲਾ ਸੱਪ ਨਿੱਕਲਿਆ ਪਾਥੀਆਂ ਵਿਚੋਂ, ਲੜ ਜਾਂਦਾ ਹੈ। ਉਸੀ ਵਕਤ ਮੂਲਾ ਮਰ ਜਾਂਦਾ ਹੈ। ਮਰੇ ਨੂੰ; ਚਿੱਤ ਵਿੱਚ ਖ਼ਿਆਲ ਤਾਂ ਸੀ ਕਿ ਅਵੱਗਿਆ ਕੀਤੀ ਹੈ ਗੁਰੂ ਦੀ, ਤਿੰਨ ਦਫ਼ਾ ਬੁਲਾਇਆ, ਨਹੀਂ ਆਇਆ। ਗੁਰੂ ਦੇ ਹੁਕਮ ਦੀ ਅਦੂਲੀ ਕੀਤੀ ਹੈ। ਫ਼ਲ ਤਾਂ ਅਵੱਸ਼ ਮਿਲਦਾ ਹੀ ਹੈ। ਸੋ, ਅਖ਼ੀਰ ਚੱਕ ਕੇ ਗੁਰੂ ਜੀ ਦੇ ਅੱਗੇ ਲਿਆ ਰੱਖਿਆ ਮੋਇਆ ਮਰਿਆ ਹੋਇਆ। "ਗ਼ਰੀਬ ਨਿਵਾਜ਼! ਆਪ ਦਾ ਸੇਵਕ ਹੈ, ਆਪ ਦਾ ਸਿੱਖ ਹੈ; ਕ੍ਰਿਪਾ ਕਰੋ। ਇਹਨੂੰ ਜ਼ਿੰਦਾ ਕਰੋ।" ਗੁਰੂ ਜੀ ਕਹਿੰਦੇ, "ਆਪਣਾ ਕਰਕੇ ਤਾਂ ਬੁਲਾਉਂਦੇ ਸਾਂ। ਤਿੰਨ ਦਫ਼ਾ ਬੁਲਾਇਆ, ਪਰ ਇਸ ਨੇ ਇਤਨਾ ਕਪਟ ਕੀਤਾ! ਘਰ ਹੁੰਦਿਆਂ ਸੁ ਹੁੰਦਿਆਂ ਏਨਾ ਵੀ ਨਹੀਂ ਸੋਚਿਆ ਬਈ ਮੈਂ ਇਤਨਾ ਕਿਉਂ ਚਿੱਤ ਵਿੱਚ ਕਪਟ ਰੱਖਾਂ। ਇਤਨਾ ਕੁਛ ਇਹਨੇ ਕੌਤਕ ਦੇਖੇ ਨਾਲ ਰਹਿ ਕੇ।"

"ਖ਼ੈਰ ਗ਼ਰੀਬ ਨਿਵਾਜ਼! ਹੁਣ ਬਖ਼ਸ਼ੋ, ਮਿਹਰ ਕਰੋ। ਆਪ ਸਮੱਰਥ ਹੋ, ਜ਼ਿੰਦਾ ਕਰੋ ਇਸਨੂੰ।" ਗੁਰੂ ਜੀ ਕਹਿੰਦੇ ਬਈ "ਜਿਹੜਾ ਤੀਰ ਭੱਥੇ 'ਚੋਂ ਨਿੱਕਲ ਕੇ, ਕਮਾਣ ਦੇ ਚਿੱਲੇ 'ਚ ਬੈਠ ਕੇ ਚੱਲ ਗਿਆ ਉਹ ਤਾਂ ਨਿਸ਼ਾਨੇ ਤੇ ਲੱਗ ਹੀ ਜਾਂਦਾ ਹੁੰਦਾ ਹੈ। ਉਹਨੇ ਨਿਸ਼ਾਨਾ ਫੁੰਡ ਦਿੱਤਾ। ਯਾਨਿ ਜਿਹੜਾ ਬਚਨ ਨਿੱਕਲ ਗਿਆ ਉਹ ਤਾਂ ਗਿਆ ਹੁਣ ਮੁੜਦਾ ਨਹੀਂ ਹੁੰਦਾ ਫਿਰ।"

"ਗ਼ਰੀਬ ਨਿਵਾਜ਼! ਆਪ ਸਮਰੱਥ ਹੋ। ਸਭ ਕੁਛ ਕਰ ਸਕਦੇ ਹੋ। ਬਿਨਾਂ ਸਾਹ ਤੇ ਵੀ ਰੱਖ ਸਕਦੇ ਹੋ। ਮੁਰਦਿਆਂ ਨੂੰ ਵੀ ਜ਼ਿੰਦੇ ਕਰ ਸਕਦੇ ਹੋ। ਕ੍ਰਿਪਾ ਕਰਕੇ ਬਖ਼ਸ਼ੋ।" ਕਹਿਣ ਲੱਗੇ, "ਹੁਣ ਤਾਂ ਬਚਨ ਜੋ ਹੋਣਾ ਸੀ ਹੋ ਚੁੱਕਾ ਹੈ। ਹੁਣ ਨਹੀਂ ਮੁੜਦਾ। ਬਖ਼ਸ਼ਾਂਗੇ; ਗੁਰੂ ਆਪਣੇ ਸਿੱਖ ਨੂੰ ਬਖ਼ਸ਼ਦਾ ਹੈ। ਪਰ ਜਿਹੜੀ ਗ਼ਲਤੀ ਹੈ ਉਹਦਾ ਫ਼ਲ ਵੀ ਤਾਂ ਅਕਸਰ ਮਿਲਦਾ ਹੀ ਹੈ। ਬਖਸ਼ਿਆ ਤਾਂ ਜਾਣਾ ਸੀ ਹੁਣ ਹੀ, ਲੇਕਿਨ ਹੁਣ ਦਸਮੇਂ ਜਾਮੇ ਇਸਨੂੰ ਬਖ਼ਸ਼ਾਂਗੇ। ਇਤਨੀ ਦੇਰ ਲੱਗਣੀ ਹੈ ਕਈ ਜਨਮ ਇਸਨੇ ਪਸ਼ੂ ਪੰਛੀਆਂ ਦੇ ਧਾਰਣ ਕਰਨੇ ਹਨ।"

ਗੁਰੂ ਤੇ ਬੇਮੁਖ ਦੀ ਬਾਬਤ ਹੀ ਗੁਰੂ ਅਮਰਦਾਸ ਮਹਾਰਾਜ ਇਉਂ ਫੁਰਮਾਉਂਦੇ ਨੇ।

*ਧਾਰਨਾ:-*

*ਜੇ ਕੋ ਗੁਰ ਤੇ ਬੇਮੁਖ ਹੋਵੇ ਗੁਰਾਂ ਬਿਨ ਮੁਕਤ ਨਾ ਪਾਵੇ ਜੀ ...੨*

*ਅੰਤਰਾ:-*

*ਮੁਕਤ ਨਾ ਪਾਵੇ ਜੀ, ਗੁਰਾਂ ਬਿਨ ਮੁਕਤ ਨਾ ਪਾਵੇ ਜੀ ...੨*

ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ ॥
ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ ॥
ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ ॥
ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ ॥
ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥[1]

ਸੋ ਇਉਂ ਗੁਰੂ ਜੀ ਕਹਿੰਦੇ, ਗੁਰੂ ਕਲਗੀਧਰ ਮਹਾਰਾਜ ਨੇ ਕਿਹਾ, "ਭਾਈ! ਇਹ ਓਹੀ ਮੂਲਾ ਹੈ ਸਿਆਲਕੋਟ ਵਾਲਾ। ਗੁਰੂ ਬਾਬਾ ਜੀ ਨੇ ਤਿੰਨ ਦਫ਼ਾ ਬੁਲਾਇਆ ਲੇਕਿਨ ਕਪਟ ਕੀਤਾ ਗਿਆ। ਬੇਮੁਖਤਾਈ ਜ਼ਾਹਰ ਕੀਤੀ ਗੁਰੂ ਵੱਲੋਂ। ਨਤੀਜਾ ਇਹ ਹੋਇਆ, ਕਿਤਨਾ ਵਿਛੋੜਾ ਪੈ ਗਿਆ। ਕਿਤਨੇ ਜਨਮਾਂ ਦਾ ਵਿਜੋਗ ਹੋਇਆ।"

ਸੋ ਇਉਂ ਕਰਕੇ, ਇਹ ਦ੍ਰਿਸ਼ਟਾਂਤ, ਪ੍ਰਮਾਣ ਹੈ। ਯਾਨਿ ਜੀਵ ਜਿਹੜਾ ਹੈ ਇਹ ਤਾਂ ਗੁਰੂ ਸ਼ਰਨ ਵਿੱਚ ਆ ਕੇ ਗੁਰੂ ਤੋਂ ਬੇਮੁਖ ਹੋਣ ਦਾ ਫ਼ਲ ਦੱਸਿਆ ਹੈ। ਵੈਸੇ ਹੀ ਇਹ ਜੀਵ ਆਤਮਾ ਇੱਕ ਘੱਟ ਚੁਰਾਸੀ ਲੱਖ ਜੋਨ ਭੁਗਤ ਚੁੱਕਾ ਹੈ।

ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥
ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥੨॥[2]

ਸਤਿਗੁਰੂ ਨਾਨਕ ਜੀ ਇੱਕ ਦਫ਼ਾ ਕਾਗਭਸੁੰਡ ਦੀ ਪੁਰੀ ਵਿੱਚ ਪਹੁੰਚੇ। ਉੱਥੇ ਦਰਖਤਾਂ ਦੇ ਉੱਪਰ ਕਾਂ ਹੀ ਕਾਂ ਬੈਠੇ ਹਨ। ਸਭ ਕਾਂਵਾਂ ਦਾ ਰਾਜਾ ਕਾਗਭਸੁੰਡ ਨਾਮ ਕਰਕੇ, ਉਹ ਵੀ ਬੈਠਾ ਹੈ। ਉਸ ਨੇ ਗੁਰੂ ਜੀ ਦਾ ਸਤਿਕਾਰ ਪੂਜਨ ਕੀਤਾ। ਸੋ, ਉਸ ਤਰੀਕੇ ਸਿਰ ਉੱਥੇ ਫਿਰ ਬਚਨ ਬਿਲਾਸ ਹੋਏ। ਗੁਰੂ ਜੀ ਨੇ ਪੁੱਛਿਆ ਬਈ "ਆਪ ਨੂੰ ਇਤਨਾ ਗਿਆਨ; ਇਤਨੀ ਲੰਮੇਰੀ ਉਮਰ; ਔਰ ਫੇਰ ਕਾਂ ਦੀ ਜੋਨੀ ਪੈਣ ਦਾ ਸਬੱਬ ਕੀ ਐ? ਕ੍ਰਿਪਾ ਕਰਕੇ ਦੱਸੋ।"

---

[1] (ਰਾਮਕਲੀ ਮਹਲਾ ੩ ਅਨੰਦੁ - ੯੨੦)

[2] (ਸੋਰਠਿ ਮਹਲਾ ੯ - ੬੩੧)

ਉਹ ਕਾਗਭਸੁੰਡ ਕਹਿਣ ਲੱਗਿਆ, "ਆਪ ਅੰਤਰਯਾਮੀ ਹੋ ਸਰਬੱਗ ਹੋ, ਤ੍ਰਿਕਾਲੀ ਹੋ। ਆਪ ਤੋਂ ਕੋਈ ਚੀਜ਼ ਗੁੱਝੀ ਛਿਪੀ ਨਹੀਂ ਪਰ ਜੇ ਬਜ਼ੁਰਗ ਪੁੱਛਦੇ ਨੇ, ਬੱਚੇ ਉਸ ਦਾ ਜਵਾਬ ਦਿੰਦੇ ਹੈ। ਇਸ ਕਰਕੇ ਆਪ ਦੇ ਹੁਕਮ ਦੀ ਤਾਮੀਲ ਕਰਨਾ ਮੇਰਾ ਫ਼ਰਜ਼ ਹੈ।" ਕਹਿਣ ਲੱਗਾ, ਉਹ ਆਪਣੀ ਗੱਲ ਦੱਸ ਰਿਹਾ ਹੈ, "ਮੈਂ" ਕਹਿੰਦਾ "ਮਾਨੁਖ ਤਨ ਵਿੱਚ ਇੱਕ ਸ਼ੈਵੀ ਮਹਾਤਮਾ ਦਾ ਸ਼ਿਸ਼ ਬਣਿਆ ਜੋ ਸ਼ਿਵਾਂ ਦੇ ਪੁਜਾਰੀ ਸਨ। ਸੋ ਇਉਂ, ਸ਼ਿਵ ਮੰਦਰ ਵਿੱਚ ਪਹੁੰਚ ਕੇ ਸ਼ਿਵਾਂ ਦੀ ਪੂਜਾ ਕਰਦੇ ਹੁੰਦੇ।" -ਅਸੀਂ ਗੁਰੂ ਨਾਨਕ ਦੇ ਮੰਦਰਾਂ ਵਿੱਚ ਪਹੁੰਚ ਕੇ, ਗੁਰੂ ਗ੍ਰੰਥ ਸਾਹਿਬ ਸਾਡਾ ਇਸ਼ਟ ਹੈ ਉਹਦੀ ਪੂਜਾ ਕਰਦੇ ਹਾਂ-

"ਇਉਂ ਕਰਕੇ, ਮੈਂ ਉਪਦੇਸ਼ ਦੀ ਬੜੀ ਕਮਾਈ ਕੀਤੀ, ਬੜੀ ਘਾਲਣਾ ਘਾਲੀ। ਇੱਕ ਦਿਨ ਮੈਂ ਸ਼ਿਵਾਂ ਦੇ ਮੰਦਰ ਵਿੱਚ ਬੈਠਾ ਹੋਇਆ ਹਾਂ।" ਕਹਿੰਦਾ "ਮੇਰੇ ਗੁਰੂਦੇਵ ਆ ਗਏ। ਮੈਂ ਖੜ੍ਹਾ ਨਾ ਹੋਇਆ। ਸੋ, ਉਹ ਤਾਂ ਸ਼ਾਂਤ ਚਿੱਤ ਸਨ। ਉਸ ਮੌਕੇ ਸ਼ਿਵਾ ਵੱਲੋਂ ਇਹ ਆਵਾਜ਼ ਹੋਈ, ਆਕਾਸ਼ਬਾਣੀ ਹੋਈ ਮਾਨੋ; ਕਹਿਣ ਲੱਗੇ 'ਮੂਰਖ! ਜਿਸਨੇ ਤੈਨੂੰ ਰੌਸ਼ਨੀ ਦਿੱਤੀ ਤੂੰ ਉਸਦੇ ਸਤਿਕਾਰ ਵਾਸਤੇ ਖੜ੍ਹਾ ਵੀ ਨਹੀਂ ਹੋ ਸਕਦਾ ਇਤਨਾ ਤੇਰੇ ਚਿੱਤ? ਜਾਹ! ਤੂੰ ਮਾਨੁਖ ਜੋਨੀ ਦਾ ਅਧਿਕਾਰ ਨਹੀਂ ਰੱਖਦਾ ਹੈਂ। ਜਾਹ! ਤੂੰ ਕਾਂ ਦੀ ਜੋਨੀ ਪੈ।'

ਇਹ ਉਨ੍ਹਾਂ ਨੇ ਬਚਨ ਕਰ ਦਿੱਤਾ ਜਿਸਦਾ ਫ਼ਲ, ਮੈਨੂੰ ਕਾਂ ਜੋਨੀ ਪ੍ਰਾਪਤ ਹੋਈ। ਇਹ ਬਚਨ ਜਦੋਂ ਮੇਰੇ ਗੁਰਦੇਵ ਨੇ ਸੁਣਿਆ ਉਨ੍ਹਾਂ ਕਿਹਾ, 'ਮਹਾਰਾਜ! ਕ੍ਰਿਪਾ ਕਰੋ, ਆਪ ਦਾ ਬਚਨ ਤਾਂ ਬੇਅਰਥ ਨਹੀਂ ਜਾਣਾ। ਤੇ ਇਹਦੇ ਤੇ ਬਖਸ਼ਿਸ਼ ਕਰੋ, ਮਿਹਰ ਕਰੋ, ਇਹਨੂੰ ਬਖ਼ਸ਼ ਦਿਉ।' ਕਹਿਣ ਲੱਗੇ ਵਚਨ ਤਾਂ ਜਿਹੜਾ ਹੋ ਗਿਆ, ਹੋ ਗਿਆ। ਲੇਕਿਨ ਐਨੀ ਗੱਲ ਜ਼ਰੂਰ ਹੈ, ਇਹ ਚਿਰੰਜੀਵੀ ਹੋਏਗਾ। ਇਸ ਨੂੰ ਗਿਆਨ ਨਹੀਂ ਭੁੱਲੇਗਾ। ਸੋ, ਇਸ ਤਰੀਕੇ ਸਿਰ ਇਹ ਵਰ ਵੀ ਨਾਲ ਮੈਨੂੰ ਦੇ ਦਿੱਤਾ। ਇਸ ਕਰਕੇ ਮੈਂ ਬੜੀਆਂ ਪਰਲੋਆਂ ਦੇਖੀਆਂ। ਕਈ ਦਫ਼ਾ ਅੱਗ ਦੀਆਂ ਪਰਲੋਆਂ ਹੋਈਆਂ। ਸਾਰੀ ਪ੍ਰਿਥਵੀ ਅੱਗ ਵਿੱਚ ਸੜ ਉੱਠੀ। ਕਈ ਦਫ਼ਾ ਪਾਣੀ ਦੀਆਂ ਪਰਲੋਆਂ ਹੋਈਆਂ। ਸਾਰੀ ਪ੍ਰਿਥਵੀ ਪਾਣੀ 'ਚ ਡੁੱਬ ਗਈ। ਇਸੀ ਤਰ੍ਹਾਂ ਬਹੁਤ ਪਰਲੋਆਂ ਦੇਖੀਆਂ। ਮੈਨੂੰ, ਕਿਉਂਕਿ ਉਨ੍ਹਾਂ ਦਾ ਵਰ ਹੈ; ਇਸ ਕਰਕੇ ਮੈਂ ਜਿਹੋ ਜਿਹੀ ਪਰਲੋ ਹੁੰਦੀ ਹੈ, ਉਹਾ ਜਿਹਾ ਹੀ ਰੂਪ ਧਾਰਨ ਕਰ ਲੈਂਦਾ ਹਾਂ। ਚਿਰੰਜੀਵ ਰਹਿੰਦਾ ਹਾਂ।"

ਇਤਿਆਦਿ ਇਹੋ ਜਿਹੀਆਂ ਲੰਮੀਆਂ-ਲੰਮੀਆਂ ਜੋਨੀਆਂ; ਆਮ ਵੀ ਲੋਕਾਂ ਦੀ ਕਹਾਵਤ ਹੈ 'ਲਾਖ ਨਾਗਾਂ, ਕਰੋੜ ਕਾਗਾਂ' ਲੱਖਾਂ-ਲੱਖਾਂ ਵਰ੍ਹੇ ਸੱਪਾਂ ਦੀ ਉਮਰ ਕਈਆਂ ਦੀ ਹੈ। ਕਾਂਵਾਂ ਦੀ ਉਮਰ ਵੀ ਬੜੀ ਲਮੇਰੀ ਦੱਸੀਂਦੀ ਹੈ। ਏਡੀਆਂ ਏਡੀਆਂ ਲੰਮੀਆਂ ਉਮਰਾਂ ਵਾਲੇ ਵੀ ਪ੍ਰਾਣੀ; ਛੋਟੇ-ਛੋਟੇ ਮੱਛਰ ਕੁੱਛਰ ਜਿਨ੍ਹਾਂ ਦੀ ਬਹੁਤ ਥੋੜ੍ਹੀ ਉਮਰ ਹੈ, ਇਹ ਵੀ ਛੋਟੀ ਛੋਟੀ ਉਮਰਾਂ ਵਾਲੇ ਹੋਏ ਨੇ।

ਇਸ ਤਰੀਕੇ ਸਿਰ ਬਹੁਤੇ ਜੁਗ ਫਿਰਦੇ-ਫਿਰਦੇ ਨੂੰ ਬਤੀਤ ਹੋ ਗਏ, ਫਿਰ ਕਿਤੇ ਮਨੁੱਖਾ ਦੇਹ ਦੀ ਵਾਰੀ ਆਉਂਦੀ ਹੁੰਦੀ ਹੈ ਇਉਂ ਗੁਰੂ ਜੀ ਫੁਰਮਾਉਂਦੇ ਹੈ:

*ਧਾਰਨਾ:-*

*ਬਹੁਤੇ ਜੁਗ ਫਿਰਦੇ ਫਿਰਦੇ ਨੂੰ ...2*

*ਅੰਤਰਾ:-*

*ਮਾਨਸ ਦੇਹੀ ਮਿਲ ਗਈ, ਬਹੁਤੇ ਜੁਗ ਫਿਰਦੇ ਫਿਰਦੇ ਨੂੰ ...2*

ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥

ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥[1]

ਸੋ ਇਹ ਮਾਨੁਖ ਦੇਹ, ਇਸ ਜੀਵ ਆਤਮਾ ਨੂੰ ਪ੍ਰਾਪਤ ਹੋਈ ਇਸ ਦਾ ਪ੍ਰਯੋਜਨ, ਇਸ ਦਾ ਉਦੇਸ਼, ਇਸ ਦਾ ਫ਼ਰਜ਼ ਕੀ ਹੈ? ਮੁੱਖ ਫ਼ਰਜ਼: ਸੋ ਦਰਅਸਲ, ਇਹਦੀ ਬਾਬਤ ਗੁਰੂ ਜੀ ਇਉਂ ਦਸਦੇ ਹਨ:

ਯਾ ਜੁਗ ਮਹਿ ਏਕਹਿ ਕਉ ਆਇਆ ॥

ਪਰ

ਜਨਮਤ ਮੋਹਿਓ ਮੋਹਨੀ ਮਾਇਆ ॥[2]

ਮਾਨੁਖ ਤਨ ਧਾਰਨਾ, ਇੱਕ ਪ੍ਰਭੂ ਪ੍ਰਾਪਤੀ ਵਾਸਤੇ: ਉਸਦਾ ਭਜਨ ਕਰਕੇ, ਉਸਨੂੰ ਪ੍ਰਾਪਤ ਹੋਣਾ; ਇਹ ਇਸ ਦਾ ਮੁੱਖ ਫ਼ਰਜ਼ ਹੈ। ਪਰ ਇਹ ਇਸ ਕੰਮ ਨੂੰ ਤਾਂ ਭੁੱਲ ਗਿਆ। ਜੰਮਦਾ ਹੀ ਮਾਇਆ ਦੇ ਵਿੱਚ ਮੋਹਿਤ ਹੋ ਗਿਆ। ਇਉਂ ਆਪਣੇ ਫ਼ਰਜ਼ ਨੂੰ ਭੁੱਲ ਕੇ ਹੋਰ ਦੇ ਹੋਰ ਮਾਰਗ ਵਿੱਚ ਪੈ ਗਿਆ।

*ਧਾਰਨਾ:-*

*ਬੰਦਾ ਨਾਮ ਦੇ ਜਪਣ ਨੂੰ ਆਇਆ ਮਾਇਆ ਵਾਲਾ ਜਾਲ ਪੈ ਗਿਆ ...੨*

*ਅੰਤਰਾ:-*

*ਪਿਆਰੇ ਜੀ! ਮਾਇਆ ਵਾਲਾ ਜਾਲ ਪੈ ਗਿਆ ...੨*

ਯਾ ਜੁਗ ਮਹਿ ਏਕਹਿ ਕਉ ਆਇਆ ॥
ਜਨਮਤ ਮੋਹਿਓ ਮੋਹਨੀ ਮਾਇਆ ॥[3]

ਆਇਆ ਤਾਂ ਭਜਨ ਕਰਨ ਵਾਸਤੇ ਹੈ; ਜੰਮਦਾ ਹੀ ਮਾਇਆ ਦੇ ਮਨਸੂਬੇ ਗੁੰਦਣ ਲੱਗ ਪਿਆ। ਕਿਉਂਕਿ ਜਦ ਤੋਂ ਹੋਸ਼ ਸੰਭਲਦੀ ਹੈ, ਇਸ ਨੂੰ ਇਹੀ ਸੰਸਕਾਰ ਪਾਏ ਜਾਂਦੇ ਹਨ। ਇਹੀ ਸੁਭਾਵ ਪੱਕਦਾ ਚਲਾ ਜਾਂਦਾ ਹੈ। ਦੇਖ-ਦੇਖ ਕੇ ਹੋਰਨਾਂ ਨੂੰ, ਬਜ਼ੁਰਗਾਂ ਨੂੰ, ਆਪਣਿਆਂ ਨੂੰ, ਪਰਾਇਆਂ ਨੂੰ; ਇਹਦੇ ਚਿੱਤ ਵਿੱਚ ਇਹੀ ਕੁਛ ਪੈਂਦਾ ਹੈ; ਔਹ ਵੱਡਾ ਹੋ ਗਿਆ, ਔਹ ਬਹੁਤਾ ਮਾਇਆ ਵਾਲਾ ਹੋ ਗਿਆ, ਮੈਂ ਵੀ ਹੋਵਾਂ। ਫੇਰ ਇਹ ਚੀਜ਼ਾਂ ਇਸ ਨੂੰ ਇਸ ਪਾਸੇ ਹੀ ਪ੍ਰੇਰਦੀਆਂ ਹੈਨ। ਦਰਅਸਲ ਇਹਦਾ ਮੁੱਖ ਫ਼ਰਜ਼ ਤਾਂ:

ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥
ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥[4]

ਮੁੱਖ ਫ਼ਰਜ਼ ਇਹੀ ਕੁਛ ਹੈ ਪਰ ਇਸਨੂੰ ਬਹੁਤ ਥੋੜ੍ਹੇ ਯਾਦ ਰੱਖਦੇ ਹੈ

ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥
ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ ॥
ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ ॥
ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥
ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥

---

[1] (ਸੋਰਠਿ ਮਹਲਾ ੯ - ੬੩੧)
[2] (ਗਉੜੀ ਬਾਵਨ ਅਖਰੀ ਮਹਲਾ ੫: ਪਉੜੀ - ੨੫੧)
[3] (ਗਉੜੀ ਬਾਵਨ ਅਖਰੀ ਮਹਲਾ ੫: ਪਉੜੀ - ੨੫੧)
[4] (ਆਸਾ ਮਹਲਾ ੫ - ੧੨)

ਮਾਇਆ ਏਸ ਨੂੰ ਕਹਿੰਦੇ ਨੇ, ਪ੍ਰਮਾਤਮਾ ਭੁੱਲ ਜਾਏ, ਮੋਹ ਮਮਤਾ ਦੇ ਅਧੀਨ ਹੋ ਜਾਏ; ਸਰੀਰ ਦਾ, ਸਬੰਧੀਆਂ ਦਾ, ਧਨ ਦੌਲਤ ਦਾ, ਮਕਾਨਾਂ ਦਾ, ਇਹ ਮੋਹ ਪੈਦਾ ਹੋ ਜਾਏ

ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥

ਦ੍ਵੈਤ ਭਾਵ ਪੈਦਾ ਹੋ ਜਾਏ

ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ
ਤਿਨੀ ਵਿਚੇ ਮਾਇਆ ਪਾਇਆ ॥[1]

ਪਿਛਲੇ ਜਨਮ ਮਾਤਾ ਦੇ ਉਦਰ ਵਿੱਚ ਜਦੋਂ ਇਸ ਦੀ ਰਚਨਾ ਹੋਈ

ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ ॥
ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਨ ਬਿਨਾਸਨੰ ॥੧॥
ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥
ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ॥੨॥[2]

ਨੌਂ ਦਸ ਮਹੀਨੇ ਮਾਤਾ ਦੇ ਉਦਰ ਵਿੱਚ ਸਿਰ ਠਾਂਹਾਂ ਤੇ ਪੈਰ ਉਤਾਹਾਂ, ਮਾਨੋ ਕੁੰਭੀ ਨਰਕ ਵਿੱਚ ਇਹਦਾ ਵਾਸਾ; ਇਹੋ ਜਿਹੇ ਥਾਂ ਰੱਬ ਨੂੰ ਯਾਦ ਕਰਦਾ ਸੀ, ਸਵਾਸ ਸਵਾਸ ਸਿਮਰਨ ਕਰਦਾ ਸੀ। ਦੁੱਖ ਵਿੱਚ ਯਾਦ ਕਰਦਾ ਹੀ ਹੁੰਦਾ ਹੈ। ਸਵਾਸ ਸਵਾਸ ਸਿਮਰਨ ਕਰਦਾ ਸੀ ਤੇ ਇਉਂ ਬਾਰ-ਬਾਰ ਵਾਹਿਗੁਰੂ ਅੱਗੇ ਪ੍ਰਾਰਥਨਾ ਕਰਦਾ ਸੀ 'ਪ੍ਰਭੂ! ਹੇ ਅੰਤਰਯਾਮੀ! ਹੇ ਪਤਿਤਪਾਵਨ! ਹੇ ਮਿਹਰਵਾਨ! ਹੇ ਸਰਬ ਸ਼ਕਤੀਮਾਨ! ਮੈਨੂੰ ਇਸ ਨਰਕ ਵਿੱਚੋਂ, ਐਹ ਕੁੰਭੀ ਨਰਕ ਵਿੱਚੋਂ ਕੱਢ। ਮੈਂ ਦੁਨੀਆਂ ਤੇ ਜਾ ਕੇ ਸਦਾ ਤੇਰਾ ਭਜਨ ਕਰਾਂਗਾ। ਇਹ ਬਾਰ-ਬਾਰ ਪ੍ਰਾਰਥਨਾ ਵਹਿਗੁਰੂ ਦੇ ਚਰਨਾਂ ਵਿੱਚ ਕਰਦਾ, ਸਵਾਸ ਸਵਾਸ ਸਿਮਰਨ ਕਰਦਾ ਹੁੰਦਾ।

*ਧਾਰਨਾ:-*

*ਜੀ ਮੈਂ ਨਾਮ ਜਪੂੰਗਾ ਤੇਰਾ, ਏਥੋਂ ਮੈਨੂੰ ਕੱਢ ਲੈ ਗੁਰਾ* ...੨

ਇਉਂ ਦੁੱਖ ਵਿੱਚ, ਕਸ਼ਟ ਵਿੱਚ, ਤਕਲੀਫ਼ ਵਿੱਚ ਹਰ ਇੱਕ ਹੀ ਯਾਦ ਕਰਦਾ ਹੈ। ਦੁੱਖ ਵਿੱਚ ਨਾਸਤਕ ਵੀ ਆਸਤਕ ਬਣ ਜਾਇਆ ਕਰਦੇ ਹਨ। ਐਹ ਦੁਨੀਆਂ ਵਿੱਚ ਦੇਖ ਲਉ! ਕੋਈ ਦੁੱਖ ਛਿੜਦਾ ਹੈ, ਉਦੋਂ ਰੱਬ ਨੂੰ ਅਰਾਧਦਾ ਹੈ। ਇਸੀ ਤਰ੍ਹਾਂ ਸਵਾਸ ਸਵਾਸ ਸਿਮਰਨ ਕਰਦਾ ਸੀ, ਐਹੋ ਜਿਹੀਆਂ ਪ੍ਰਾਰਥਨਾ ਕਰਦਾ ਹੁੰਦਾ। ਸੌ ਜਨਮ ਦੀ ਏਸ ਨੂੰ ਖ਼ਬਰ ਸੀ। ਕਿਉਂਕਿ ਜਦੋਂ ਸਨ ਸ਼ੁੱਧ ਤੇ ਇਕਾਗਰ ਹੁੰਦਾ ਹੈ ਉਦੋਂ ਐਹੋ ਜਿਹੇ ਗੁਣ ਆ ਜਾਇਆ ਕਰਦੇ ਹਨ। ਜਦੋਂ ਇਉਂ ਪ੍ਰਾਰਥਨਾ ਬਾਰ-ਬਾਰ ਇਸਨੇ ਕੀਤੀਆਂ ਵਾਹਿਗੁਰੂ ਅੰਤਰਯਾਮੀ ਨੇ ਕਿਹਾ 'ਐਸ ਦੁੱਖ ਵਿੱਚ ਤੂੰ ਵਾਕਿਆ ਹੀ ਇਹ ਪ੍ਰਾਰਥਨਾ ਕਰਨਾ ਹੈਂ, ਤੈਨੂੰ ਮੈਂ ਕਦੇ ਭੁਲਾਂਗਾ ਨਹੀਂ, ਪਰ ਦੁਨੀਆਂ ਤੇ ਜਾ ਕੇ ਤੈਂ ਭੁੱਲ ਜਾਣਾ ਹੈ। ਤੈਨੂੰ ਪਹਿਲਾ ਦਰਜਾ ਦੱਸਦੇ ਹਾਂ। ਆਪਣੇ ਵਿਵਹਾਰ ਕਾਰ ਵੀ ਕਰੀਂ ਜਾਵੀਂ। ਚੌਵੀ ਘੰਟੇ ਦਿਨ ਰਾਤ ਦੇ ਹੁੰਦੇ ਹਨ, ਦਸਵਾਂ ਹਿੱਸਾ ਢਾਈ ਘੰਟੇ ਬਣਦੇ ਹਨ; ਕਮ-ਅਜ਼-ਕਮ ਚੌਵੀਆਂ ਘੰਟਿਆਂ ਵਿੱਚੋਂ ਢਾਈ ਘੰਟੇ ਜ਼ਰੂਰ ਭਜਨ ਕਰੀਂ। ਔਰ ਆਪਣੀ ਕਿਰਤ ਕੋਈ ਵੀ ਨੇਕ ਨੀਯਤੀ ਦੀ; ਨੌਕਰੀ-ਚਾਕਰੀ, ਖੇਤੀ-ਪੱਤੀ, ਵਣਜ-ਵਪਾਰ ਜੋ ਕੁਛ ਵੀ ਕਰੇਂ; ਦਸਵੰਧ ਕੱਢੀਂ ਜਾਈਂ। ਜੇ ਇਉਂ ਕਰੇਂਗਾ, ਫਿਰ ਵੀ ਤੇਰੇ ਤੇ ਬਖਸ਼ਿਸ਼ ਹੋ ਜਾਏਗੀ। ਭਲਾ ਇਉਂ ਕਰਦੇ ਕਰਦੇ ਜੇ ਤੇਰੇ ਚਿੱਤ ਵਿੱਚ ਐਹੋ ਜਿਹਾ ਬਿਬੇਕ ਪੈਦਾ ਹੋ ਜਾਏ'

---

[1] (ਰਾਮਕਲੀ ਮਹਲਾ ੩ ਅਨੰਦੁ - ੯੨੧)

[2] (ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ - ੭੦੬)

**ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥**
**ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ ॥੧॥**[੧]

ਸਾਧ ਸੰਗਤ ਜਿਸ ਨੂੰ ਇਹ ਵੀਚਾਰ ਪੈਦਾ ਹੋ ਜਾਏ, ਸੱਤ ਪਰਮੇਸ਼ਰ ਤੇ ਉਸਦਾ ਨਾਮ ਹੈ; ਉਹ ਪਰਮੇਸ਼ਰ ਨੂੰ ਭੁਲਾਉਣਾ ਨਹੀਂ ਚਾਹੁੰਦਾ ਹੁੰਦਾ। ਉਸਦੇ ਚਿੱਤ ਵਿੱਚ ਅਤਿਅੰਤ ਵੈਰਾਗ ਪੈਦਾ ਹੋ ਜਾਂਦਾ ਹੈ। ਉਹ ਚਾਹੁੰਦਾ ਹੈ ਮੈਨੂੰ ਪਰਮੇਸ਼ਰ, ਉਸਦਾ ਨਾਮ ਨਾ ਭੁੱਲੇ; ਦੁਨੀਆਂ ਭਾਵੇਂ ਸਾਰੀ ਭੁੱਲ ਜਾਵੇ। ਇਹ ਵੈਰਾਗ ਦੀ ਨਿਸ਼ਾਨੀ ਹੈ। ਵੈਰਾਗ ਦੁਆਰਾ ਮਨ ਤੋਂ ਮਾਇਆ ਲਹਿ ਜਾਂਦੀ ਹੁੰਦੀ ਹੈ। 'ਸੋ, ਅਗਰ ਤੇਰੀ ਐਹੋ ਜਿਹੀ ਦਸ਼ਾ ਆ ਜਾਵੇ' ਪਰਮੇਸ਼ਰ ਨੇ ਕਿਹਾ 'ਅੱਠੇ ਪਹਿਰ ਮੇਰਾ ਭਜਨ ਕਰੀਂ। ਤੇਰੀਆਂ ਸ਼ਰੀਰ ਦੀਆਂ ਜਿਹੜੀਆਂ ਜ਼ਰੂਰੀਆਤ ਹਨ; ਅੰਨ, ਵਸਤਰ, ਅਸਥਾਨ ਆਦਿ, ਜੋ ਕੁਛ ਸ਼ਰੀਰ ਦੇ ਨਿਰਵਾਹ ਵਾਸਤੇ ਚਾਹੀਦਾ ਹੈ; ਉਹਦੀ ਜੁੰਮੇਵਾਰੀ ਮੈਂ ਲੈ ਲਵਾਂਗਾ, ਤੂੰ ਅੱਠੇ ਪਹਿਰ ਭਜਨ ਕਰੀਂ। ਇਉਂ ਕਰਦਿਆਂ ਕਰਦਿਆਂ ਅਗਰ ਤੂੰ ਆਪਾ ਗਵਾ ਦੇਵੇਂ, ਆਪਣੀ ਹਉਂ ਗਵਾ ਦੇਵੇਂ ਤਾਂ:

**ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥**
**ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥੯੫॥**[੨]

ਆਪਾ ਗਵਾ ਕੇ ਆਪਣੇ ਸੁਭਾਵਾਂ ਨੂੰ ਸੁਧਾਰ ਲਵੇਂ, ਆਪਣੀ ਹਉਂ ਨੂੰ ਅੰਦਰੋਂ ਕੱਢ ਦੇਵੇਂ ਨਾਮ ਅਭਿਆਸ ਦੁਆਰਾ, ਮੇਰੇ ਵਿੱਚ ਮਿਲ ਜਾਏਂ; ਫਿਰ ਜੋ ਕੁਛ ਮੇਰਾ, ਉਹ ਤੇਰਾ ਹੀ ਹੈ। ਮੇਰਾ ਲਾਡਲਾ ਪੁੱਤਰ ਬਣ ਜਾਏਂਗਾ ਤੂੰ। ਮੇਰੀ ਪਰਾਪਰਟੀ (Property) ਦਾ ਮਾਲਕ ਤੂੰ ਬਣ ਜਾਏਂਗਾ।

ਇਉਂ ਤਿੰਨ ਦਰਜੇ ਪ੍ਰਮੇਸ਼ਰ ਨੇ ਤਿੰਨ ਗੱਲਾਂ ਦੱਸੀਆਂ ਮਾਤਾ ਦੇ ਉਦਰ। ਵਿੱਚ ਕਮ-ਅਜ਼-ਕਮ ਢਾਈ ਘੰਟੇ, ਆਪਣੀ ਕਿਰਤ ਨਾਲ ਕਰੀਂ ਜਾਹ। ਫੇਰ ਦੂਸਰਾ ਦਰਜਾ ਬਿਬੇਕੀ ਪੁਰਸ਼ ਵਾਲਾ; ਅੱਠੇ ਪਹਿਰ ਭਜਨ ਕਰ; ਪਰਮੇਸ਼ਰ ਕਹਿੰਦਾ ਹੈ, ਤੇਰੀ ਜਿੰਮੇਵਾਰੀਆਂ ਮੈਂ ਲੈ ਲਵਾਂਗਾ। ਤੀਸਰੇ ਦਰਜੇ ਵਿੱਚ ਆਪਣੀ ਹਉਂ ਗਵਾ ਦੇਣੀ, ਪਰਮੇਸ਼ਰ ਦਾ ਲਾਡਲਾ ਪੁੱਤਰ ਬਣ ਜਾਂਦਾ ਹੈ। ਸੋ ਇਉਂ, ਅਗਰ ਤਿੰਨੇ ਗੱਲਾਂ 'ਚੋਂ ਇੱਕ ਗੱਲ ਜਿਹੜੀ ਵੀ ਤੈਨੂੰ ਮਨਜ਼ੂਰ ਹੋਵੇ ਕਰ ਲਵੀਂ। ਪਰ ਇਹ ਸਾਰਿਆਂ ਨੇ ਵਾਇਦੇ ਕੀਤੇ ਹੋਏ ਹਨ। ਸਾਧਸੰਗਤ! ਇਹ ਨਹੀਂ ਬਈ ਇੱਕ ਨੇ ਹੀ। ਛੋਟਾ-ਵੱਡਾ, ਗ਼ਰੀਬ-ਅਮੀਰ, ਸਭ ਨੇ ਹੀ ਮਾਤਾ ਦੇ ਉਦਰ ਵਿੱਚ ਇਉਂ ਵਾਇਦੇ ਕੀਤੇ ਹਨ। ਸੌ ਜਨਮ ਦੀ ਖ਼ਬਰ ਹੁੰਦੀ ਸੀ। ਜੇ ਇਸਦੀ ਬਾਬਤ ਪ੍ਰਮਾਣ ਲੈਣਾ ਹੈ ਕੋਈ; ਕਈ ਬੱਚੇ ਇਹੋ ਜਿਹੇ ਦੇਖਣ 'ਚ ਆਏ, ਜਿੰਨੀ ਦੇਰ ਤੱਕ ਉਨ੍ਹਾਂ ਦੇ ਮਨ ਸਫ਼ਾ ਹੁੰਦੇ ਹਨ, ਸ਼ੁੱਧ ਹੁੰਦੇ ਹਨ, ਬਚਪਨ ਦੇ ਵਿੱਚ; ਉਨ੍ਹਾਂ ਨੂੰ ਇਹ ਸੰਸਕਾਰ ਹੁੰਦੇ ਹਨ, ਉਹ ਦਸਦੇ ਹਨ, ਫਲਾਣੇ ਥਾਂ ਸਾਡਾ ਘਰ ਹੈ। ਮੇਰੇ ਮਾਤਾ ਪਿਤਾ ਫਲਾਣੇ ਹਨ। ਫਲਾਣੇ ਥਾਂ ਮੇਰੀਆਂ ਕਿਤਾਬਾਂ ਪਈਆਂ, ਔਹ ਚੀਜ਼ ਪਈ ਹੋਈ ਹੈ। ਇਹ ਬਹੁਤ ਸਾਰੀਆਂ ਮਿਸਾਲਾਂ ਦੇਖਣ 'ਚ ਆਈਆਂ। ਇਹ ਤਦ ਦੱਸਦੇ ਹਨ, ਉਨ੍ਹਾਂ ਦੇ ਮਨ ਸਫ਼ਾ ਹੁੰਦੇ ਹਨ। ਮਾਤਾ ਦੇ ਉਦਰ ਵਿੱਚ ਤਾਂ ਸੌ ਜਨਮ ਦੀ ਖ਼ਬਰ ਹੁੰਦੀ ਹੀ ਹੈ, ਮਨ ਦੀ ਸ਼ੁੱਧੀ ਕਰਕੇ। ਏਥੇ ਵੀ ਜਿੰਨੀ ਦੇਰ ਤੱਕ ਮਨ ਸਫ਼ਾ ਹੁੰਦਾ ਹੈ, ਇਹੋ ਜਿਹੀਆਂ ਖ਼ਬਰਾਂ ਰਹਿੰਦੀਆਂ ਹਨ। ਜਦੋਂ ਮਨ ਮੈਲਾ ਹੋ ਜਾਂਦਾ ਹੈ, ਖਿੰਡ ਜਾਂਦਾ ਹੈ; ਫਿਰ ਹੋਰ ਦੁਨੀਆਂ ਦੇ ਧੰਦਿਆਂ, ਐਧਰ ਓਧਰ ਹੋਰ ਖ਼ਿਆਲਾਂ ਵਿੱਚ ਪ੍ਰਵਿਰਤ ਹੋ ਜਾਂਦਾ ਹੈ; ਇਹ ਸਭ ਕੁਛ ਭੁੱਲ ਜਾਂਦਾ ਹੈ। ਏਸ ਨੂੰ ਫਿਰ ਮਨ ਮੈਲਾ ਹੋਣ ਕਰਕੇ ਕੁਛ ਨਹੀਂ ਯਾਦ ਰਹਿੰਦਾ। ਸੋ, ਇਹ ਕਾਰਨ ਹੈ। ਨਹੀਂ, ਬਹੁਤ

---
[੧] (ਸੂਹੀ ਮਹਲਾ ੫ – ੭੬੧)
[੨] (ਸਲੋਕ ਫਰੀਦ ਜੀ – ੧੩੮੨)

ਸਾਰੀ ਇਹੋ ਜਿਹੀਆਂ ਮਿਸਾਲਾਂ ਦੇਖਣ 'ਚ ਆਈਆਂ ਹਨ। ਸੋ ਇਉਂ, ਕਰਕੇ ਐਹ ਦੁਨੀਆਂ ਵਿੱਚ, ਤਦੇ ਕਹਿੰਦੇ ਨੇ ਗੁਰੂ ਜੀ

ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥
ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ ॥
ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ ॥

'ਲਿਵ ਛੁੜਕੀ ਲਗੀ ਤ੍ਰਿਸਨਾ' ਲਿਵ, ਵਾਹਿਗੁਰੂ ਨਾਲ ਬਿਰਤੀ ਜਿਹੜੀ ਲੱਗੀ ਉਹ ਟੁੱਟ ਗਈ ਦੁਨੀਆਂ ਵਿੱਚ ਆ ਕੇ ਹੈ ਹਵਾ ਨੇ ਤ੍ਰਿਸ਼ਨਾ ਲਗਾ ਦਿੱਤੀ 'ਮਾਇਆ ਅਮਰੁ ਵਰਤਾਇਆ' ਮਾਇਆ ਨੇ ਆਪਣਾ ਹੁਕਮ ਚਲਾ ਦਿੱਤਾ ਇਹਦੇ ਉੱਪਰ। ਤਾਕਤ ਵਰਤ ਦਿੱਤੀ। 'ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ' ਪ੍ਰਮਾਤਮਾ ਵਿਸਰ ਜਾਏ ਮੋਹ ਮਾਇਆ ਪੈਦਾ ਹੋ ਜਾਏ, ਇਸ ਨੂੰ ਹੀ ਮਾਇਆ ਕਹਿੰਦੇ ਹਨ। 'ਭਾਉ ਦੂਜਾ ਲਾਇਆ' ਦ੍ਵੈਤ ਭਾਵ ਪੈਦਾ ਹੋ ਗਿਆ। ਅੱਗੇ ਫੇਰ ਆਖਰੀ ਦੱਸਦੇ ਨੇ

ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ
ਤਿਨੀ ਵਿਚੇ ਮਾਇਆ ਪਾਇਆ॥[੧]

ਗੁਰੂ ਦੀ ਕ੍ਰਿਪਾ ਕਰਕੇ ਜੀਹਦੀ ਬਿਰਤੀ, ਜੀਹਦੀ ਲਿਵ ਵਾਹਿਗੁਰੂ ਨਾਲ ਫਿਰ ਲੱਗ ਜਾਏ; ਮਾਇਆ ਵਿੱਚ ਰਹਿੰਦਾ ਹੋਇਆ ਹੀ ਉਹ ਪ੍ਰਭੂ ਨੂੰ ਪਾ ਲੈਂਦਾ ਹੈ। ਮਾਇਆ ਤੋਂ ਉੱਚਾ ਰਹਿੰਦਾ ਹੈ। ਸ਼ਰੀਰ ਕਰਕੇ ਮਾਇਆ 'ਚ ਰਹਿੰਦਾ ਹੈ, ਜਿਵੇਂ ਕਮਲ ਪਾਣੀ 'ਚ ਰਹਿੰਦਾ ਹੈ ਲੇਕਿਨ ਉਹਦੇ ਪੱਤਿਆਂ ਵਿੱਚ ਪਾਣੀ ਸਪਰਸ਼ ਨਹੀਂ ਕਰਦਾ। ਇਸੀ ਤਰ੍ਹਾਂ ਸਰੀਰ ਕਰਕੇ ਮਾਇਆ ਵਿੱਚ ਰਹਿੰਦਾ ਹੈ 'ਜੀਹਦੀ ਲਿਵ ਲੱਗ ਗਈ' ਲੇਕਿਨ ਇਹਦੇ ਅੰਦਰ ਮਾਇਆ ਪ੍ਰਵੇਸ਼ ਨਹੀਂ ਕਰ ਰਹੀ। ਮਨ ਦੇ ਵਿੱਚ ਅਟੈਚਮੈਂਟ (attachment) ਨਹੀਂ ਕਿਸੀ ਵਸਤੂ ਦੀ ਹੋਇਆ ਕਰਦੀ। ਪਕੜ ਨਹੀਂ ਕਿਸੇ ਵਸਤੂ ਦੀ ਹੋਇਆ ਕਰਦੀ। ਸੋ ਇਉਂ, ਖ਼ੈਰ, ਇਉਂ ਵਾਇਦੇ ਕੀਤੇ। ਸੋ, ਉਸਦੀ ਬਾਬਤ ਹੀ ਏਧਰ ਗੁਰੂ ਜੀ ਦੱਸਦੇ ਹਨ

ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ ॥
ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਨ ਬਿਨਾਸਨੰ ॥੧॥

ਉਹ ਅਗਨ, ਜਠਰਾ ਅਗਨਿ ਨੇ ਸਾੜਿਆ ਨਹੀਂ ਏਸ ਨੂੰ। ਇਸ ਕਰਕੇ ਸਵਾਸ ਸਵਾਸ ਸਿਮਰਨ ਕਰਦਾ ਸੀ ਫਿਰ

ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥

ਸਿਰ ਹੇਠਾਂ ਨੂੰ, ਪੈਰ ਉਤਾਹਾਂ ਨੂੰ; ਇਉਂ ਖੋਟੇ ਥਾਂ ਵੱਸਦਾ ਸੀ ਪਰ ਗੁਰੂ ਜੀ ਕਹਿੰਦੇ ਹਨ, ਚਿਤਾਵਨੀ ਕਰਾਂਉਂਦੇ ਨੇ

ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ॥੨॥[੨]

ਐਹ ਦੁਨੀਆਂ ਵਿੱਚ ਆ ਕੇ ਉਹ ਮਾਲਕ ਨੂੰ ਕਿਉਂ ਵਿਸਾਰ ਦਿੱਤਾ ਜਿਸ ਦੇ ਨਾਂ ਤੋਂ ਐਹੋ ਜਿਹੇ ਕੁੰਭੀ ਨਰਕ ਵਿੱਚੋਂ ਤੇਰਾ ਉਧਾਰ ਹੋਇਆ। ਹਾਂ, ਇਉਂ ਪੜ੍ਹ ਲਉ ਜ਼ਰਾ

*ਧਾਰਨਾ:-*

*ਜਦੋਂ ਪੁੱਠਾ ਲਮਕਦਾ ਸੈਂ, ਉਹ ਦਿਨ ਭੁੱਲ ਗਏ ਬਈ ਉਹ ਦਿਨ ਭੁੱਲ ਗਏ ...੨*

---

[੧] (ਰਾਮਕਲੀ ਮਹਲਾ ੩ ਅਨੰਦੁ - ੯੨੧)

[੨] (ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ - ੭੦੬)

ਉਦੋਂ ਤਾਂ ਕਹਿੰਦਾ ਸੀ ਨਾ! ਕਦੇ ਵੀ ਨਹੀਂ ਭੁਲਾਊਂਗਾ, ਹੇ ਵਾਹਿਗੁਰੂ! ਤੈਨੂੰ ਕਿਸੀ ਵੇਲੇ ਨਹੀਂ ਮੈਂ ਭੁਲਾਊਂਗਾ, ਮੈਨੂੰ ਐਸ ਨਰਕ ਵਿੱਚੋਂ ਕੱਢ। ਉਦੋਂ ਤਾਂ ਇਉਂ ਕਹਿੰਦਾ ਸੀ। ਲੇਕਿਨ ਹੁਣ ਢਾਈ ਘੰਟੇ ਵੀ ਯਾਦ ਨਹੀਂ ਕਰਦਾ, ਹੋਰ ਜ਼ਿਆਦਾ ਦੀ ਅਵਸਥਾ ਨੂੰ ਤਾਂ ਛੱਡ। ਤਾਂ ਤੇ ਫੇਰ ਗੁਰੂ ਅਮਰਦਾਸ ਕ੍ਰਿਪਾ ਕਰਦੇ ਹਨ ਉਸ ਸਮੇਂ ਦੀ ਬਾਬਤ ਇਸ ਜੀਵ ਨੂੰ ਚੇਤਾਵਨੀ ਕਰਾਂਉਂਦੇ ਹਨ। ਉਸ ਵੇਲੇ ਨੂੰ ਯਾਦ ਕਰਦਾ ਹੋਇਆ ਆਪਣੇ ਉਨ੍ਹਾਂ ਵਚਨਾਂ ਨੂੰ ਸੰਭਾਲਣਾ ਕਰ।

*ਧਾਰਨਾ:-*

*ਜਿਹੜਾ ਮਾਤਾ ਦੇ ਉਦਰ ਵਿੱਚ ਪਾਲਦਾ ਉਹਨੂੰ ਕਿਉਂ ਵਿਸਾਰੇਂ ਗਾਫਲਾ ...੨*

ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ ॥
ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਾਵਏ ॥
ਓਸ ਨੋ ਕਿਹੁ ਪੋਹਿ ਨ ਸਕੀ ਜਿਸ ਨਉ ਆਪਣੀ ਲਿਵ ਲਾਵਏ ॥
ਆਪਣੀ ਲਿਵ ਆਪੇ ਲਾਏ ਗੁਰਮੁਖਿ ਸਦਾ ਸਮਾਲੀਐ ॥
ਕਹੈ ਨਾਨਕੁ ਏਵਡੁ ਦਾਤਾ ਸੋ ਕਿਉ ਮਨਹੁ ਵਿਸਾਰੀਐ ॥੨੮॥[1]

ਗੁਰੂ ਅਮਰਦਾਸ ਜੀ ਕਹਿੰਦੇ ਨੇ ਐਡਾ ਵੱਡਾ ਦਾਤਾ, ਐਡਾ ਸਮਰੱਥ, ਜਿਹੜਾ ਬੜੇ-ਬੜੇ ਦੁੱਖਾਂ ਵਿੱਚ ਮੱਦਦ ਕਰਨ ਨੂੰ ਸਮਰੱਥ ਹੈ; ਖ਼ਾਸ ਕਰ ਜਿੱਥੇ ਕਿਸੇ ਦੀ ਪਹੁੰਚ ਨਹੀਂ; ਉੱਥੇ ਮਾਤਾ ਦੇ ਉਦਰ ਵਿੱਚ ਇਸ ਦੀ ਰਖਸ਼ਾ ਕਰਨ ਨੂੰ ਸਮਰੱਥ ਹੈ, ਉਹਨੂੰ ਕਿਉਂ ਵਿਸਾਰਿਆ ਜਾਵੇ? ਇਉਂ ਫੁਰਮਾਉਂਦੇ ਹਨ। ਮਾਨੁਖ ਤਨ ਦੇ ਵਿੱਚ ਆ ਕੇ ਇਹ ਦੇ ਆਪਣੇ ਵਾਇਦੇ ਕੀਤੇ ਹੋਏ ਹਨ, ਆਪਣੇ ਪ੍ਰਣ ਕੀਤੇ ਹੋਏ ਹਨ ਵਾਹਿਗੁਰੂ ਦੇ ਨਾਲ, ਹੇ ਵਾਹਿਗੁਰੂ! ਮੈਂ ਤੇਰਾ ਸਦਾ ਹੀ ਭਜਨ ਕਰਾਂਗਾ, ਕਦੇ ਵੀ ਨਹੀਂ ਭੁਲਾਵਾਂਗਾ। ਪਰ ਐਥੇ ਆ ਕੇ ਕਿਉਂ ਭੁੱਲ ਗਿਆ ਹੈ? ਮਾਇਆ ਦਾ ਗ਼ਲਬਾ ਏਸ ਦੇ ਮਨ ਤੇ ਪੈ ਗਿਆ ਹੈ। ਮਾਇਆ ਨੇ ਭੁਲਾ ਦਿੱਤਾ ਹੈ। ਤਾਂ ਤੇ ਉਸ ਸਮੇਂ ਨੂੰ ਚਿਤਾਵਨੀ ਕਰਾਂਉਂਦੇ ਹੋਏ ਗੁਰੂ ਜੀ ਇਹ ਫੁਰਮਾਉਂਦੇ ਹੈ। ਤਾਂ ਤੇ ਮਾਨੁਖ ਤਨ ਦਾ, ਏਸ ਦਾ ਪਰਮ ਪ੍ਰਯੋਜਨ ਅਸਲ ਮੁੱਖ ਫ਼ਰਜ਼, ਆਉਣ ਦਾ ਮੁੱਦਾ ਇਹੀ ਕੁਛ ਹੈ।

*ਧਾਰਨਾ:-*

*ਬੰਦਾ ਨਾਮ ਦੇ ਜਪਣ ਨੂੰ ਆਇਆ ਮਾਇਆ ਵਾਲਾ ਜਾਲ ਪੈ ਗਿਆ ...੨*

*ਅੰਤਰਾ:-*

*ਪਿਆਰੇ ਜੀ! ਮਾਇਆ ਵਾਲਾ ਜਾਲ ਪੈ ਗਿਆ ...੨*

ਹਾਂ ਜੀ, ਮਾਨੁਖ ਤਨ ਧਾਰਨ ਦਾ ਪ੍ਰਯਜੋਨ ਇਹਦਾ, ਵਾਹਿਗੁਰੂ ਦਾ ਭਜਨ ਕਰਨਾ ਹੈ। ਤਾਂ ਤੇ ਚਾਹੀਦਾ ਹੈ ਹਰ ਫਰਦ-ਇ-ਬਸ਼ਰ ਨੂੰ, ਚੌਵੀਆਂ ਘੰਟਿਆਂ ਵਿੱਚੋਂ; ਜਿੱਥੇ ਆਪਣਾ ਬਹੁਤ ਸਾਰਾ ਸਮਾਂ ਵਿਵਹਾਰ ਕਾਰ ਵਿੱਚ ਲੱਗਦਾ ਹੈ, ਕੁਛ ਸਮਾਂ ਸੌਣ ਵਿੱਚ ਗੁਜ਼ਰ ਜਾਂਦਾ ਹੈ, ਤੇ ਕਮ-ਅਜ਼-ਕਮ ਤਿੰਨ-ਢਾਈ ਘੰਟੇ ਭਜਨ ਵਾਸਤੇ ਵੀ ਕੱਢਣੇ ਚਾਹੀਂਦੇ ਹਨ। ਅਗਰ ਇੱਕ ਲਖਤ ਪਹਿਲੇ ਪਹਿਲ ਇਹ ਸੁਭਾਅ ਨਾ ਹੋਏ, ਥੋੜ੍ਹੇ ਥੋੜ੍ਹੇ ਤੇ ਸ਼ੁਰੂ ਕਰ ਦੇਣਾ ਚਾਹੀਦਾ ਹੈ। ਥੋੜ੍ਹਾ-ਥੋੜ੍ਹਾ: ਸਾਰਿਆਂ ਵਕਤਾਂ ਵਿੱਚੋਂ ਅੱਛਾ ਵਕਤ ਅੰਮ੍ਰਿਤ ਵੇਲਾ ਹੈ। ਵੈਸੇ ਆਪਣੇ ਕੰਮ ਕਾਰ ਦੇ ਲਿਹਾਜ਼ ਤੇ ਅਗਰ ਇਹ ਸਮਾਂ ਨਾ ਮਿਲ ਸਕੇ; ਜਿਹੜਾ ਵੀ ਸਮਾਂ ਮਿਲ ਸਕੇ, ਬਿਹਤਰ ਹੈ। ਨਹੀਂ, ਅਕਸਰ ਦੇਖਿਆ ਜਾਂਦਾ ਹੈ ਰਾਤ ਨੂੰ ਪੂਰੀ ਆਪਣੀ ਜਿਤਨੀ ਕੁ ਨੀਂਦ ਹੈ ਪੰਜ ਛੇ

[1] (ਰਾਮਕਲੀ ਮਹਲਾ ੩ ਅਨੰਦੁ - ੯੨੦/੨੧)

ਘੰਟੇ ਲੈ ਕੇ ਉੱਠ ਖੜ੍ਹੇ। ਉੱਠ ਕੇ ਸੌਚ, ਦਾਤਣ, ਕੁਰਲਾ ਅੱਛੀ ਤਰ੍ਹਾਂ ਇਸ਼ਨਾਨ ਵਗ਼ੈਰਾ ਕਰ ਕੇ ਫੇਰ ਪ੍ਰਮੇਸ਼ਰ ਦਾ ਭਜਨ ਕਰੇ। ਉਹ ਵਕਤ ਸਾਰਿਆਂ ਤੋਂ ਅੱਛਾ ਹੈ। ਉਸ ਵਕਤ ਨੂੰ ਬਹੁਤਾ ਵਡਿਆਇਆ ਗਿਆ ਹੈ। ਭਾਵੇਂ ਸਾਰੇ ਹੀ ਭਜਨ ਦੇ ਵਕਤ ਵੇਲੇ ਹਨ, ਸੰਸਾ ਕੋਈ ਨਹੀਂ। ਜੇ ਇਹੋ ਜਿਹਾ ਸਮਾਂ ਕਿਸੀ ਕਾਰਨ ਤੇ ਕਿਸੀ ਡੀਊਟੀ (duty) ਕੋਈ ਨੌਕਰੀ-ਚਾਕਰੀ, ਹੋਰ ਵਿਹਾਰ-ਕਾਰ ਦੇ ਸਬੱਬ ਨਾ ਹੱਥ ਆਵੇ ਕਿਸੇ ਨੂੰ; ਹੋਰ ਜਿਹੜਾ ਸਮਾਂ ਉਸ ਨੂੰ ਵਿਹਲ ਮਿਲੇ, ਉਹ ਕੱਢ ਸਕਦਾ ਹੈ। ਇਉਂ ਇਹ ਚਾਹੀਦਾ ਹੈ। ਇਸ ਤੋਂ ਇਲਾਵਾ ਸਾਧਸੰਗਤ! ਦੁਨੀਆਂ ਵਿੱਚ ਸਿਵਾਇ ਸਤਿਸੰਗ, ਭਜਨ ਤੇ; ਕਿਤੇ ਵੀ ਸੁੱਖ ਨਹੀਂ ਹੈ। ਸਿਰਦਰਦੀ ਤੇ ਸਿਵਾ ਕੋਈ ਹਾਸਲ ਨਹੀਂ ਹੁੰਦਾ ਦੁਨੀਆਂ ਵਿੱਚ। ਦੇਖ ਲਉ ਜਿੰਨੇ ਵੱਡੇ ਦੇਖਣ ਨੂੰ; ਓਨੇ ਬਹੁਤੇ ਦੁਖੀ ਦੇਖੋਂਗੇ ਤੁਸੀਂ।

**ਵਡੇ ਵਡੇ ਜੋ ਦੀਸਹਿ ਲੋਗ ॥ ਤਿਨ ਕਉ ਬਿਆਪੈ ਚਿੰਤਾ ਰੋਗ ॥੧॥**
**ਕਉਨ ਵਡਾ ਮਾਇਆ ਵਡਿਆਈ ॥ (?)**

ਨਹੀਂ

**ਸੋ ਵਡਾ ਜਿਨਿ ਰਾਮ ਲਿਵ ਲਾਈ ॥੧॥**
**ਭੂਮੀਆ ਭੂਮਿ ਊਪਰਿ ਨਿਤ ਲੁਝੈ ॥**
**ਛੋਡਿ ਚਲੈ ਤ੍ਰਿਸਨਾ ਨਹੀ ਬੁਝੈ ॥੨॥**

ਜ਼ਮੀਨਾਂ ਦੇ ਮਾਲਕ ਜ਼ਮੀਨਾਂ ਵਾਸਤੇ ਲੜੀ ਜਾਂਦੇ ਹਨ। ਛੱਡ ਕੇ ਤੁਰ ਜਾਂਦੇ ਹਨ, ਤ੍ਰਿਸ਼ਨਾ ਫੇਰ ਨਾਲ ਚਲੀ ਜਾਂਦੀ ਹੈ। ਗੁਰੂ ਦਸ਼ਮ ਪਾਤਸ਼ਾਹ: ਮਾਲਵੇ 'ਚ ਪਹੁੰਚੇ ਨਾ; ਜਦੋਂ ਬਠਿੰਡੇ ਨੂੰ ਜਾਈਏ, ਪਟਿਆਲੇ ਤੋਂ ਸੜਕ ਜਾਂਦੀ ਹੈ; ਜਾਂਦਿਆਂ ਅੱਗੇ ਖੱਬੇ ਪਾਸੇ ਇੱਕ ਤਿੱਤਰਸਰ ਨਾਮ ਕਰਕੇ ਗੁਰਦੁਆਰਾ ਆਉਂਦੀ ਹੈ। ਉਦੋਂ ਬੜੇ ਜੰਗਲਾਤ ਸਨ ਏਥੇ, ਜਿਨ੍ਹਾਂ ਸਮਿਆਂ ਵਿੱਚ ਗੁਰੂ ਦਸਮੇਸ਼ ਜੀ ਏਥੇ ਪਹੁੰਚੇ ਹਨ। ਸੋ, ਇਸੀ ਤਰ੍ਹਾਂ ਅਖੇਰ ਬਿਰਤ ਵਾਸਤੇ ਪਹੁੰਚੇ। ਇੱਕ ਤਿੱਤਰ ਉੱਚੀ ਉੱਚੀ ਹਉਕੇ ਲੈ ਲੈ ਬੋਲਦਾ ਹੈ। ਉਸ ਪਰਥਾਇ ਗੁਰੂ ਜੀ ਨੇ ਇਹ ਪੰਕਤੀਆਂ ਪੜ੍ਹੀਆਂ:

**ਭੂਮੀਆ ਭੂਮਿ ਊਪਰਿ ਨਿਤ ਲੁਝੈ ॥ ਛੋਡਿ ਚਲੈ ਤ੍ਰਿਸਨਾ ਨਹੀ ਬੁਝੈ ॥੨॥**

ਬਾਰ ਬਾਰ ਇਹ ਪੰਕਤੀਆਂ ਪੜ੍ਹੀਆਂ। ਸਿੱਖਾਂ ਅਰਜ਼ ਕੀਤੀ, "ਗ਼ਰੀਬ ਨਿਵਾਜ਼! ਇਹ ਹਜ਼ੂਰ ਕਿਸ ਪਰਥਾਇ ਪੜ੍ਹਦੇ ਹੋ?" ਕਹਿਣ ਲੱਗੇ, "ਸੁਣੋ! ਦੇਖੋ ਕਿੰਨਾ ਉੱਚੀ ਉੱਚੀ ਬੋਲਦਾ ਹੈ ਇਹ ਤਿੱਤਰ। ਇੱਕ ਅੱਖ ਤੋਂ ਕਾਣਾ ਹੈ। ਇਹ ਤਿੱਤਰ ਹੈ, ਹਉਕੇ ਲੈ ਲੈ ਬੋਲ ਰਿਹਾ ਹੈ, ਮੈਂ ਇਸ ਦੇਸ਼ ਦਾ ਕਿਸੇ ਮੌਕੇ ਰਾਜਾ ਸੀ; ਏਸ ਦੇਸ਼ ਦਾ ਰਾਜਾ ਸੀ। ਕਈ ਜਨਮ ਪਸ਼ੂ ਪੰਛੀਆਂ ਦੇ ਧਾਰਨ ਕੀਤੇ ਜੰਗਲ ਦੇ ਵਿੱਚ, ਹੁਣ ਤਿੱਤਰ ਬਣਿਆ ਹੋਇਆ ਹੈ। ਤ੍ਰਿਸ਼ਨਾ ਅਜੇ ਤੱਕ ਨਹੀਂ ਗਈ ਚਿੱਤ ਵਿੱਚੋਂ। ਸੋ ਇਉਂ, ਕਰਕੇ ਇਸ ਨੂੰ ਜ਼ਿੰਦਾ ਫੜਨਾ ਹੈ" ਹੁਕਮ ਕੀਤਾ ਖਾਲਸੇ ਨੂੰ।

ਜਿਉਂਦਾ ਤਿੱਤਰ ਫੜਨਾ ਹੈ! ਐਹੋ ਜਿਹੇ ਘਣੇ ਜੰਗਲ ਵਿੱਚ! ਖ਼ੈਰ, ਕਮਰਕੱਸੇ ਕਰ ਲਏ। ਹੁਕਮ ਮੰਨਣਾ ਸਿੱਖ ਦਾ ਫ਼ਰਜ਼ ਹੈ, ਗੁਰੂ ਦਾ। ਕਮਰਕੱਸੇ ਕਰ ਲਏ। ਸਰੀਰ ਝਾੜੀਆਂ ਦੇ ਵਿੱਚ ਲਹੂ ਲੁਹਾਨ ਹੋ ਗਏ। ਕੱਪੜੇ ਫੱਟ ਕੇ ਧੱਜੀਆਂ ਹੋ ਗਏ। ਖ਼ੈਰ, ਉਹ ਜਿਉਂਦਾ ਜਿਉਂ ਤਿਉਂ ਕਰਕੇ ਬੜੀ ਮੁਸ਼ਕਲਾਂ ਨਾਲ ਤਿੱਤਰ ਫੜਿਆ, ਵਾਕਿਆ ਹੀ ਇੱਕ ਅੱਖ ਤੇ ਕਾਣਾ। ਉਹ ਥਾਂ ਜਿੱਥੇ ਅੱਜ ਗੁਰਦੁਆਰਾ ਸ਼ੁਸ਼ੋਭਿਤ ਹੈ ਤਿੱਤਰਸਰ ਨਾਮ ਕਰਕੇ। ਸੋ ਇਉਂ, ਹੁਣ ਤਾਂ ਸਾਰੇ ਜੰਗਲਾਤ ਘਟਾਏ ਗਏ ਹਨ ਨਾ! ਸੋ, ਉਸ ਤਿੱਤਰ ਪਰਥਾਇ ਗੁਰੂ ਜੀ ਨੇ ਉਚਾਰਨ ਕੀਤਾ ਬਈ

**ਛੋਡਿ ਚਲੈ ਤ੍ਰਿਸਨਾ ਨਹੀ ਬੁਝੈ ॥੨॥**

ਛੱਡ ਕੇ ਵੀ ਤੁਰ ਜਾਂਦਾ ਹੈ ਫਿਰ ਵੀ ਤ੍ਰਿਸ਼ਨਾ ਨਾਲ ਤੁਰੀ ਜਾਂਦੀ ਹੈ ਤ੍ਰਿਸ਼ਨਾ ਸੂਖਸ਼ਮ ਚੀਜ਼ ਹੈ। ਮਾਨਸਕ ਰੋਗ ਹੈ ਨਾ ਇਹ! ਸੋ

ਕਹੁ ਨਾਨਕ ਇਹੁ ਤਤੁ ਬੀਚਾਰਾ ॥ ਬਿਨੁ ਹਰਿ ਭਜਨ ਨਾਹੀ ਛੁਟਕਾਰਾ ॥[੧]

ਤਾਂ ਤੇ ਆਉ ਸਾਧਸੰਗਤ! ਥੋੜ੍ਹਾ-ਥੋੜ੍ਹਾ ਸਮਾਂ ਆਪਣਾ ਇਸ ਜਿਹੜਾ ਪਰਮਾਰਥਕ ਫ਼ਰਜ਼ ਹੈ, ਕੱਢਣਾ ਚਾਹੀਦਾ ਹੈ। ਇਹ ਤੋਂ ਬਿਨਾਂ ਸੁੱਖ ਹੋਰ ਕਿਤੇ ਵੀ ਨਹੀਂ ਮਿਲਦਾ ਹੈ। ਆਉ, ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ, ਸਮਾਪਤ ਕਰਦੇ ਹਾਂ। ਇਹਦਾ ਮੁੱਖ ਫ਼ਰਜ਼, ਵਾਹਿਗੁਰੂ ਦੀ ਬੰਦਗੀ ਕਰਨ ਵਾਸਤੇ ਆਇਆ ਹੈ। ਹੁਣ ਗੁਰ ਉਸਤੋਤ੍ਰ ਪੜ੍ਹੋ।

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਨਾਨਕ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅੰਗਦ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਮਰਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਰਾਮਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਰਜਨ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਹਰਿਗੋਬਿੰਦ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਰਾਇ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਕ੍ਰਿਸ਼ਨ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਤੇਗ ਬਹਾਦਰ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗੋਬਿੰਦ ਸਿੰਘ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗ੍ਰੰਥ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਤੇਰਾ ਪੰਥ ਖਾਲਸਾ ਧੰਨ ਹੈ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਪਿਆਰਾ ਲੱਗੇਗਾ ਬੋਲ ਪਿਆਰਿਆ।
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਕਿਛ ਨਾ ਲੱਗੇਗਾ ਮੋਲ ਪਿਆਰਿਆ।
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨

ਹੁਣ ਇੱਕ ਮਨ ਹੋ ਕੇ ਗੁਰੂ ਬਾਬੇ ਅੱਗੇ ਅਰਦਾਸ ਵਿੱਚ ਜੁੜੋ

---

[੧] (ਗਉੜੀ ਮਹਲਾ ੫ – ੧੮੮)

# Nirban Kirtan Updesh - Hapur Series No. 4
# ਨਿਰਬਾਣ ਕੀਰਤਨ ਉਪਦੇਸ਼ – ਹਾਪੁੜ ਸੀਰੀਜ਼ ਨੰ: ੪

## (ਇਸ ਦੇਹੀ ਕਉ ਸਿਮਰਹਿ ਦੇਵ......... ਦੁਖੀ ਸੇਠ)

ਸੰਤ ਜੀ ਮਹਾਰਾਜ ਨੇ ਹਾਰਮੋਨੀਅਮ ਅਤੇ ਸਾਜ਼ਾਂ ਨੂੰ ਮਿਲਾ ਕੇ ਪੰਜ ਮਿੰਟ ਐਸੀ ਤੂੰ ਹੀ ਤੂੰ ਹੀ ਦੀ ਅਗੰਮੀ ਧੁਨੀ ਉਠਾਈ ਜਿਸ ਨੂੰ ਸੁਣਨ ਵਾਲੇ ਹਜ਼ਾਰਾਂ ਪ੍ਰੇਮੀ ਦੇਸ਼, ਕਾਲ, ਵਸਤੂ ਭੁੱਲ ਕੇ ਵਿਸਮਾਦ ਅਵਸਥਾ ਵਿੱਚ ਪਹੁੰਚ ਗਏ। ਉਪਰੰਤ ਆਪ ਜੀ ਨੇ ਆਪਣੇ ਪਵਿੱਤ੍ਰ ਮੁੱਖ 'ਚੋਂ ਨਿਰਬਾਣ ਕੀਰਤਨ ਉਪਦੇਸ਼ ਦੀ ਵਰਖਾ ਐਸੇ ਆਰੰਭ ਕੀਤੀ:

*ਧਾਰਨਾ:-*

*ਮੈਂ ਜਨ ਤੇਰਾ ਮੋਹਿ ਨਾ ਵਿਸਾਰੋ* ...੨

*ਅੰਤਰਾ:-*

*ਮੋਹਿ ਨਾ ਵਿਸਾਰੋ ਮੈਂ ਜਨ ਤੇਰਾ* ...੨

ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥
ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ ॥੧॥
ਰਾਮ ਗੁਸਈਆ ਜੀਅ ਕੇ ਜੀਵਨਾ ॥
ਮੋਹਿ ਨ ਬਿਸਾਰਹੁ ਮੈ ਜਨੁ ਤੇਰਾ ॥੧॥ ਰਹਾਉ ॥
ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ ॥
ਚਰਣ ਨ ਛਾਡਉ ਸਰੀਰ ਕਲ ਜਾਈ ॥੨॥
ਕਹੁ ਰਵਿਦਾਸ ਪਰਉ ਤੇਰੀ ਸਾਭਾ ॥
ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ ॥੩॥੧॥[1]

ਸਾਧਸੰਗਤ! ਆਪਣੇ ਖ਼ਿਆਲਾਂ ਨੂੰ ਬਾਹਰੋਂ ਰੋਕ ਕੇ ਗੁਰੂ ਚਰਨਾਂ ਨਾਲ ਜੋੜੋ। ਪੂਰਾ ਪੂਰਾ ਖ਼ਿਆਲ, ਪੂਰਾ ਧਿਆਨ; ਜਿਸ ਕੰਮ ਵਾਸਤੇ ਘਰਾਂ ਨੂੰ ਛੱਡ ਕੇ ਗੁਰੂ ਬਾਬੇ ਦੀ ਹਜ਼ੂਰੀ ਵਿੱਚ ਪਹੁੰਚੇ ਹੋ; ਉਸ ਕੰਮ ਵੱਲ ਦਿਓ। ਉਹ ਹਰੀ ਜਸ ਸੁਣਨਾ, ਕਰਨਾ, ਔਰ ਗੁਰੂ ਦੀ ਸਿਖਸ਼ਾ ਧਿਆਨ ਦੇ ਕੇ ਸੁਣਨਾ।

ਕੱਲ੍ਹ ਅਰਜ਼ ਕੀਤੀ ਗਈ ਸੀ, ਮਾਨੁਖ ਸ਼ਰੀਰ ਜਿਸਨੂੰ ਲੱਖ ਚੌਰਾਸੀ ਜੋਨ ਦਾ ਬਾਦਸ਼ਾਹ ਕਥਨ ਕੀਤਾ ਹੈ; ਸਾਰੀਆਂ ਜੋਨੀਆਂ 'ਚੋਂ ਸਰਦਾਰ ਦੇਹੀ ਕਥਨ ਕੀਤੀ ਹੈ। ਜਿਸ ਮਾਨੁਖ ਦੇਹ ਦੀ ਇੱਛਾ ਦੇਵਤਾ ਲੋਕ ਵੀ ਕਰ ਰਹੇ ਹਨ, ਇੱਕ ਘੱਟ ਚੌਰਾਸੀ ਲੱਖ ਜੀਆਂ ਜੋਨ ਦਾ ਤਾਂ ਕਹਿਣਾ ਹੀ ਕੀ ਹੈ। ਤੇਤੀ ਕਰੋੜ ਦੇਵਤਾ ਵੀ ਮਾਨੁਖ ਦੇਹ ਦੇ ਵਾਸਤੇ ਤਰਸ ਰਿਹਾ ਹੈ ਬਈ ਮਨੁੱਖਾ ਦੇਹ ਮਿਲ ਜਾਏ; ਮਨੁੱਖਾ ਦੇਹ ਦੇ ਵਿੱਚ ਪਹੁੰਚ ਕੇ ਪਰਮ ਪਦਵੀ ਦੀ ਪ੍ਰਾਪਤੀ; ਉਸ ਪਦਵੀ ਨੂੰ ਪਹੁੰਚ ਜਾਈਏ ਜਿਸ ਨੂੰ ਪਾ ਕੇ ਫਿਰ ਗਿਰਨਾ ਨਾ ਹੋਵੇ। ਤੇਤੀ ਕਰੋੜ ਦੇਵਤਾ:

ਗੁਰ ਸੇਵਾ ਤੇ ਭਗਤਿ ਕਮਾਈ ॥ ਤਬ ਇਹ ਮਾਨਸ ਦੇਹੀ ਪਾਈ ॥
ਇਸ ਦੇਹੀ ਕਉ ਸਿਮਰਹਿ ਦੇਵ ॥ ਸੋ ਦੇਹੀ ਭਜੁ ਹਰਿ ਕੀ ਸੇਵ ॥੧॥[2]

---

[1] (ਰਾਗੁ ਗਉੜੀ ਰਵਿਦਾਸ ਜੀ ਕੇ ਪਦੇ ਗਉੜੀ ਗੁਆਰੇਰੀ – ੩੪੫)
[2] (ਭੈਰਉ ਬਾਣੀ ਭਗਤਾ ਕੀ ॥ ਕਬੀਰ ਜੀਉ ਘਰੁ ੧ – ੧੧੫੯)

ਮਾਨੁਖ ਸ਼ਰੀਰ ਨੂੰ ਦੇਵਤਾ ਵੀ ਚਾਹੁੰਦੇ ਹਨ।

*ਧਾਰਨਾ:-*

*ਜਿਹੜੀ ਦੇਹੀ ਨੂੰ ਲੋਚਦੇ ਦੇਵਤੇ, ਜਿਹੜੀ ਦੇਹੀ ਨੂੰ*
*ਜਿਹੜੀ ਦੇਹੀ ਨੂੰ ਲੋਚਦੇ ਦੇਵਤੇ, ਸੋਈ ਦੇਹੀ ਮਿਲ ਗਈ ਹੈ*
*ਬੰਦਿਆ! ਬੰਦਿਆ! ਸੋਈ ਦੇਹੀ ਮਿਲ ਗਈ ਹੈ ਜਿਹੜੀ ਦੇਹੀ ਨੂੰ*

*ਅੰਤਰਾ:-*

*ਜਿਹੜੀ ਦੇਹੀ ਨੂੰ ਲੋਚਦੇ ਦੇਵਤੇ ਜਿਹੜੀ ਦੇਹੀ ਨੂੰ ...੨*

**ਗੁਰ ਸੇਵਾ ਤੇ ਭਗਤਿ ਕਮਾਈ ॥ ਤਬ ਇਹ ਮਾਨਸ ਦੇਹੀ ਪਾਈ ॥**
**ਇਸ ਦੇਹੀ ਕਉ ਸਿਮਰਹਿ ਦੇਵ ॥ ਸੋ ਦੇਹੀ ਭਜੁ ਹਰਿ ਕੀ ਸੇਵ ॥੧॥**[੧]

ਮਾਨੁਖ ਦੇਹ ਇਸ ਵਾਸਤੇ ਮਿਲੀ ਹੈ 'ਗੁਰ ਸੇਵਾ ਤੇ ਭਗਤਿ ਕਮਾਈ' ਗੁਰੂ ਕੀ ਸੇਵਾ ਕੀਤੀ ਜਾਵੇ, ਵਾਹਿਗੁਰੂ ਦੀ ਭਗਤੀ ਕਮਾਈ ਜਾਵੇ। 'ਤਬ ਇਹ ਮਾਨਸ ਦੇਹੀ ਪਾਈ' ਇਸ ਵਾਸਤੇ ਮਾਨੁਖ ਦੇਹ ਮਿਲੀ ਹੈ।

**ਇਸ ਦੇਹੀ ਕਉ ਸਿਮਰਹਿ ਦੇਵ ॥ ਸੋ ਦੇਹੀ ਭਜੁ ਹਰਿ ਕੀ ਸੇਵ ॥੧॥**

ਇਸ ਮਾਨੁਖ ਦੇਹ ਨੂੰ ਤੇਤੀ ਕਰੋੜ ਦੇਵਤਾ ਵੀ ਤਰਸ ਰਿਹਾ ਹੈ। ਤਾਂ ਤੇ, ਐ ਇਨਸਾਨ! ਤੈਨੂੰ ਇਹ ਮਾਨੁਖ ਦੇਹ ਪ੍ਰਾਪਤ ਹੈ। ਇਸ ਵਿੱਚ ਆ ਕੇ ਜੋ ਇਸ ਦਾ ਪਰਮ ਪ੍ਰਯੋਜਨ ਹੈ 'ਮਾਨੁਖ ਦੇਹ ਦਾ' ਉਹ ਵਾਹਿਗੁਰੂ ਦੀ ਬੰਦਗ਼ੀ ਕਰਕੇ ਪਰਮ ਪਦਵੀ ਨੂੰ ਪ੍ਰਾਪਤ ਹੋ; ਇਹ ਕਰ। ਇਉਂ ਮਾਨੁਖ ਸ਼ਰੀਰ:

ਸੰਸਾਰ ਵਿੱਚ ਇੱਕ ਕੋਈ ਕਿਸੇ ਥਾਂ ਸੇਠ ਹੈ, ਬੜਾ ਭਾਰਾ। ਧਨ ਦੀ ਕਮੀ ਨਹੀਂ। ਮਕਾਨ ਬਹੁਤ ਹਨ, ਜਾਇਦਾਦ ਵੱਡੀ ਹੈ ਪਰ ਇਕ ਚੀਜ਼ ਨਹੀਂ। ਉਸ ਦੇ ਗ੍ਰਹਿ ਔਲਾਦ ਨਹੀਂ, ਜਿਸ ਕਰਕੇ ਦੁਖੀ ਹੈ।

ਸੰਸਾਰ ਦੇ ਵਿੱਚ ਸਾਧਸੰਗਤ! ਐਹੋ ਜਿਹਾ ਕੋਈ ਵੀ ਬੰਦਾ ਨਹੀਂ ਦੇਖੋਂਗੇ, ਜਿਸ ਨੂੰ ਸਭ ਕੁਛ ਹੀ ਪ੍ਰਾਪਤ ਹੋਵੇ। ਜਿਤਨੀ ਦੇਰ ਤੱਕ ਇਨਸਾਨ ਦੇ ਚਿੱਤ ਵਿੱਚ ਖ਼ਾਹਿਸ਼ਾਤ ਹਨ, ਇਹ ਸੁਖੀ ਨਹੀਂ ਹੁੰਦਾ। ਖ਼ਾਹਿਸ਼ਾਤ ਇਹਦੇ ਚਿੱਤ ਨੂੰ ਇਉਂ ਰਿੜਕਦੀਆਂ ਹਨ, ਜਿਵੇਂ ਮਧਾਣੀ ਦੁੱਧ ਨੂੰ ਰਿੜਕਿਆ ਕਰਦੀ ਹੈ। ਸਭ ਖ਼ਾਹਿਸ਼ਾਤ ਖ਼ਤਮ ਹੋ ਜਾਣ; ਯਾ ਤਾਂ ਭਜਨ ਵੀਚਾਰ ਦੇ ਬਲ ਕਰਕੇ ਸਾਰੀਆਂ ਖ਼ਾਹਿਸ਼ਾਤ ਤੋਂ ਉੱਚਾ ਹੋ ਜਾਏ, ਪਰਮ ਸੁਖੀ ਤਦ ਹੁੰਦਾ ਹੈ; ਯਾ ਦੁਨੀਆਂ ਦੇ ਵਿੱਚ ਜੋ ਕੁਛ ਚਾਹੇ, ਇਸ ਨੂੰ ਮਿਲੀ ਚੱਲੇ। ਪਰ ਇਹ ਅਸੂਲਨ ਗੱਲ ਹੈ, ਜੋ ਕੁਛ ਹਰ ਇੱਕ ਚਾਹੁੰਦਾ ਹੈ, ਉਹ ਨਹੀਂ ਮਿਲਿਆ ਕਰਦਾ। ਕਿਸੀ ਨੂੰ ਕਿਸੇ ਵਸਤੂ ਦੀ ਕਮੀ ਜ਼ਰੂਰ ਰਹਿੰਦੀ ਹੈ। ਉਹ ਪੁਰਸ਼ ਜਿਸ ਨੇ ਇਸ ਖ਼ਾਹਿਸ਼ਾਤ ਨੂੰ ਜ਼ੇਰ ਕਰ ਲਿਆ:

*ਚਾਹ ਗਈ ਚਿੰਤਾ ਮਿਟੀ ਮਨੂਆ ਬੇਪਰਵਾਹ।*
*ਜਿਸ ਕੋ ਕਛੂ ਨਾ ਚਾਹੀਐ ਸੋਈ ਸ਼ਹਿਨਸ਼ਾਹ।*

ਨਿਰਇੱਛਤ ਪੁਰਸ਼ ਜਿਹੜਾ ਹੈ, ਜੀਹਨੂੰ ਕੁਛ ਨਹੀਂ ਚਾਹੀਦਾ; ਜਿਸ ਨੇ ਸਭ ਖ਼ਾਹਿਸ਼ਾਤ ਨੂੰ ਅੰਦਰੋਂ ਖ਼ਤਮ ਕਰ ਦਿੱਤਾ ਹੈ; ਓਹੀ ਪਰਮ ਸੁਖੀ ਹੈ। ਉਹ ਤੱਤ ਬੇਤੇ ਬ੍ਰਹਮ ਗਿਆਨੀ ਹੀ ਹੋਇਆ ਕਰਦੇ ਹੈ। ਨਹੀਂ ਦੁਨੀਆਂ ਤੇ ਜ਼ਰੂਰ ਕੁਛ ਨਾ ਕੁਛ ਸੰਕਲਪ ਬਣਿਆ ਹੀ ਰਹਿੰਦਾ ਹੈ। ਤਦੇ ਗੁਰੂ ਬਾਬਾ ਜੀ ਨੇ ਦੱਸਿਆ, ਸਾਰਾ ਸੰਸਾਰ ਦੁਖੀ ਹੈ।

---

[੧] (ਭੈਰਉ ਬਾਣੀ ਭਗਤਾ ਕੀ ॥ ਕਬੀਰ ਜੀਉ ਘਰੁ ੧ - ੧੧੫੯)

ਇੱਕ ਦਫ਼ਾ ਗੁਰੂ ਨਾਨਕ ਦੇਵ ਮਹਾਰਾਜ ਭਾਈ ਬਾਲੇ ਮਰਦਾਨੇ ਨੂੰ ਫ਼ੁਰਮਾ ਰਹੇ ਹਨ, "ਭਾਈ ਬਾਲਾ! ਮਰਦਾਨਾ! ਸਾਰਾ ਸੰਸਾਰ ਦੁਖੀ ਹੈ।" ਮਰਦਾਨੇ ਨੇ ਪੁੱਛਿਆ, "ਗ਼ਰੀਬ ਨਿਵਾਜ਼! ਮੰਨ ਲਿਆ, ਭਲਾ ਉਹ ਲੋਕ ਤਾਂ ਦੁਖੀ ਹੋਣਗੇ, ਜਿਨ੍ਹਾਂ ਦੇ ਪਾਸ ਆਪਣੀਆਂ ਜ਼ਰੂਰੀਅਤ ਪੂਰੀਆਂ ਕਰਨ ਵਾਸਤੇ ਕਾਫੀ ਧਨ ਦੌਲਤ ਨਹੀਂ ਹੈ। ਜਿਨ੍ਹਾਂ ਪਾਸ ਧਨ ਦੌਲਤ ਬਹੁਤ ਹੈ, ਉਹ ਤਾਂ ਸੁਖੀ ਹੋਣਗੇ ਨਾ!" ਗੁਰੂ ਜੀ ਫੁਰਮਾਉਂਦੇ, "ਉਹ ਵੀ ਦੁਖੀ ਹਨ।" ਫੇਰ ਮਰਦਾਨੇ ਨੇ ਕਿਹਾ, "ਮਹਾਰਾਜ! ਜਿਨ੍ਹਾਂ ਦੇ ਹੱਥ ਵਿੱਚ ਕਲਮ ਹੈ, ਰਾਜੇ ਰਾਣੇ ਹਕੂਮਤ ਹੈ ਉਹ?"

"ਉਹ ਵੀ ਦੁਖੀ।"

"ਉਹਨਾਂ ਤੋਂ ਵੱਡੇ ਬਾਦਸ਼ਾਹ?"

"ਉਹ ਵੀ ਦੁਖੀ।"

ਇਹ ਗੱਲ ਸੁਣਕੇ ਮਰਦਾਨਾ ਚੁੱਪ ਤਾਂ ਕਰ ਗਿਆ ਲੇਕਿਨ ਉਹਦਾ ਸੰਦੇਹ ਦੂਰ ਨਾ ਹੋਇਆ; ਸੰਸਾ ਦੂਰ ਨਾ ਹੋ ਸਕਿਆ।

*ਧਾਰਨਾ:–*

*ਸਭ ਰੋਂਦੀ ਦੇਖੀ ਜੀ ਬਿਨਾਂ ਹਰਿ ਨਾਮ ਤੋਂ* ...੨

ਸੋ, ਮਰਦਾਨਾ ਇਹ ਬਚਨ ਸੁਣਕੇ ਗੁਰੂ ਬਾਬੇ ਦਾ ਚੁਪ ਤਾਂ ਕਰ ਗਿਆ, ਲੇਕਿਨ ਉਹਦਾ ਸੰਸਾ ਦੂਰ ਨਾ ਹੋ ਸਕਿਆ; ਸੰਸਾ ਬਣਿਆ ਹੀ ਰਿਹਾ। ਚਿੱਤ ਵਿੱਚ ਬਾਰ-ਬਾਰ ਉਹਦੇ ਖ਼ਿਆਲ ਆਉਂਦਾ ਹੈ, ਮੇਰੇ ਗੁਰੂ ਬਾਬਾ ਜੀ ਅਮੀਰਾਂ ਨੂੰ, ਧਨਾਢਾਂ ਨੂੰ, ਸੇਠਾਂ ਨੂੰ, ਸ਼ਾਹੂਕਾਰਾਂ ਨੂੰ, ਰਾਜਿਆਂ-ਰਾਣਿਆਂ ਬਾਦਸ਼ਾਹਾਂ; ਸਭ ਨੂੰ ਹੀ ਦੁਖੀ ਦੱਸ ਰਹੇ ਹਨ। ਸੋ ਇਉਂ, ਇਸੀ ਤਰ੍ਹਾਂ ਅੱਜ ਫਿਰਦੇ ਫਿਰਦੇ ਸਤਘਰਾ ਨਾਮ ਕਰਕੇ ਇੱਕ ਸ਼ਹਿਰ ਹੈ, ਉਸ ਦੇ ਦਰਮਿਆਨ ਦੇ ਬਾਜ਼ਾਰ ਵਿੱਚ ਜਾ ਰਹੇ ਹਨ। ਅੱਗੇ ਗੁਰੂ ਬਾਬਾ ਜੀ, ਪਿੱਛੇ ਪਿੱਛੇ ਭਾਈ ਬਾਲਾ ਤੇ ਮਰਦਾਨਾ ਹੈਨ। ਮਰਦਾਨਾ ਕੀ ਦੇਖਦਾ ਹੈ ਜਾਂਦਿਆਂ ਜਾਂਦਿਆਂ; ਇੱਕ ਵੱਡੀ ਭਾਰੀ ਫ਼ਰਮ, ਜੀਹਦੀ ਬਨਾਵਟ ਸ਼ੀਸ਼ੇ ਦੀ ਬਹੁਤ ਅੱਛੀ ਬਣੀ ਹੋਈ। ਉਸ ਦਾ ਮਾਲਕ ਇੱਕ ਸ਼ਾਹੂਕਾਰ ਹੈ। ਨੌਜਵਾਨ ਉਮਰ ਹੈ, ਬੜਾ ਖ਼ੂਬਸੂਰਤ ਸ਼ਰੀਰ ਹੈ, ਕੀਮਤੀ ਬਸਤਰ ਪਹਿਨੇ ਹੋਏ ਹਨ। ਉਸ ਉੱਪਰ ਮਰਦਾਨੇ ਦੀ ਨਿਗ੍ਹਾ ਚਲੀ ਗਈ। ਚਿੱਤ ਵਿੱਚ ਸੋਚਦਾ ਹੈ 'ਮੇਰੇ ਗੁਰੂ ਬਾਬਾ ਜੀ ਸਭ ਨੂੰ ਦੁਖੀ ਕਹਿੰਦੇ ਹਨ, ਪਰ ਇਹ ਸੇਠ ਬੜਾ ਸੁਖੀ ਹੋਣਾ ਹੈ।' ਇਹ ਚਿੱਤ ਵਿੱਚ ਖ਼ਿਆਲ ਕਰਕੇ ਮਰਦਾਨਾ ਅੱਗੇ ਵਧਿਆ। ਦੋਵੇਂ ਹੱਥ ਜੋੜ ਕੇ ਗੁਰੂ ਬਾਬਾ ਜੀ ਅੱਗੇ ਪ੍ਰਾਰਥਨਾ ਕੀਤੀ, "ਗ਼ਰੀਬ ਨਿਵਾਜ਼! ਆਪ ਸਭ ਨੂੰ ਹੀ ਦੁਖੀ ਕਹਿੰਦੇ ਹੋ। ਔਹ ਸੇਠ ਮੈਨੂੰ ਬੜਾ ਸੁਖੀ ਪ੍ਰਤੀਤ ਹੁੰਦਾ ਹੈ।" ਗੁਰੂ ਬਾਬਾ ਜੀ ਮਰਦਾਨੇ ਦੀ ਇਸ ਨਾਦਾਨੀ ਤੇ ਮੁਸਕਰਾਏ। ਕਹਿਣ ਲੱਗੇ, "ਅੱਛਾ ਮਰਦਾਨਿਆ! ਭਾਈ! ਤੂੰ ਉਸ ਸੇਠ ਨੂੰ ਮਿਲ ਜਾ ਕੇ। ਇਕੱਲਾ ਕਰ ਕੇ ਉਹਨੂੰ ਪੁੱਛ ਲਈਂ, ਕਿਤਨਾ ਕੁ ਸੁਖੀ ਹੈ। ਅਸੀਂ ਫਲਾਣੇ ਬਗ਼ੀਚੇ, ਸ਼ਹਿਰ ਤੋਂ ਬਾਹਰ ਬੈਠਾਂਗੇ, ਉੱਥੇ ਆ ਜਾਈਂ।"

ਗੁਰੂ ਜੀ ਭਾਈ ਬਾਲੇ ਨੂੰ ਨਾਲ ਲੈ ਕੇ ਅੱਗੇ ਚਲੇ ਗਏ। ਮਰਦਾਨਾ ਉੱਥੇ ਜਾ ਖੜ੍ਹਾ ਹੋਇਆ, ਜਿੱਥੇ ਲੋਗਾਂ ਦੀ ਬੜੀ ਭੀੜ-ਭਾੜ ਹੈ। ਬਹੁਤ ਚੀਜ਼ਾਂ ਦੀ ਖ਼ਰੀਦੋ ਫਰੋਖ਼ਤ ਹੋ ਰਹੀ ਹੈ। ਸੋ, ਮਰਦਾਨਾ ਵੀ ਖੜ੍ਹਾ ਰਿਹਾ, ਦੇਖਦਾ ਰਿਹਾ। ਸੇਠ ਦਾ ਤਾਂ ਇਸ਼ਾਰਾ ਮਾਤਰ ਸੀ, ਨੌਕਰ ਚਾਕਰ ਕੰਮ ਕਰਦੇ ਹਨ। ਇਸੀ ਤਰ੍ਹਾਂ ਜਦੋਂ ਛੀੜ ਹੋ ਗਈ, ਇਕੱਲਾ ਮਰਦਾਨਾ ਖੜ੍ਹਾ ਰਹਿ ਗਿਆ; ਸੇਠ ਨੇ ਪੁੱਛਿਆ, "ਦੱਸੋ ਜੀ! ਕੀ ਕੁਛ ਚਾਹੀਦਾ ਹੈ ਤੁਹਾਨੂੰ?" ਮਰਦਾਨਾ ਕਹਿੰਦਾ, "ਕੁਛ ਨਹੀਂ ਚਾਹੀਦਾ।"

"ਫੇਰ ਖੜ੍ਹੇ ਓ?"

"ਹਾਂ" ਕਹਿਣ ਲੱਗਾ, "ਦੋ ਗੱਲਾਂ ਕਰਨੀਆਂ ਹਨ।" ਸੇਠ ਪੁੱਛਦਾ ਹੈ, "ਕਿੱਥੇ ਰਹਿੰਦੇ ਹੋ?" ਮਰਦਾਨਾ ਕਹਿੰਦਾ, "ਮੈਂ ਪੰਜਾਬ ਦੇਸ਼ ਦੇ ਰਹਿਣ ਵਾਲਾ ਹਾਂ।"

"ਕੀ ਕੰਮ ਕਰਦੇ ਹੋ?" "ਮੈਂ ਗੁਰੂ ਨਾਨਕ ਜੀ ਨਾਲ ਰਹਿੰਦਾ ਹਾਂ। ਮੈਂ ਰੱਬੀ ਕੀਰਤਨ ਕਰਿਆ ਕਰਦਾ ਹਾਂ।"

"ਫੇਰ ਮਰਦਾਨਾ ਭਾਈ! ਪੁੱਛੋ, ਜੋ ਕੁਛ ਪੁੱਛਣਾ ਹੈ। ਜਿਹੜੀ ਗੱਲ ਕਰਨੀ ਹੈ, ਕਰੋ।" ਇਹ ਸੁਣਕੇ ਮਰਦਾਨਾ ਕਹਿਣ ਲੱਗਿਆ, "ਇਉਂ ਨਹੀਂ, ਗੱਲ ਕੋਈ ਭੇਦ ਦੀ ਹੈ। ਆਪਾਂ ਦੋਵੇਂ ਹੋਈਏ, ਤਾਂ ਗੱਲਬਾਤ ਹੈ।"

ਉਸਨੇ ਨਾਲ ਹੀ ਇੱਕ ਬੜਾ ਚੰਗਾ ਡ੍ਰਾਇੰਗ ਰੂਮ (Drawing Room) ਸਜਿਆ ਸਜਾਇਆ, ਜੀਹਦੇ ਵਿੱਚ ਚੰਗੇ ਸੋਫਾ ਸੈੱਟ (sofa set) ਹੋਰ ਕਿਸਮ-ਕਿਸਮ ਦੇ ਝਾੜ ਫ਼ਾਨੂਸ ਤਿਆਰੀਆਂ ਲੱਗੀਆਂ ਸਨ; ਉਹਦਾ ਦਰਵਾਜ਼ਾ ਖੁਲ੍ਹਵਾ ਦਿੱਤਾ। ਮਰਦਾਨੇ ਨੂੰ ਨਾਲ ਲੈ ਕੇ ਉਹ ਸੇਠ ਉਸ ਕਮਰੇ ਵਿੱਚ ਦਾਖ਼ਿਲ ਹੋ ਗਿਆ। ਮਰਦਾਨੇ ਨੇ ਜਦੋਂ ਉਸ ਕਮਰੇ ਦੀ ਸਜਾਵਟ ਦੇਖੀ, ਹੋਰ ਵੀ ਹੈਰਾਨ ਹੋਇਆ, ਇਹ ਤਾਂ ਕੋਈ ਸਵਰਗੀ ਬੰਦਾ ਦੀਂਹਦਾ ਹੈ! ਸੋ, ਇਤਿਆਦਿ, ਚਿੱਤ ਵਿੱਚ ਵੀਚਾਰਦਾ ਹੈ। ਬੈਠ ਗਏ। ਹੁਣ ਸੇਠ ਨੇ ਪੁੱਛਿਆ, "ਭਾਈ ਮਰਦਾਨਾ! ਕਰੋ ਗੱਲ। ਆਪਾਂ ਦੋਵੇਂ ਹੀ ਹਾਂ। ਤੀਜਾ ਬੰਦਾ ਕੋਈ ਨਹੀਂ। ਜਿਹੜੀ ਗੱਲ ਕਹਿਣੀ ਹੈ, ਕਹੋ।" ਮਰਦਾਨਾ ਕਹਿੰਦਾ, "ਸੇਠ ਜੀ! ਮੇਰੇ ਗੁਰੂ 'ਗੁਰੂ ਨਾਨਕ ਜੀ' ਕਹਿੰਦੇ ਹਨ, ਸਾਰਾ ਸੰਸਾਰ ਦੁਖੀ ਹੈ; ਆਰਫਾਂ ਤੋਂ ਬਿਨਾਂ। ਬ੍ਰਹਮਗਿਆਨੀਆਂ ਤੋਂ ਬਿਨਾਂ; ਜਿਹੜੇ ਵਾਹਿਗੁਰੂ ਦੇ ਨਾਲ ਮਿਲੇ, ਸਿਰਫ਼ ਉਨ੍ਹਾਂ ਤੋਂ ਬਿਨਾਂ ਸਾਰਾ ਸੰਸਾਰ ਦੁਖੀ ਹੈ। ਅਮੀਰ, ਰਾਜੇ, ਰਾਣੇ, ਧਨਾਢ, ਬਾਦਸ਼ਾਹ ਸਭ ਦੁਖੀ; ਪਰ ਮੈਂ ਆਪ ਨੂੰ ਬੜਾ ਸੁਖੀ ਦੇਖਦਾ ਹਾਂ। ਇਹੀ ਪੁੱਛਣ ਵਾਸਤੇ ਆਇਆ ਹਾਂ ਕਿ ਤੁਸੀਂ ਕਿਤਨੇ ਕੁ ਸੁਖੀ ਹੋ?"

ਜਿਸ ਵਕਤ ਮਰਦਾਨੇ ਨੇ ਇਹ ਗੱਲ ਕਹੀ, ਸੇਠ ਨੂੰ ਐਨਾ ਦੁੱਖ ਹੋਇਆ, ਮਾਨੋ ਕਿਸੇ ਨੇ ਕੱਸ ਕੇ ਬਾਣ ਮਾਰਿਆ ਹੋਵੇ। ਉਸ ਨੂੰ ਬੜਾ ਖੇਦ ਹੋਇਆ, ਬੜਾ ਦੁੱਖ ਹੋਇਆ। ਠੰਢੇ ਸਾਹ ਆਏ। ਅੱਖਾਂ 'ਚੋਂ ਹੰਝੂ ਵੀ ਤ੍ਰਪ ਤ੍ਰਪ ਗਿਰਨੇ ਸ਼ੁਰੂ ਹੋ ਗਏ, ਜਿਸ ਤੋਂ ਮਰਦਾਨਾ ਭਾਂਪ ਤਾਂ ਗਿਆ ਬਈ ਦੁਖੀ ਹੈ। ਪਰ ਇਸਦਾ ਦੁੱਖ ਇਸਦੀ ਜ਼ੁਬਾਨੀ ਸੁਣਨਾ ਚਾਹੀਦਾ ਹੈ। ਕੁਛ ਦੇਰ ਵਿੱਚ ਉਸ ਸੇਠ ਨੇ ਧੀਰਜ ਧਾਰਿਆ। ਮਰਦਾਨੇ ਨੇ ਫਿਰ ਪੁੱਛਿਆ, "ਸੇਠ ਜੀ! ਮੇਰੀ ਗੱਲ ਦਾ ਜਵਾਬ?" ਅੱਗੋਂ ਸੇਠ ਕਹਿੰਦਾ ਹੈ, "ਭਾਈ ਮਰਦਾਨਾ! ਗੁਰੂ ਨਾਨਕ ਜੀ ਸੱਚ ਕਹਿੰਦੇ ਹਨ। ਤੂੰ ਮੈਨੂੰ ਸੁਖੀ ਦੇਖਦਾ ਹੈਂ। ਪਰ ਮੇਰੇ ਜਿਹਾ ਦੁਖੀ ਤਾਂ ਸ਼ਾਇਦ ਹੀ ਦੁਨੀਆਂ ਦੇ ਤਖ਼ਤੇ ਤੇ ਕੋਈ ਹੋਵੇ। ਮੇਰੀ ਹਾਲਤ ਤਾਂ ਭਾਈ ਮਰਦਾਨਾ! ਐਹੋ ਜਿਹੀ ਹੈ, ਜਿਵੇਂ ਇੱਕ ਕਿਸੇ ਸੋਟੀ ਨੂੰ ਸੋਹਣਾ ਰੰਗ ਪਾਲਿਸ਼ (polish) ਕੀਤਾ ਹੋਵੇ, ਅੰਦਰੋਂ ਘੁਣੇ ਦੀ ਖਾਧੀ ਹੋਵੇ। ਐਹੋ ਜਿਹੀ ਹਾਲਤ ਹੈ। ਉੱਪਰਲੀ ਦਸ਼ਾ ਦੇਖ ਕੇ ਮੇਰੀ, ਤੂੰ ਮੈਨੂੰ ਸੁਖੀ ਸਮਝਦਾ ਹੈਂ। ਪਰ ਭਾਈ ਮਰਦਾਨਾ! ਮੈਂ ਬਹੁਤ ਦੁਖੀ ਹਾਂ।" ਇਹ ਗੱਲ ਸੁਣਕੇ ਫਿਰ ਮਰਦਾਨੇ ਨੇ ਪੁੱਛਿਆ, "ਸ਼ਾਹ ਜੀ! ਆਪਣੀ ਕੋਈ ਗੱਲ ਜੋ ਆਪ ਨੂੰ ਦੁੱਖ ਹੈ, ਖੋਲ੍ਹ ਕੇ ਦੱਸੋ; ਸ਼ਾਇਦ ਕੋਈ ਇਲਾਜ ਹੋ ਜਾਵੇ। ਗੁਰੂ ਬਾਬਾ ਜੀ ਦੀ ਕ੍ਰਿਪਾ ਹੋ ਜਾਏ, ਤੁਹਾਡੇ 'ਤੇ।"

ਉਸਨੇ ਫਿਰ ਦੱਸਿਆ, ਕਹਿਣ ਲੱਗੇ "ਮੈਂ ਆਪਣੇ ਅਰਬਾਂ ਪਤੀ ਪਿਤਾ ਦੇ ਘਰ ਇਕਲੌਤਾ ਹੀ ਪੁਤੱਰ, ਇੱਕੋ ਹੀ ਲੜਕਾ; ਬੜੀ ਨਾਜ਼ੋ ਨਿਅਮਤਾ ਨਾਲ ਪਲਿਆ। ਯਥਾ ਯੋਗ ਜਿਹੋ ਜਿਹੀ ਵਿੱਦਿਆ ਦੇਣੀ ਬਣਦੀ ਸੀ, ਮੈਨੂੰ ਹਰ ਕਿਸਮ ਦੀ ਵਿੱਦਿਆ ਦਿੱਤੀ ਗਈ। ਸੋ, ਸਮੇਂ ਦੇ ਅਨੁਸਾਰ ਵਿਵਾਹ ਸ਼ਾਦੀ ਆਦਿ ਸਭ ਹੋ ਗਏ। ਕਾਰੋਬਾਰ ਸੰਭਾਲ ਲਿਆ। ਮੇਰੇ ਪਿਤਾ, ਉਹ ਵੀ ਚੜ੍ਹਾਈ ਕਰ ਗਏ। ਸਭ ਕਾਸੇ ਦਾ ਮਾਲਕ ਮੈਂ ਬਣ ਗਿਆ। ਕੁਛ ਸਮਾਂ ਇਉਂ ਰੰਗ ਰਲੀਆਂ ਵਿੱਚ ਗ਼ੁਜ਼ਰਦਾ ਚਲਾ ਗਿਆ। ਪਰ ਭਾਈ ਮਰਦਾਨਾ! ਕੁੱਝ

ਸਮੇਂ ਤੋਂ ਐਹੋ ਵਜੂਹਾਤ ਪੈਦਾ ਹੋ ਗਏ ਸਾਡੇ ਘਰ ਵਿੱਚ ਬੇਇਤਫ਼ਾਕੀ ਨੇ ਡੇਰਾ ਜਮਾ ਲਿਆ। ਬੇਇਤਫ਼ਾਕੀ ਦੇ ਕਾਰਨ ਚਿੱਤ ਨੂੰ ਬੜਾ ਖੇਦ ਰਹਿੰਦਾ ਹੈ। ਬੜੇ ਉਪਾਅ ਕੀਤੇ, ਬੜੇ ਪਾਪੜ ਵੇਲੇ, ਬਹੁਤ ਕੋਸ਼ਿਸ਼ਾਂ ਕੀਤੀਆਂ ਗਈਆਂ। ਕਈ ਦਫ਼ਾ ਖੁਦਕੁਸ਼ੀ ਤੱਕ ਨੌਬਤ ਆ ਪਹੁੰਚੀ ਪਰ ਇਸ ਦਾ ਕੋਈ ਇਲਾਜ ਨਾ ਹੋ ਸਕਿਆ।" ਏਨੀ ਗੱਲ ਕਹਿ ਕੇ ਉਹ ਸੇਠ ਫਿਰ ਫੁੱਟ-ਫੁੱਟ ਕੇ ਰੋਣ ਲੱਗ ਪਿਆ। ਸੋ, ਉਸ ਤੋਂ ਬਾਅਦ ਮਰਦਾਨੇ ਨੇ ਕਿਹਾ, "ਸੇਠ ਜੀ! ਚੱਲੋ ਮੇਰੇ ਬਾਬੇ ਗੁਰੂ ਬਾਬਾ ਜੀ ਦੇ ਚਰਨਾਂ ਵਿੱਚ; ਸ਼ਾਇਦ ਮਿਹਰ ਹੋ ਜਾਏ।"

ਖ਼ੈਰ ਸੇਠ ਨੂੰ ਉੱਥੇ ਲੈ ਆਇਆ। ਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ ਤੇ ਮਰਦਾਨੇ ਨੇ ਅਰਜ਼ ਕੀਤੀ, "ਗ਼ਰੀਬ ਨਿਵਾਜ਼! ਇਹ ਵਿਚਾਰਾ ਬੜਾ ਦੁਖੀ ਹੈ। ਇਸ ਤੇ ਮਿਹਰ ਕਰੋ।" ਸਾਰੀ ਗੱਲ ਉਸ ਨੇ ਘਰ ਦੀ ਬੇਇਤਫ਼ਾਕੀ ਵਾਲੀ ਖੋਲ੍ਹ ਕੇ ਦੱਸੀ। ਗੁਰੂ ਜੀ ਨੇ ਉਸ ਨੂੰ ਧੀਰਜ ਦਿੰਦਿਆਂ ਹੋਇਆਂ ਰਾਮਕਲੀ ਰਾਗ ਦੇ ਵਿੱਚ ਇੱਕ ਸ਼ਬਦ ਉਚਾਰਨ ਕੀਤਾ, ਜੀਹਦੇ ਵਿੱਚ ਵੱਡਿਆਂ ਵੱਡਿਆਂ ਦੇ ਪਰਮਾਣ ਦਿੱਤੇ ਬਈ ਦੇਹ ਧਾਰ ਕੇ ਸਭ ਨੂੰ ਹੀ ਦੁੱਖ ਪਾਉਣਾ ਪੈਂਦਾ ਹੈ। ਇੱਕ ਓਹੀ ਪੁਰਸ਼ ਸੁਖੀ ਹਨ, ਜਿਨ੍ਹਾਂ ਦੀ ਚਿੱਤ ਬਿਰਤੀ ਸੁੱਖ ਸਰੂਪ ਵਾਹਿਗੁਰੂ ਦੇ ਨਾਲ ਲਿਵਲੀਨ ਹੈ; ਵਰਨਾ ਦੁਨੀਆਂ ਦੇ ਤਖ਼ਤੇ ਤੇ ਉਹ ਸੁੱਖ ਕਿਤੇ ਨਹੀਂ ਹੈ। ਇਉਂ ਫੁਰਮਾਉਂਦੇ ਹਨ:

*ਧਾਰਨਾ:-*

*ਸਭ ਰੋਂਦੀ ਦੇਖੀ ਜੀ ਬਿਨਾਂ ਹਰਿ ਨਾਮ ਤੋਂ* ...੨

ਸਹੰਸਰ ਦਾਨ ਦੇ ਇੰਦ੍ਰੁ ਰੋਆਇਆ ॥ ਪਰਸ ਰਾਮੁ ਰੋਵੈ ਘਰਿ ਆਇਆ ॥[੧]

ਐਹ ਸ਼ਬਦ ਦੇ ਵਿੱਚ ਗੁਰੂ ਬਾਬਾ ਜੀ ਨੇ ਵੱਡੇ ਵੱਡੇ ਪਰਮਾਣ ਦਿੱਤੇ ਹਨ।

ਕੋਈ ਗੱਲ ਸਿੱਧ ਕਰਨੀ ਹੋਵੇ, ਵੱਡਿਆਂ ਦੇ ਪਰਮਾਣ ਦਿੱਤੇ ਜਾਣ; ਉਹ ਨਿਹਸੰਸੇ ਗੱਲ ਹੋ ਜਾਇਆ ਕਰਦੀ ਹੈ। ਸਿਆਣੇ ਲੋਕ ਕਹਿੰਦੇ ਹਨ 'ਆਮ ਕਹਾਵਤ ਹੈ' ਹਾਥੀ ਦੀ ਪੈੜ 'ਚ ਸਾਰੀਆਂ ਪੈੜਾਂ ਆ ਜਾਂਦੀਆਂ ਹਨ। ਵੱਡਿਆਂ ਦੀ ਮਿਸਾਲ ਦੇ ਵਿੱਚ ਛੋਟੀਆਂ ਛੋਟੀਆਂ ਗੱਲਾਂ, ਛੋਟਿਆਂ ਦੀਆਂ ਗੱਲਾਂ ਸਹਿਜੇ ਹੀ ਆ ਜਾਇਆ ਕਰਦੀਆਂ ਹਨ। ਸੋ ਇਉਂ, ਫੁਰਮਾਉਂਦੇ ਹਨ 'ਸਹੰਸਰ ਦਾਨ ਦੇ ਇੰਦ੍ਰੁ ਰੋਆਇਆ' ਸਵਰਗ ਦੇ ਰਾਜੇ ਤੇ ਸ਼ੁਰੂ ਕਰਦੇ ਹਨ।

ਸਵਰਗ ਦਾ ਰਾਜਾ ਇੰਦਰ ਪਦਵੀ ਜੋ ਹੈ; ਤੇਤੀ ਕਰੋੜ ਦੇਵਤਾ, ਛਿਆਨਵੇਂ ਕਰੋੜ ਮੇਘਮਾਲਾ ਜਿਸ ਦੇ ਅਧੀਨ; ਔਰ ਹਜ਼ਾਰਾਂ ਅਪੱਛਰਾਂ ਜਿਸ ਦੇ ਅਖਾੜੇ ਵਿੱਚ ਰਾਗ ਰੰਗ ਕਰਨ ਵਾਲੀਆਂ; ਹਜ਼ਾਰਾਂ ਕਿੰਨਰ ਗੰਧਰਬ 'ਕਿੰਨਰ ਤਾਰਾਂ ਦੇ ਸਾਜ ਵਜਾਉਣ ਵਾਲੇ ਗਵੱਈਆਂ ਦਾ ਨਾਮ ਹੈ, ਗੰਧਰਬ ਜੋੜੀ ਆਦਿ ਚਮੜੇ ਦੇ ਸਾਜ ਵਜਾਉਣ ਵਾਲੇ ਗਵੱਈਆਂ ਨੂੰ ਕਹਿੰਦੇ ਹਨ' ਔਰ ਸੁਨਹਿਰੀ ਰੁਪਹਿਰੀ ਨਹਿਰਾਂ; ਨੰਦਨ ਬਨ ਜੈਸੇ ਬਗ਼ੀਚੇ; ਕਿਤਨੇ ਕਿਤਨੇ ਮੰਜ਼ਲੇ ਹੀਰੇ, ਲਾਲ, ਜਵਾਹਰਾਤ ਜੜਤ ਮਕਾਨਾਤ; ਔਰ ਕਲਪ ਬ੍ਰਿਛ, ਕਾਮਧੇਨੁ: 'ਕਲਪ ਬ੍ਰਿਛ ਉਹ ਬ੍ਰਿਛ ਮੰਨਿਆ ਹੈ, ਜਿਸ ਦੇ ਹੇਠਾਂ ਬੈਠ ਕੇ ਜੈਸਾ ਸੰਕਲਪ ਕਰੇ, ਉਹ ਪੂਰਾ ਹੁੰਦਾ ਹੈ; ਪਰ ਇੱਕ ਚੀਜ਼ ਨਹੀਂ ਮਿਲਦੀ, ਮਨ ਦੀ ਠੰਢ ਨਹੀਂ ਮਿਲਦੀ, ਪਰਮ ਪਦਵੀ ਨਹੀਂ ਮਿਲਦੀ।' ਹਾਂ ਇਹੀ ਸਿਫ਼ਤ ਕਾਮਧੇਨੁ ਗਊ ਵਿੱਚ ਹੈ। ਸੋ, ਜਿਸਦੇ ਸਵਰਗ ਲੋਕ ਵਿੱਚ ਬੇਅੰਤ ਹਨ ਐਹੋ ਜਿਹੇ; ਸੋ, ਉਹ ਸਵਰਗ ਦਾ ਰਾਜਾ ਇੰਦਰ, ਉਸ ਤੋਂ ਗੁਰੂ ਬਾਬਾ ਜੀ ਸ਼ੁਰੂ ਕਰਦੇ ਹਨ। ਉਹ ਵੀ 'ਸਹੰਸਰ ਦਾਨ ਦੇ ਇੰਦ੍ਰੁ ਰੋਆਇਆ' ਸਰਾਪ ਹੋਇਆ ਗੌਤਮ ਦਾ, ਉਦੋਂ ਦੀ ਗੱਲ ਹੈ।

---

[੧] (ਰਾਮਕਲੀ ਕੀ ਵਾਰ: ਸਲੋਕੁ ਮਃ ੧ - ੯੫੩/੫੪)

ਸਹੰਸਰ ਦਾਨ ਦੇ ਇੰਦ੍ਰੁ ਰੋਆਇਆ ॥ ਪਰਸ ਰਾਮੁ ਰੋਵੈ ਘਰਿ ਆਇਆ ॥
ਅਜੈ ਸੁ ਰੋਵੈ ਭੀਖਿਆ ਖਾਇ ॥ ਐਸੀ ਦਰਗਹ ਮਿਲੈ ਸਜਾਇ ॥
ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥
ਰੋਵੈ ਦਹਸਿਰੁ ਲੰਕ ਗਵਾਇ ॥ ਜਿਨਿ ਸੀਤਾ ਆਦੀ ਡਉਰੂ ਵਾਇ ॥
ਰੋਵਹਿ ਪਾਂਡਵ ਭਏ ਮਜੂਰ ॥ ਜਿਨ ਕੈ ਸੁਆਮੀ ਰਹਤ ਹਦੂਰਿ ॥
ਰੋਵੈ ਜਨਮੇਜਾ ਖੁਇ ਗਇਆ ॥ ਏਕੀ ਕਾਰਣਿ ਪਾਪੀ ਭਇਆ ॥
ਰੋਵਹਿ ਸੇਖ ਮਸਾਇਕ ਪੀਰ ॥ ਅੰਤਿ ਕਾਲਿ ਮਤੁ ਲਾਗੈ ਭੀੜ ॥
ਰੋਵਹਿ ਰਾਜੇ ਕੰਨ ਪੜਾਇ ॥ ਘਰਿ ਘਰਿ ਮਾਗਹਿ ਭੀਖਿਆ ਜਾਇ ॥
ਰੋਵਹਿ ਕਿਰਪਨ ਸੰਚਹਿ ਧਨੁ ਜਾਇ ॥ ਪੰਡਿਤ ਰੋਵਹਿ ਗਿਆਨੁ ਗਵਾਇ ॥
ਬਾਲੀ ਰੋਵੈ ਨਾਹਿ ਭਤਾਰੁ ॥ ਨਾਨਕ ਦੁਖੀਆ ਸਭੁ ਸੰਸਾਰੁ ॥
ਮੰਨੇ ਨਾਉ ਸੋਈ ਜਿਣਿ ਜਾਇ ॥ ਅਉਰੀ ਕਰਮ ਨ ਲੇਖੈ ਲਾਇ ॥੧॥[1]

ਵੱਡਿਆਂ ਵੱਡਿਆਂ ਦੀਆਂ ਮਿਸਾਲਾਂ ਦੇ ਕੇ ਉਸ ਨੂੰ ਧੀਰਜ ਦਿੱਤਾ

*ਧਾਰਨਾ:-*

*ਵੱਡੇ ਵੱਡੇ ਦੁਨੀਆਂ ਤੇ ਹੋਏ ਰੋਂਦੇ ਵੇਖੇ ਨਾਮ ਤੋਂ ਬਿਨਾਂ* ...੨

*ਅੰਤਰਾ:-*

*ਪਿਆਰੇ ਜੀ! ਰੋਂਦੇ ਵੇਖੇ ਨਾਮ ਤੋਂ ਬਿਨਾਂ* ...੨

ਕਬੀਰ ਜੀ ਤੋਂ ਕਿਸੀ ਮੌਕੇ ਇੱਕ ਸ਼ਾਹੂਕਾਰ ਨੇ ਪੁੱਛਿਆ, "ਭਗਤ ਜੀ! ਗ੍ਰਿਹਿ ਵੱਡਾ ਹੈ ਕਿ ਤਿਆਗ ਵੱਡਾ ਹੈ?" ਕਬੀਰ ਜੀ ਕਹਿੰਦੇ ਦੋਵੇਂ ਹੀ ਚੰਗੇ ਨੇ।

ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ ॥
ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ ॥[2]

ਗਿਰਸਤ ਵੀ ਚੰਗਾ ਹੈ ਪਰ ਜੇ ਘਰ ਵਿੱਚ ਇਤਫ਼ਾਕ ਹੋਵੇ। ਸਭ ਜੀਆਂ ਦੇ ਇੱਕੋ ਜਿਹੇ ਖ਼ਿਆਲਾਤ ਹੋਣ। **ਆਸਾ, ਇਸ਼ਟ, ਉਪਾਸ਼ਨਾ, ਖਾਨ, ਪਾਨ, ਪਹਿਰਾਨ** ਛੇ ਚੀਜ਼ਾਂ ਇੱਕੋ ਜਿਹੀਆਂ ਮਿਲ ਜਾਣ, ਇੱਕੋ ਜਿਹੇ ਖ਼ਿਆਲਾਤ ਮਿਲ ਜਾਣ। ਘਰਾਂ ਦੇ ਵਿੱਚ ਬੇਇਤਫ਼ਾਕੀ ਦਾ ਕਾਰਨ ਖ਼ਿਆਲਾਂ ਦਾ ਨਾ ਮਿਲਣਾ ਹੋਇਆ ਕਰਦਾ ਹੈ ਸਾਧਸੰਗਤ! ਹੋਰ ਕੋਈ ਵੀ ਬੇਇਤਿਫ਼ਾਕੀ ਦਾ ਸਬੱਬ ਨਹੀਂ। ਖ਼ਿਆਲ ਨਾ ਮਿਲਣੇ, ਬੇਇਤਿਫ਼ਾਕੀ ਹੋਇਆ ਕਰਦੀ ਹੈ। ਜਿੱਥੇ ਖ਼ਿਆਲ ਮਿਲ ਜਾਣ ਉੱਥੇ ਇਤਫ਼ਾਕ ਹੁੰਦਾ ਹੈ। ਜਿੱਥੇ ਇਤਫ਼ਾਕ ਹੈ, ਉੱਥੇ ਸੁੱਖ ਹੈ। ਜਿੱਥੇ ਬੇਇਤਫ਼ਾਕੀ ਹੈ, ਉੱਥੇ ਦੁੱਖ ਹੋਇਆ ਕਰਦਾ ਹੈ। ਤਾਂ ਤੇ ਕਬੀਰ ਜੀ ਨੇ ਕਿਹਾ ਸੀ, ਗ੍ਰਿਹਸਤ ਵੀ ਚੰਗਾ ਹੈ, ਪਰ ਸਾਰਿਆਂ ਦੇ ਖ਼ਿਆਲ ਇੱਕੋ ਜਿਹੇ ਹੋ ਜਾਣ।

ਇਉਂ ਖ਼ੈਰ, ਉਸ ਸ਼ਾਹੂਕਾਰ ਸੇਠ ਤੇ ਗੁਰੂ ਬਾਬਾ ਜੀ ਨੇ ਮਿਹਰ ਕੀਤੀ, ਕ੍ਰਿਪਾ ਕੀਤੀ ਤੇ ਉਨ੍ਹਾਂ ਦੇ ਘਰ ਵਿੱਚ ਇਤਫ਼ਾਕ ਦੀ ਦਾਤ ਬਖ਼ਸ਼ੀ। ਸੁਖੀ ਹੋ ਗਏ। ਅਰਜ਼ ਕਰਨ ਦਾ ਮਤਲਬ ਇਹ, ਸੰਸਾਰ ਦੇ ਵਿੱਚ ਸੁੱਖ ਕਿਤੇ ਵੀ ਨਹੀਂ ਸਿਵਾਇ ਵਾਹਿਗੁਰੂ ਦੀ ਲਿਵਲੀਨਤਾ ਤੇ; ਹੋਰ ਦੁਖ ਹੀ ਦੁੱਖ ਹੈ। ਸੰਸਾਰ ਸਾਰਾ ਦੁੱਖ ਦੀ ਖਾਣ ਹੈ।

---

[1] (ਰਾਮਕਲੀ ਕੀ ਵਾਰ: ਸਲੋਕੁ ਮਃ ੧ - ੯੫੩/੫੪)

[2] (ਸਲੋਕ ਕਬੀਰ ਜੀ - ੧੩੭੭)

**ਜਨ ਨਾਨਕ ਭਗਵੰਤ ਭੁਜਨ ਬਿਨੁ ਸੁਖੁ ਸੁਪਨੈ ਭੀ ਨਾਹੀ ॥**[1]

ਗੁਰੂ ਜੀ ਨੇ ਤਾਂ ਬਲਕਿ ਐਥੇ ਤੱਕ ਦੱਸਿਆ ਹੈ ਪਰਮੇਸ਼ਰ ਦੇ ਭਜਨ ਤੋਂ ਬਿਨਾਂ ਸੁਪਨੇ ਵਿੱਚ ਵੀ ਸੁੱਖ ਨਹੀਂ, ਹੋਰ ਜਾਗ੍ਰਤ ਵਿੱਚ ਤਾਂ ਕੀ ਹੋਣਾ ਹੈ। ਸੋ ਇਉਂ, ਸੁੱਖ ਹੈ ਵਾਹਿਗੁਰੂ ਦੇ ਵਿੱਚ ਲਿਵਲੀਨ ਹੋਇਆਂ। ਕਿਉਂਕਿ ਸੁੱਖ ਸਰੂਪ ਵਾਹਿਗੁਰੂ ਉਹਦਾ ਸਰੂਪ ਹੀ ਸੱਤ, ਚਿੱਤ, ਆਨੰਦ ਹੈ। ਬਿਰਤੀ ਜੋ ਸੁੱਖ ਦੁੱਖ ਮੰਨਣ ਵਾਲੀ ਚੀਜ਼ ਹੈ, ਜਦੋਂ ਉਸ ਦਾ ਭਜਨ ਕਰਦਿਆਂ ਕਰਦਿਆਂ ਉਸ ਦੇ ਵਿੱਚ ਲਿਵਲੀਨ ਹੋ ਜਾਏਗੀ; ਉਦੋਂ ਸੁੱਖ ਮਿਲੇਗਾ। ਹੋਰ ਪੂਰਨ ਸੁੱਖ ਕਿਤੇ ਹੈ ਨਹੀਂ। ਘਰਾਂ ਦੇ ਵਿੱਚ ਦੇਖਿਆ ਜਾਵੇ, ਜੇ ਰਾਜ ਭਾਗ ਮਿਲ ਗਿਆ, ਕਿਸੇ ਹੋਰ ਚੀਜ਼ ਦੀ ਕਮੀ ਹੈ। ਹੋਰ ਚੀਜ਼ਾਂ ਮਿਲ ਗਈਆਂ, ਕਿਸੇ ਹੋਰ ਦੀ ਕਮੀ ਹੈ। ਇਸੀ ਤਰ੍ਹਾਂ ਸਾਰੀਆਂ ਵਸਤਾਂ ਕਿਤੇ ਘੱਟ ਹੀ ਲੱਭਦੀਆਂ ਹਨ।

ਸ਼ਾਹੂਕਾਰ: ਉਸ ਦੇ ਸਭ ਕੁਛ ਹੈ। ਧਨ, ਪਦਾਰਥ, ਮਕਾਨ, ਮਾੜੀਆਂ; ਪਰ ਉਸਦੇ ਘਰ ਪੁੱਤਰ ਨਹੀਂ। ਪੁੱਤਰ ਨਾ ਹੋਣ ਕਰਕੇ ਉਸਦੇ ਚਿੱਤ ਨੂੰ ਬੜਾ ਖੇਦ ਹੈ। ਜਿੱਥੇ ਕੋਈ ਨਾ ਕੋਈ ਕਿਸੇ ਚੀਜ਼ ਦੀ ਖ਼ਾਹਿਸ਼ ਹੈ, ਉੱਥੇ ਦੁੱਖ ਹੋਇਆ ਕਰਦਾ ਹੈ। ਜਿੱਥੇ ਖ਼ਾਹਿਸ਼ ਨਹੀਂ, ਉੱਥੇ ਦੁੱਖ ਨਹੀਂ ਹੁੰਦਾ ਹੈ; ਇਹ ਕਾਇਦਾ ਹੈ। ਤਾਂ ਤੇ ਉਸ ਨੇ ਬੜੇ ਉਪਾਅ ਕੀਤੇ। ਉਪਾਵਾਂ ਤੋਂ ਬਾਅਦ ਫੇਰ ਉਹਨੇ ਸੇਵਾ ਆਰੰਭ ਦਿੱਤੀ, ਕਿਸੇ ਦੇ ਕਹਿਆਂ ਸੰਤਾਂ ਦੀ। ਕਿਸੇ ਸਿੱਧ ਪੁਰਸ਼ ਦਾ ਬਚਨ ਹੋ ਗਿਆ, "ਸੇਠ ਜੀ! ਪ੍ਰਮਾਤਮਾ ਭਲੀ ਕਰੇ! ਤੈਨੂੰ ਪੁੱਤਰ ਦੀ ਦਾਤ ਬਖ਼ਸ਼ੇ!" 'ਸਾਧ ਬਚਨ ਅਟਲਾਧਾ' ਗੁਰੂ ਜੀ ਦੱਸਦੇ ਹਨ। ਇਉਂ ਉਸ ਦਾ ਬਚਨ ਪੂਰੇ ਦਿਲੋਂ ਹੋਇਆ, ਉਹ ਅਟੱਲ ਹੁੰਦਾ ਹੈ

*ਧਾਰਨਾ:-*

*ਭਾਵੇਂ ਚੰਦ੍ਰਮਾ ਨਾਸ ਹੋ ਜਾਵੇ, ਸੰਤਾਂ ਦਾ ਬੋਲ ਨਾ ਟਲੇ* ...੨

*ਅੰਤਰਾ:-*

*ਪਿਆਰੇ ਜੀ! ਸੰਤਾਂ ਦਾ ਬੋਲ ਨਾ ਟਲੇ* ...੨

**ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥**
**ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ ॥੨॥**[2]

ਏਸ ਪੰਕਤੀਆਂ ਦੇ ਵਿੱਚ ਗੁਰੂ ਜੀ ਨੇ ਫੁਰਮਾਇਆ, ਦੁਨੀਆਂ ਦੇ ਪਦਾਰਥ ਭਾਵੇਂ ਆਪਣੀ ਮਰਯਾਦਾ ਬਦਲ ਦੇਣ ਲੇਕਿਨ ਦਿਲੋਂ ਜੋ ਸਾਧ ਬਚਨ ਹੋ ਗਿਆ, ਉਹ ਟਲਦਾ ਨਹੀਂ।

ਪਹੁੰਚੋ ਨਾ! ਪਿਛਲੇ ਯੁਗ ਵਿਚ ਰਾਜਾ ਪ੍ਰੀਛਤ ਹੋਇਆ ਹੈ, ਹਿੰਦੁਸਤਾਨ ਦਾ ਚੱਕਰਵਰਤੀ ਰਾਜਾ। ਅੱਜ ਉਹ ਸ਼ਿਕਾਰ ਚੜਦਾ ਹੈ। ਘਣਾ ਜੰਗਲ ਹੈ। ਸ਼ਿਕਾਰੀਆਂ ਨੂੰ ਸੁਭਾਅ ਹੁੰਦਾ ਹੈ, ਸ਼ਿਕਾਰ ਦੇ ਪਿੱਛੇ ਪੈ ਜਾਣਾ, ਫਿਰ ਪਿੱਛਾ ਨਹੀਂ ਛੱਡਿਆ ਕਰਦੇ। ਇੱਕ ਮਿਰਗ ਦੇ ਪਿੱਛੇ ਪਿਆ। ਸਾਥੀ ਬਹੁਤ ਪਿੱਛੇ ਰਹਿ ਗਏ। ਪਿੱਛੇ ਘੋੜਾ ਦੌੜਾਇਆ। ਉਹ ਮਿਰਗ ਵੀ 'ਏਧਰ ਓਧਰ ਘਣਾ ਜੰਗਲ ਸੀ' ਕਿਧਰੇ ਛੁਪ ਗਿਆ। ਇਕੱਲਾ ਰਹਿ ਗਿਆ, ਰਾਜਾ ਪ੍ਰੀਛਤ। ਬੜੀ ਪਿਆਸ ਲੱਗੀ। ਬਹੁਤ ਘਣਾ ਜੰਗਲ ਹੈ। ਪਾਣੀ ਦੀ ਢੂੰਡ ਵਿੱਚ, ਕਿਤੋਂ ਪਾਣੀ ਲੱਭੇ। ਇੱਕ ਰਿਸ਼ੀ ਦਾ ਆਸ਼ਰਮ ਸੀ, ਉੱਥੇ ਪਹੁੰਚ ਗਿਆ। ਚਾਰ ਚੁਫੇਰੇ ਹੱਦ ਬੰਦੀ ਹੈ, ਕੁਛ ਵਾੜ ਜਿਹੀ ਕੀਤੀ ਹੈ। ਘੋੜਾ ਬਾਹਰ ਬੰਨ੍ਹ ਕੇ ਅੰਦਰ ਗਿਆ। ਰਿਸ਼ੀ ਇੱਕ ਚੌਂਤਰੇ ਉੱਪਰ ਆਸਣ ਵਿਛਾਇਆ ਹੈ, ਮ੍ਰਿਗਛਾਲਾ ਵਿਛੀ ਹੈ; ਚੌਂਕੜਾ ਲਗਾਇਆ ਹੈ। ਪ੍ਰਾਣਾਯਾਮੀ ਸੀ, ਪ੍ਰਾਣ ਦਸਮੇਂ ਦੁਆਰ ਚੜ੍ਹੇ, ਸਮਾਧ

[1] (ਸਾਰੰਗ ਮਹਲਾ ੯ - ੧੨੩੧)
[2] (ਸਾਰਗ ਮਹਲਾ ੫ - ੧੨੦੪)

ਇਸਥਿਤ ਬੈਠਾ ਹੋਇਆ ਹੈ। ਸੁਰਤ ਸ਼ਬਦ ਯੋਗੀ ਔਰ ਪ੍ਰਾਣਾਯਾਮੀ ਦੋਨਾਂ ਦੇ ਬਿਰਤੀਆਂ ਤਾਂ ਇਕਾਗਰ ਹੁੰਦੀਆਂ ਹਨ ਲੇਕਿਨ ਫ਼ਰਕ ਐਨਾ ਹੈ ਪ੍ਰਾਣਾਯਾਮੀ ਜੀਹਦੇ ਪ੍ਰਾਣ ਦਸਮੇਂ ਦੁਆਰ ਚੜ੍ਹੇ ਹੋਣ, ਉਹਨੂੰ ਇਤਨੀ ਜੜ੍ਹਤਾ ਹੋ ਜਾਂਦੀ ਹੈ ਸਰੀਰ ਦੀ; ਭਾਵੇਂ ਮ੍ਰਿਗ ਖਹਿ ਕੇ ਲੰਘੀ ਜਾਣ, ਪਤਾ ਨਹੀਂ ਲੱਗਦਾ। ਇਹ ਪ੍ਰਾਣਾਯਾਮੀ ਸੀ।

ਪਹਿਲੇ ਸਮਿਆਂ ਦੇ ਵਿੱਚ ਪ੍ਰਾਣਾਯਾਮ ਦਾ ਰਿਵਾਜ਼ ਹੁੰਦਾ ਸੀ। ਲੋਕੀਂ ਤਕੜੇ ਨਰੋਏ, ਦਿਮਾਗ਼ ਵੀ ਤਕੜੇ; ਪ੍ਰਾਣਾਯਾਮ ਦੀਆਂ ਝਾਲਾਂ ਝੱਲਦੇ ਸਨ। ਐਸ ਸਮੇਂ ਦੇ ਲੋਕ ਝੱਲ ਨਹੀਂ ਸਕਦੇ। ਤਦੇ ਸੁਰਤ ਸ਼ਬਦ ਦਾ ਮਾਰਗ ਗੁਰੂ ਬਾਬੇ ਨੇ ਚਲਾਇਆ।

ਸੋ ਇਉਂ, ਆਵਾਜ਼ ਦਿੱਤੀ, "ਬਾਬਾ ਜੀ! ਪਾਣੀ ਪਿਲਾਉ।" ਲੇਕਿਨ ਜਿੱਥੇ ਮਿਰਗ ਖਹਿ ਖਹਿ ਲੰਘੀ ਜਾਣ, ਉਨ੍ਹਾਂ ਦਾ ਪਤਾ ਨਹੀਂ ਲੱਗਦਾ ਸ਼ਰੀਰ ਨੂੰ; ਐਹੋ ਜਿਹੀ ਆਵਾਜ਼ ਕਿੱਥੇ ਸੁਣੇ ਭਲਾ! ਦੋ ਤਿੰਨ ਦਫ਼ਾ ਕਿਹਾ, ਉਹਨੇ ਕੀ ਸੁਣਨਾ ਸੀ? ਆਪਣੇ ਸਮਾਧ ਇਸਥਿਤ ਬੈਠਾ ਹੋਇਆ ਹੈ। ਚਿੱਤ ਵਿੱਚ ਖ਼ਿਆਲ ਆਇਆ; ਹਾਲਾਂਕਿ ਸੰਤ ਸੇਵੀ ਸੀ, ਬੜਾ ਧਰਮਾਤਮਾ ਰਾਜਾ ਸੀ, ਨਿਆਂਕਾਰੀ ਸੀ, ਜਿਤਨੇ ਅੱਛੇ ਗੁਣ ਰਾਜਿਆਂ ਵਿੱਚ ਹੋਣੇ ਚਾਹੀਦੇ ਨੇ, ਪੂਰੇ ਉਸ ਵਿੱਚ ਪਾਏ ਜਾਂਦੇ ਸਨ; ਫਿਰ ਵੀ ਉਸਦੇ ਮਨ ਵਿੱਚ ਕੋਈ ਕਪਟ ਕਲਪਣਾ ਪੈਦਾ ਹੋ ਗਈ। ਰਾਜ ਠਾਠ, ਰਾਜ ਮਦ ਨੇ ਅੰਦਰ ਹਉਂ ਪੈਦਾ ਕੀਤੀ, 'ਮੈਂ ਰਾਜਾ! ਮੈਨੂੰ ਪਾਣੀ ਨਹੀਂ ਪਿਲਾ ਰਿਹਾ। ਮੇਰੀ ਇੱਕ ਕਿਸਮ ਦੀ ਹੱਤਕ ਹੋ ਗਈ। ਇਹ ਨਹੀਂ ਸੁਣਿਆ ਜਾਂਦਾ, ਮੈਂ ਪਾਣੀ ਮੰਗ ਰਿਹਾ ਹਾਂ।' ਉਹਨੇ ਇਹ ਨਹੀਂ ਵੀਚਾਰ ਕੀਤੀ, ਪ੍ਰਾਣਾਯਾਮੀ ਹੈ ਪ੍ਰਾਣ ਦਸਮੇਂ ਦੁਆਰ ਇਸਥਿਤ ਹਨ। ਇਹ ਆਵਾਜ਼ਾਂ ਕਿੱਥੇ ਸੁਣਦੀਆਂ ਨੇ ਉੱਥੇ, ਐਹੋ ਜਿਹੇ ਦਸਮੇ ਦੁਆਰ ਅਰੂੜ੍ਹ ਪ੍ਰਾਣ ਹੋਣ ਜਿਸਦੇ। ਪਰ ਖ਼ੈਰ, ਉੱਥੇ ਪਾਣੀ ਪੀ ਲਿਆ। ਪਾਣੀ ਦਾ ਇੰਤਜ਼ਾਮ ਖੂਹੀ ਵਗ਼ੈਰਾ ਸੀ। ਘਣਾ ਜੰਗਲ ਸੀ। ਇੱਕ ਮਰਿਆ ਸੱਪ ਪਿਆ ਸੀ ਉੱਥੇ। ਚਿੱਤ ਵਿੱਚ ਰਾਜੇ ਦੇ ਕਪਟ ਪੈਦਾ ਹੋਇਆ। ਧਨੁਸ਼ ਨਾਲ ਉਠਾ ਕੇ ਉਹ ਬੈਠੇ ਰਿਸ਼ੀ ਦੇ ਗਲ ਵਿੱਚ ਇਉਂ ਪਾ ਦਿੱਤਾ ਜਿਵੇਂ ਮਾਲਾ ਪਾਈਂਦੀ ਹੈ ਗਲ ਵਿੱਚ। ਉਸ ਨੂੰ ਕੋਈ ਪਤਾ ਨਹੀਂ।

ਸੋ, ਇਹ ਹਰਕਤ ਕਰਕੇ ਘਰ ਨੂੰ ਚਲਾ ਗਿਆ। ਘਰ ਪਹੁੰਚਿਆ, ਇਸ਼ਨਾਨ ਵਗ਼ੈਰਾ ਕੀਤਾ। ਪਿੱਛੋਂ ਖ਼ਿਆਲ ਆਇਆ 'ਓ! ਹੋ! ਮੈਂ ਤਾਂ ਬਹੁਤ ਬੜੀ ਗ਼ਲਤੀ ਕੀਤੀ। ਬੜੀ ਭਾਰੀ ਗ਼ਲਤੀ ਕੀਤੀ। ਸ਼ਾਇਦ ਏਸ ਦਾ ਨਤੀਜਾ ਬੁਰਾ ਨਿੱਕਲੇ।' ਇਹ ਉਸ ਨੂੰ ਇਸ਼ਨਾਨ ਵਗ਼ੈਰਾ ਕਰਕੇ ਹੋਸ਼ ਆਈ ਯਾਨਿ ਅਕਲ ਟਿਕਾਣੇ ਆਈ। ਇਨਸਾਨ ਗ਼ਲਤੀ ਉਦੋਂ ਕਰਦਾ ਹੈ, ਜਿਸ ਵਕਤ ਇਹਦੀ ਬੁੱਧ ਟਿਕਾਣੇ ਨਾ ਹੋਵੇ। ਜਦੋਂ ਬੁੱਧ ਬਿਲਕੁਲ ਟਿਕਾਣੇ ਹੋਵੇ, ਗ਼ਲਤੀ ਇਹ ਤੋਂ ਹੋਇਆ ਨਹੀਂ ਕਰਦੀ; ਇਹ ਕਾਇਦਾ ਹੈ। ਸੋ ਇਉਂ ਕਰਕੇ, ਏਧਰ ਪਿੱਛੇ ਉਹ ਰਿਸ਼ੀ ਉਸੀ ਤਰ੍ਹਾਂ ਸਮਾਧੀ 'ਚ ਬੈਠਾ ਹੈ। ਗਲ ਵਿੱਚ ਸੱਪ ਪਿਆ ਹੈ ਤੇ ਉਸ ਦਾ ਇੱਕ ਸ਼ਿਸ਼ ਯਾਨਿ ਚੇਲਾ ਰਿਸ਼ੀ ਦਾ ਆਇਆ। ਉਸ ਨੇ ਦੇਖਿਆ ਮੇਰੇ ਗੁਰੂਦੇਵ ਦੇ ਗਲੇ ਵਿੱਚ ਕਿਸੇ ਨੇ ਮੋਇਆ ਸੱਪ ਪਾਇਆ ਹੈ। ਉਸ ਤੋਂ ਬਰਦਾਸ਼ਤ ਨਾ ਹੋ ਸਕਿਆ। ਸੋ, ਉਸਨੇ ਝੱਟ ਹੀ ਸਰਾਪ ਦੇ ਦਿੱਤਾ 'ਜਿਸ ਨੇ ਇਹ ਮੋਇਆ ਸੱਪ ਮੇਰੇ ਸਵਾਮੀ ਜੀ ਦੇ ਗਲੇ ਦੇ ਵਿੱਚ ਪਾਇਆ ਹੈ, ਉਸ ਨੂੰ ਅੱਜ ਤੋਂ ਅੱਠਵੇਂ ਨੂੰ ਸੱਪ ਡੱਸਿਆਂ ਹੀ ਮੌਤ ਹੋ ਜਾਵੇ।' ਇਹ ਉਸਨੇ ਬਚਨ ਕਰ ਦਿੱਤਾ। 'ਸਾਧ ਬਚਨ ਅਟਲਾਧਾ'[੧]

[੧] ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ ॥
ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥੧॥ (ਸਾਰੰਗ, ਮਹਲਾ ੫ – ੧੨੦੪)

ਏਧਰੋਂ ਪਿੱਛੋਂ ਰਾਜਾ ਵੀ ਇਸ਼ਨਾਨ ਵਗ਼ੈਰਾ ਕਰਕੇ ਏਸ ਗੱਲ ਦੀ ਬਾਬਤ ਸੋਚ ਰਿਹਾ ਸੀ, 'ਮੈਂ ਬੜੀ ਭਾਰੀ ਗ਼ਲਤੀ ਕਰ ਆਇਆ। ਰਿਸ਼ੀ ਨੇ ਮੇਰਾ ਕੀ ਵਿਗਾੜਿਆ ਸੀ? ਪਤਾ ਨਹੀਂ ਮੇਰੀ ਬੁੱਧ ਨਹੀਂ ਕੀ ਹੋ ਗਿਆ, ਮੇਰੀ ਅਕਲ ਨੂੰ ਕੀ ਹੋ ਗਿਆ?' ਪਰ ਹੁਣ ਕੀ ਬਣ ਸਕਦਾ ਹੈ?

ਖ਼ੈਰ ਕੁਛ ਦੇਰ ਤੋਂ ਬਾਅਦ ਰਿਸ਼ੀ ਸਮਾਧੀ ਤੋਂ ਉਥਾਨ ਹੋਇਆ। ਗਲ ਵਿੱਚ ਮੋਇਆ ਸੱਪ ਦੇਖਿਆ। ਆਪਣੇ ਉਹ ਸ਼ਿਸ਼ ਨੂੰ ਬੁਲਾ ਕੇ ਪੁੱਛਿਆ, "ਕਿਉਂ ਬਈ! ਕੋਈ ਬਚਨ ਤਾਂ ਨਹੀਂ ਕਰ ਦਿੱਤਾ?" ਉਹ ਕਹਿਣ ਲੱਗਾ, "ਮੈਂ ਸਰਾਪ ਦੇ ਚੁੱਕਾ ਹਾਂ।"

"ਕੀ?"

"ਬਈ ਅੱਜ ਤੋਂ ਅੱਠਵੇਂ ਨੂੰ ਸੱਪ ਡੱਸਿਆਂ ਹੀ ਮਰੇ, ਉਹ ਜੀਹਨੇ ਹਰਕਤ ਕੀਤੀ ਹੈ ਇਹ।"

ਉਹ ਮਹਾਤਮਾ ਕਹਿਣ ਲੱਗੇ, "ਬੜੀ ਬੁਰੀ ਗੱਲ ਹੋਈ। ਇਹੋ ਜਿਹਾ ਧਰਮਾਤਮਾ ਰਾਜਾ ਪਰਜਾ ਨੂੰ ਮਿਲਣਾ ਬੜਾ ਮੁਸ਼ਕਲ ਹੈ। ਰਾਜਾ ਪ੍ਰੀਛਤ ਸੀ, ਉਸਦੀ ਅਕਲ ਕਲਯੁਗ ਨੇ ਵਿਪਰਜੈ ਕਰ ਦਿੱਤੀ ਸੀ।"

ਕਲਯੁਗ ਦੀ ਹੋਰ ਕੋਈ ਨਿਸ਼ਾਨੀ ਨਹੀਂ ਸਿੰਗ ਨਹੀਂ, ਪੂਛ ਨਹੀਂ, ਮੂੰਹ ਨਹੀਂ, ਸਿਰ ਨਹੀਂ; ਬੁੱਧ ਨੂੰ ਵਿਪਰਜੈ ਕਰ ਦੇਣਾ, ਬੁੱਧ ਨੂੰ ਬੁਰੇ ਪਾਸੇ ਪ੍ਰੇਰ ਦੇਣਾ; ਉਸਦਾ ਨਾਂ ਹੀ ਕਲਯੁਗ ਹੈ।

"ਸੋ ਇਉਂ ਕਰਕੇ, ਉਸ ਦੀ ਬੁੱਧ ਜਿਹੜੀ ਹੈ, ਵਿਪਰਜੈ ਕਰ ਦਿੱਤੀ। ਬਈ ਖ਼ੈਰ, ਉਹਤੋਂ ਤਾਂ ਹੋ ਗਈ ਸੀ, ਤੈਂ ਹੀ ਕੁਛ ਸ਼ਾਂਤੀ ਕਰਨੀ ਸੀ।" ਕਹਿਣ ਲੱਗਿਆ, "ਮੈਂ ਤਾਂ ਹੁਣ ਬਚਨ ਕਰ ਚੁੱਕਾ ਹਾਂ।" ਰਿਸ਼ੀ ਕਹਿਣ ਲੱਗਿਆ, "ਚੰਗਾ, ਉਸ ਨੂੰ ਸੰਦੇਸ਼ ਪਹੁੰਚਾ ਦੇ, ਸੁਨੇਹਾ ਪਹੁੰਚਾ ਦੇ, ਤਾਂਕਿ ਆਪਣੀ ਕਲਿਆਣ ਦਾ ਕੋਈ ਉਪਾਅ ਕਰ ਲਵੇ। ਅੱਠਵੇਂ ਨੂੰ ਜ਼ਰੂਰ ਸੱਪ ਡੱਸਿਆਂ ਮਰ ਜਾਣਾ ਹੈ ਉਸਨੇ।"

ਸੋ, ਸੁਨੇਹਾ ਪਹੁੰਚਿਆ ਘਰ। ਉਹ ਪਹਿਲੇ ਹੀ ਉਡੀਕਦਾ ਸੀ ਬਈ ਕੋਈ ਨਾ ਕੋਈ 'ਜੋ ਇਹ ਹਰਕਤ ਕੀਤੀ ਹੈ' ਇਸ ਦਾ ਚੰਦ ਚੜ੍ਹਨਾ ਹੈ। ਉਸਨੇ ਸੋਚਿਆ ਬਈ ਵਾਕਿਆ ਹੀ ਮੈਂ ਏਸ ਸਜ਼ਾ ਦਾ ਅਧਿਕਾਰੀ ਸੀ। ਕਿਉਂ? ਮੇਰੀ ਵੱਡੀ ਗ਼ਲਤੀ ਸੀ। ਸੋ, ਖ਼ੈਰ, ਇਸੀ ਤਰ੍ਹਾਂ ਫੇਰ ਉਸ ਰਾਜਾ ਪ੍ਰੀਛਤ ਨੇ, ਜਿਸ ਦੀ ਯਾਦ ਵਿੱਚ ਐਹ ਪ੍ਰੀਛਤਗੜ੍ਹ, ਮੇਰਠ ਤੋਂ ਪਰਲੇ ਪਾਸੇ, ਉਹ ਹੈ, ਏਥੇ ਉਸਨੇ ਫਿਰ ਭਾਗਵਤ ਪੁਰਾਣ ਦੀ ਕਥਾ ਸੁਣੀ ਸੀ। ਸੋ, ਉਹ ਸੁਣਦੇ ਸੁਣਦੇ ਉਸ ਨੇ ਫੇਰ ਪ੍ਰਾਣ ਤਿਆਗੇ ਸੀ। ਮਤਲਬ ਇਹ '**ਸਾਧ ਬਚਨ ਅਟਲਾਧਾ**'

ਇਸੀ ਤਰ੍ਹਾਂ ਉਸ ਸ਼ਾਹੂਕਾਰ ਨੂੰ ਮਹਾਤਮਾ ਦਾ ਬਚਨ ਹੋ ਗਿਆ 'ਪ੍ਰਮਾਤਮਾ ਭਲੀ ਕਰੇ! ਤੈਨੂੰ ਪੁੱਤਰ ਦੀ ਦਾਤ ਬਖ਼ਸ਼ੇ!" ਉਸ ਬਚਨ ਅਨੁਸਾਰ ਉਨ੍ਹਾਂ ਨੂੰ ਆਸ ਹੋਈ। ਇਸੀ ਤਰ੍ਹਾਂ ਕੁਛ ਸਮਾਂ ਗੁਜ਼ਰਦਾ ਚਲਾ ਗਿਆ। ਕਈ ਮਹੀਨੇ ਗੁਜ਼ਰੇ ਤੋਂ ਬਾਅਦ ਉਸ ਸੇਠ ਦੇ ਘਰੋਂ ਸੇਠਾਣੀ ਦੇ ਚਿੱਤ ਵਿੱਚ ਕੁਛ ਖ਼ਰਬੂਜ਼ਾ ਖਾਣ ਦਾ ਫੁਰਨਾ ਹੋਇਆ। ਲੇਕਿਨ ਮੌਸਮ ਐਸਾ ਹੈ ਨਹੀਂ ਸੀ। ਬੜੀ ਢੂੰਡ ਕੀਤੀ, ਖ਼ਰਬੂਜ਼ਿਆਂ ਦੀ ਤਲਾਸ਼ ਕੀਤੀ। ਲੇਕਿਨ ਮੌਸਮ ਨਹੀਂ ਸੀ। ਸੋ, ਅਖ਼ੀਰ ਸੇਠ ਦੇ ਪਾਸ ਗੱਲ ਚੱਲੀ ਕਿਉਂਕਿ ਸਿਆਣੇ ਲੋਕ ਜਿਹੜੇ ਕੁਛ ਨਾ ਕੁਛ ਵੀਚਾਰ ਕਰਦੇ ਹਨ; ਕਹਿਣ ਲੱਗੀ, "ਮੇਰੇ ਦਿਲ ਵਿੱਚ ਬਾਰ-ਬਾਰ ਖ਼ਰਬੂਜ਼ਾ ਖਾਣ ਦਾ ਫੁਰਨਾ ਉੱਠਦਾ ਹੈ। ਸਿਆਣੇ ਲੋਗਾਂ ਦਾ ਵੀਚਾਰ ਹੈ, ਜਦੋਂ ਮਾਤਾ ਦੇ ਉਦਰ ਵਿੱਚ ਬੱਚੇ ਦਾ ਨਿਵਾਸ ਹੋਵੇ; ਜੈਸੇ ਖ਼ਿਆਲਾਤ ਮਾਤਾ ਦੇ ਹੋਣ, ਵੈਸਾ ਹੀ ਅਸਰ ਉਸ ਬੱਚੇ ਤੇ ਪਿਆ ਕਰਦਾ ਹੈ। ਐਸਾ ਨਾ ਹੋਵੇ ਸਾਰੀ ਜ਼ਿੰਦਗੀ ਬੱਚੇ ਦਾ ਖ਼ਿਆਲ ਕਿਤੇ ਖ਼ਰਬੂਜ਼ਿਆਂ ਨੂੰ ਭਟਕਦਾ ਰਹੇ। ਕੋਈ ਉਪਾਅ ਕਰੋ, ਕੋਈ ਯਤਨ ਕਰੋ।" ਉਸ ਸੇਠ ਨੇ ਵੀ ਬੜਾ ਯਤਨ ਕੀਤਾ ਲੇਕਿਨ ਮੌਸਮ ਨਾ ਹੋਣ ਕਰਕੇ ਖ਼ਰਬੂਜ਼ਾ ਨਾ ਹੀ ਲੱਭਿਆ। ਅਖ਼ੀਰ ਉਸ ਨੇ ਕਿਹਾ ਉਨ੍ਹਾਂ ਮਹਾਤਮਾ ਕੋਲ ਹੀ ਪਹੁੰਚੀਏ ਜਿਨ੍ਹਾਂ ਨੇ ਬਚਨ ਕੀਤਾ ਸੀ।

ਉੱਥੇ ਪਹੁੰਚਿਆ ਸੇਠ, ਪਹੁੰਚ ਕੇ ਸਾਰੀ ਗੱਲ ਬਾਤ ਦੱਸੀ, "ਮਹਾਰਾਜ! ਇੱਕ ਹੋਰ ਸਵਾਲ ਪੈਦਾ ਹੋ ਗਿਆ ਹੈ। ਕ੍ਰਿਪਾ ਕਰਕੇ ਕੋਈ ਯਤਨ ਦੱਸੋ, ਕੋਈ ਉਪਾਅ ਦੱਸੋ; ਸਾਨੂੰ ਖ਼ਰਬੂਜ਼ਾ ਲੱਭ ਸਕੇ।" ਤਾਂ ਇਉਂ ਉਨ੍ਹਾਂ ਕਿਹਾ, "ਸੇਠ ਜੀ! ਏਥੋਂ ਨੇੜੇ ਤੇੜੇ ਤਾਂ ਲੱਭਣਾ ਕਿਤੇ ਨਹੀਂ। ਤੈਨੂੰ ਇੱਕ ਥਾਂ ਭੇਜਦੇ ਹਾਂ, ਉੱਥੇ ਇੱਕ ਦੇਵਤਾ ਰਹਿੰਦਾ ਹੈ। ਉੱਥੋਂ ਤੈਨੂੰ ਖ਼ਰਬੂਜ਼ੇ ਲੱਭ ਜਾਣਗੇ।" ਸੇਠ ਨੂੰ ਦੱਸਿਆ ਬਈ ਉੱਥੇ ਪਹੁੰਚ ਮੇਰੇ ਵੱਲੋਂ ਉਸ ਦੇਵਤਾ ਨੂੰ ਨਮਸਕਾਰ ਕਰਨੀ। ਉੱਥੋਂ ਖ਼ਰਬੂਜ਼ਾ ਲੈ ਆ।

ਸੇਠ ਗਿਆ। ਉੱਥੇ ਪਹੁੰਚ ਕੇ ਕੀ ਦੇਖਦਾ ਹੈ, ਕਾਫੀ ਦੂਰ ਇੱਕ ਪਹਾੜੀ ਦੇ ਉੱਪਰ ਬੜਾ ਰਮਣੀਕ ਅਸਥਾਨ ਹੈ, ਜਿਸ ਦੇ ਵਿੱਚ ਇੱਕ ਦੇਵਤਾ ਰਹਿੰਦਾ ਹੈ। ਬੜਾ ਦਿੱਬ ਅਸਥਾਨ ਹੈ। ਬਹੁਤ ਆਲ੍ਹਾ ਬਗ਼ੀਚਾ, ਬਹੁਤ ਕਿਸਮ ਦੇ ਫ਼ਲ ਫੁੱਲ ਲੱਗੇ ਹੋਏ ਹਨ। ਉਸ ਦੇਵਤਾ ਦਾ ਦਿੱਬ ਸਰੂਪ ਦੇਖ ਕੇ ਉਹਨੂੰ ਨਮਸਕਾਰ ਕੀਤੀ। ਉਸ ਨੇ ਵੀ ਕੁਸਲ ਖੇਮ ਪੁੱਛੀ, "ਕਿਵੇਂ ਆਏ?" ਮਹਾਤਮਾ ਵੱਲੋਂ ਨਮਸਕਾਰ ਕੀਤਾ ਗਿਆ ਤੇ ਕਿਹਾ, "ਖ਼ਰਬੂਜ਼ਿਆਂ ਦੀ ਲੋੜ ਹੈ?" ਉਨ੍ਹਾਂ ਨੇ ਦੇਵਤਾ ਨੇ ਕਿਹਾ: ਬਹੁਤ ਸਾਰੇ ਖ਼ਰਬੂਜ਼ੇ ਦੇ ਦਿੱਤੇ। ਆਦਮੀ ਸਨ ਨਾਲ ਸੇਠ ਜੀ ਦੇ, ਜਿਉਂ ਤਿਉਂ ਕਰ ਕੇ ਲੈ ਆਂਦੇ: ਪਰ ਤੁਰਨ ਵੇਲੇ ਇੱਕ ਗੱਲ ਕਹੀ ਬਈ ਮੇਰੇ ਵੱਲੋਂ ਮਹਾਤਮਾ ਜੀ ਨੂੰ ਨਮਸਕਾਰ ਕਰਨਾ **'ਧੰਨ ਹੈ ਮਨੁੱਖਾ ਦੇਹ ਔਰ ਧੰਨ ਹੈ ਮਾਤ ਲੋਕ'** ਇਹ ਲਫ਼ਜ਼ ਉਸ ਦੇਵਤਾ ਨੇ ਕਹੇ:

*ਧਾਰਨਾ:–*

*ਜਿਹੜੀ ਦੇਹੀ ਨੂੰ ਲੋਚਦੇ ਦੇਵਤੇ ਸੋਈ ਦੇਹੀ ਮਿਲ ਗਈ ਗਾਫਲਾ ...੨*

**'ਧੰਨ ਮਾਤ ਲੋਕ, ਧੰਨ ਮਨੁੱਖਾ ਦੇਹ'** ਖ਼ੈਰ, ਉਹ ਸੇਠ ਚੱਲ ਪਿਆ। ਪਰ ਚਿੱਤ ਵਿੱਚ ਉਹਦੇ ਸੰਦੇਹ ਪੈਦਾ ਹੋ ਗਿਆ, ਸ਼ੰਕਾ ਪੈਦਾ ਹੋ ਗਿਆ। ਕੀ? ਦੇਵ ਦੇਹੀ, ਮਾਨੁਖ ਦੇਹੀ ਨਾਲੋਂ ਕਿਤਨੀ ਸੂਖਸ਼ਮ, ਰਮਣੀਕ, ਸੁੰਦਰ ਹੈ; ਔਰ ਦੇਵ ਲੋਕ ਦੇ ਪਦਾਰਥ ਮਾਤ ਲੋਕ ਦੇ ਪਦਾਰਥਾਂ ਨਾਲੋਂ ਕਿਤਨੇ ਕੀਮਤੀ ਹਨ; ਮਾਨੋ ਕੌਡੀ ਤੇ ਲਾਲ ਦਾ ਮੁਕਾਬਲਾ ਹੈ। ਫਿਰ ਇਹਨਾਂ ਨੇ ਮਾਤ ਲੋਕ ਤੇ ਮਨੁੱਖਾ ਦੇਹ ਦੀ ਕਿਉਂ ਵਡਿਆਈ ਕੀਤੀ ਹੈ? ਇਸ ਗੱਲ ਵਿੱਚ ਕੀ ਭੇਦ ਹੈ? ਸੋਚਦਾ ਆ ਰਿਹਾ ਹੈ। ਖ਼ਰਬੂਜ਼ੇ ਤਾਂ ਘਰ ਦੇ ਦਿੱਤੇ, ਇਹ ਤਾਂ ਸੰਕਲਪ ਦੂਰ ਹੋ ਗਿਆ। ਮਹਾਤਮਾ ਜੀ ਨੂੰ ਜਾ ਕੇ ਮਿਲਿਆ। ਦੇਵਤਾ ਵੱਲੋਂ ਨਮਸਕਾਰ ਕੀਤੀ ਤੇ ਆਪਣਾ ਸ਼ੰਕਾ ਅੱਗੇ ਰੱਖਿਆ। ਕਹਿਣ ਲੱਗਿਆ, "ਮਹਾਰਾਜ! ਹੋਰ ਤਾਂ ਸਭ ਕੁਛ ਹੈ। ਬੜਾ ਰਮਣੀਕ ਥਾਂ ਸੀ, ਸਭ ਕੁਛ ਸੀ ਲੇਕਿਨ ਉਨ੍ਹਾਂ ਮੈਨੂੰ ਆਉਂਦਿਆਂ **'ਧੰਨ ਮਾਤ ਲੋਕ ਧੰਨ ਮਨੁੱਖਾ ਦੇਹ'** ਕਿਹਾ ਹੈ। ਹਾਲਾਂਕਿ ਦੇਵ ਦੇਹੀ ਮਾਨੁਖ ਦੇਹੀ ਦੇ ਮੁਕਾਬਲੇ ਵਿੱਚ ਕੌਡੀ ਤੇ ਮੋਹਰ ਦਾ ਮੁਕਾਬਲਾ ਰੱਖਦੀ ਹੈ। ਔਰ ਏਥੋਂ ਦੇ ਪਦਾਰਥ ਯਾਨਿ ਮਾਤ ਲੋਕ ਦੇ ਪਦਾਰਥਾਂ ਦੇ ਮੁਕਾਬਲੇ ਦੇ ਵਿੱਚ ਦੇਵਲੋਕ ਦੇ ਪਦਾਰਥ ਇਉਂ, ਜਿਵੇਂ ਮਾਤ ਲੋਕ ਦੇ ਕੌਡੀ ਦੇ; ਉਹ ਹੋਣ ਇੱਕ ਲਾਲ। ਫੇਰ ਉਨ੍ਹਾਂ ਨੇ ਫੇਰ ਮਾਤ ਲੋਕ ਦੀ ਔਰ ਮਾਨੁਖ ਦੇਹ ਦੀ ਕਿਉਂ ਵਡਿਆਈ ਕੀਤੀ? ਇਸ ਗੱਲ ਵਿੱਚ ਕੀ ਭੇਦ ਹੈ? ਕ੍ਰਿਪਾ ਕਰਕੇ ਦੱਸੋ।" ਮਹਾਤਮਾ ਨੇ ਕਿਹਾ, "ਸੇਠ ਜੀ! ਤੁਹਾਡਾ ਸੰਸਾ ਅੱਛੀ ਤਰ੍ਹਾਂ ਦੂਰ ਕੀਤਾ ਜਾ ਸਕਦਾ ਹੈ ਪਰ ਬਿਹਤਰ ਹੈ ਤੁਸੀਂ ਉੱਥੇ ਫੇਰ ਪਹੁੰਚੋ। ਥੋੜ੍ਹੀ ਜਿਹੀ ਖੇਚਲ ਹੋਰ ਕਰੋ। ਉੱਥੋਂ ਤੁਹਾਨੂੰ ਅੱਛੀ ਤਰ੍ਹਾਂ ਨਿਹਸੰਸੇ ਜਵਾਬ ਮਿਲੇਗਾ।"

ਖ਼ੈਰ ਸੇਠ ਫੇਰ ਉੱਥੇ ਪਹੁੰਚਦਾ ਹੈ, ਦੇਵਤਾ ਦੇ ਪਾਸ। ਫਿਰ ਪਹੁੰਚ ਕੇ ਸਵਾਲ ਰੱਖਿਆ ਬਈ ਤੁਸੀਂ ਮੈਨੂੰ ਜਾਣ ਵੇਲੇ, ਤੁਰਨ ਵੇਲੇ ਕਿਹਾ ਸੀ **'ਧੰਨ ਮਾਤ ਲੋਕ, ਧੰਨ ਮਨੁੱਖਾ ਦੇਹ'** ਇਸ ਗੱਲ ਵਿੱਚ ਕੀ ਭੇਦ? ਮਾਨੁਖ ਦੇਹ ਨੂੰ ਦੇਵ ਦੇਹੀ ਨਾਲੋਂ ਤਰਜੀਹ ਦਿੱਤੀ ਔਰ ਮਾਤ ਲੋਕ ਨੂੰ ਦੇਵ ਲੋਕ ਨਾਲੋਂ ਜ਼ਿਆਦਾ ਅੱਛਾ ਤੁਸੀਂ ਮੰਨਿਆ। ਏਸ ਗੱਲ ਵਿੱਚ ਕੀ ਭੇਦ?" ਉਹ ਦੇਵਤਾ ਕਹਿਣ ਲੱਗਾ, "ਸੇਠ ਜੀ! ਮਾਤ ਲੋਕ ਔਰ ਮਾਨੁਖ

ਦੇਹ ਸਚਮੁੱਚ ਹੀ ਵਡਿਆਈ ਯੋਗ ਹੈ। ਮਾਤ ਲੋਕ ਦੇ ਵਿੱਚ ਮਨੁੱਖਾ ਦੇਹ ਦੇ ਵਿੱਚ ਜਾ ਕੇ ਪ੍ਰਾਣੀ ਜਿਹੋ ਜਿਹੇ ਕਰਮ ਕਰਦਾ ਹੈ, ਉਹਦਾ ਫ਼ਲ ਹੋਰ ਲੋਕਾਂ ਵਿੱਚ ਜਾ ਕੇ ਭੁਗਤਦਾ ਹੈ। ਯਾਨਿ ਕਰਮ ਭੂਮੀ ਮੰਨਿਆ ਹੈ ਮਾਤ ਲੋਕ ਨੂੰ। ਹੋਰ ਲੋਕਾਂ ਵਿੱਚ ਜਾ ਕੇ ਫ਼ਲ ਭੁਗਤਦਾ ਹੈ। ਉੱਥੇ ਤਰੱਕੀ ਕਰਨ ਦਾ ਅਧਿਕਾਰ ਨਹੀਂ। ਸੋ, ਆਹ ਜੋ ਕੁਛ ਮੇਰਾ ਤੂੰ ਦੇਖ ਰਿਹਾ ਹੈਂ, ਤੂੰ ਇਹਨੂੰ ਚੰਗਾ ਸਮਝਦਾ ਹੈ ਦੇਵ ਦੇਹੀ ਨੂੰ, ਏਥੋਂ ਦੇ ਪਦਾਰਥਾਂ ਨੂੰ; ਇਹਦੀ ਬਾਬਤ ਮੈਂ ਤੈਨੂੰ ਸੁਣਾਉਦਾ ਹਾਂ; ਜੋ ਕੁਛ ਹੈ, ਇਹ ਮਾਨੁਖ ਦੇਹ ਔਰ ਮਾਤ ਲੋਕ ਦੇ ਇਹ ਕਰਨੀ ਦਾ ਹੀ ਫ਼ਲ ਹੈ।"

ਉਹ ਸੁਣਾਉਂਦਾ ਹੈ, "ਮੈਂ ਪਿਛਲੇ ਜਨਮ ਦੇ ਵਿੱਚ ਮਾਤ ਲੋਕ ਦੇ ਵਿੱਚ ਇੱਕ ਛੋਟਾ ਜਿਹਾ ਸ਼ਾਹੂਕਾਰ ਸੀ। ਕਿਸੇ ਪਿੰਡ ਵਿੱਚ ਮੇਰਾ ਵਣਜ ਵਪਾਰ ਵੀ ਚਲਦਾ ਸੀ। ਮੈਨੂੰ ਇਹ ਸੰਸਕਾਰ ਪੈਦਾ ਹੋਏ ਸਨ, ਜਿਹੜੇ ਲੋਕ ਪੁੰਨ ਕਰਦੇ ਹਨ ਉਹ ਪੁੰਨ ਲੋਕਾਂ ਵਿੱਚ ਜਾਂਦੇ ਹਨ। ਦੇਵ ਦੇਹੀ ਪ੍ਰਾਪਤ ਕਰਕੇ ਉਹਦਾ ਸੁੱਖ ਉੱਥੇ ਭੁਗਤਦੇ ਹਨ। ਇਸ ਸੰਸਕਾਰ ਨੂੰ ਮੁੱਖ ਰੱਖਕੇ ਮੈਂ ਜਿੰਨਾ ਮੈਥੋਂ ਸਰਦਾ ਸੀ ਮੈਂ ਪੁੰਨ ਦਾਨ ਕਰਦਾ ਰਹਿੰਦਾ ਸੀ। ਔਰ ਗੁਨਾਹ, ਪਾਪ ਤੋਂ ਕਰੋੜਾਂ-ਕਰੋੜਾਂ ਕੋਹ ਦੂਰ ਰਹਿੰਦਾ ਸੀ। ਸੋ, ਇਸੀ ਤਰ੍ਹਾਂ ਉਹਦਾ ਫ਼ਲ ਤੂੰ ਏਥੇ ਦੇਖਦਾ ਹੈਂ ਤੇ ਇਹ ਦੇਵ ਦੇਹੀ ਦੇਖਦਾ ਹੈਂ। ਖ਼ਰਬੂਜ਼ਿਆਂ ਦੀ ਬਾਬਤ; ਜੋ ਤੂੰ ਲੈ ਕੇ ਗਿਆ, ਉਹਦੀ ਬਾਬਤ ਸੁਣ ਲੈ।" ਕਹਿੰਦਾ "ਇੱਕ ਦਫ਼ਾ ਦਾ ਜ਼ਿਕਰ, ਜੇਠ ਹਾੜ ਦੇ ਦਿਨ; ਜਿਨ੍ਹਾਂ ਦਿਨਾਂ ਦੇ ਵਿੱਚ ਖ਼ਰਬੂਜ਼ੇ, ਤਰਾਂ ਵਗ਼ੈਰਾ ਹੁੰਦੀਆਂ ਹਨ; ਉਹ ਦਿਨ ਸਨ। ਸ਼ਾਹੂਕਾਰਾਂ ਦੇ ਪਿੰਡਾਂ ਵਿੱਚ ਜਿਹੜੇ ਹੁੰਦੇ ਸੇ, ਉਹ ਨਿਮਾਣੀ ਤੇ ਲੋਹੜੀ ਆਪਣਾ ਹਿਸਾਬ ਕਿਤਾਬ ਬਣੌਤਿਆਂ ਨਾਲ ਕਰਦੇ ਹੁੰਦੇ ਸਨ। ਮੇਰਾ ਵੀ ਨੇੜੇ ਨੇੜੇ ਪਿੰਡਾਂ ਵਿੱਚ ਕੁਛ ਸੀ ਹਿਸਾਬ ਕਿਤਾਬ। ਉਹ ਨਿਮਾਣੀ ਦੇ ਦਿਨ ਆਏ। ਮੈਂ ਇੱਕ ਦੋ ਸ਼ਰੀਰਾਂ ਨੂੰ ਨਾਲ ਲੈ ਕੇ ਸੁਵਖਤੇ ਹੀ ਆਪਣੇ ਪਿੰਡ ਤੋਂ ਕਿਸੇ ਨਜ਼ਦੀਕ ਹੀ ਪੰਜ ਚਾਰ ਮੀਲ ਤੇ ਪਿੰਡ ਸੀ; ਉੱਥੇ ਪਹੁੰਚਣਾ ਸੀ; ਸੁਵਖਤੇ ਚੱਲ ਪਿਆ ਕਿਉਂਕਿ ਗਰਮੀ ਦੇ ਮੌਸਮ ਵਿੱਚ ਪੈਦਲ ਜਾਣਾ ਸੀ। ਸੋ, ਜਾਂਦਿਆਂ ਜਾਂਦਿਆਂ ਅੱਗੇ ਇੱਕ ਰਸਤੇ ਦੇ ਉੱਪਰ ਕਿਸੇ ਦੇ ਖ਼ਰਬੂਜ਼ੇ ਵਗ਼ੈਰਾ ਲਗਾਏ ਸਨ, ਵਾੜਾ ਸੀ। ਕਿਸੇ ਮੁਸਾਫ਼ਰ ਨੇ ਜਾਂਦਿਆਂ ਜਾਂਦਿਆਂ ਖ਼ਰਬੂਜ਼ਾ ਤੋੜ ਲਿਆ ਹੋਣਾ ਹੈ ਇੱਕ-ਅੱਧਾ। ਉੱਥੋਂ ਦਾ ਜਿਹੜਾ ਵਾੜੇ ਦਾ ਮਾਲਕ ਸੀ, ਉਸ ਨੇ ਉਸ ਨੂੰ ਫੜ ਕੇ ਕੁੱਟਣਾ ਸ਼ੁਰੂ ਕੀਤਾ। ਬੜੀ ਕੁੱਟ ਪੈ ਰਹੀ ਹੈ। ਮੈਨੂੰ ਵੀ ਪਤਾ ਲੱਗਿਆ। ਮੈਂ ਪੁੱਛਿਆ 'ਕਿਉਂ ਬਈ! ਕੀ ਗੱਲ ਐ? ਇਹਨੇ ਕੀ ਗ਼ਲਤੀ ਕੀਤੀ ਹੈ?' ਉਹ ਕਹਿਣ ਲੱਗਾ, 'ਗ਼ਲਤੀ! ਇਹਨੇ ਚੋਰੀ ਕੀਤੀ ਹੈ। ਚੋਰੀ ਦਾ ਫ਼ਲ ਤਾਂ ਐਹੋ ਜਿਹਾ ਹੀ ਹੁੰਦਾ ਹੈ।' 'ਕੀ ਚੋਰੀ ਕੀਤੀ?' ਕਹਿਣ ਲੱਗਾ 'ਖ਼ਰਬੂਜ਼ਾ ਤੋੜ ਕੇ ਖਾਧਾ।' ਮੈਂ ਕਿਹਾ ਇੱਕ ਖ਼ਰਬੂਜ਼ਾ ਤੋੜ ਲਿਆ ਹੋਣਾ ਹੈ। ਗ਼ਲਤੀ ਥੋੜ੍ਹੀ, ਸਜ਼ਾ ਬਹੁਤੀ। ਐਸਾ ਤਾਂ ਨਹੀਂ ਚਾਹੀਦਾ। ਉਹ ਕਹਿਣ ਲੱਗਿਆ, 'ਐਡਾ ਵੱਡਾ ਦਾਨੀ ਹੈਂ, ਜੇ ਤੇਰੇ ਚਿੱਤ ਵਿੱਚ ਐਹੋ ਜਿਹਾ ਰਹਿਮ ਹੈ, ਤਰਸ ਹੈ; ਤਾਂ ਐਹ ਜਿਹੜਾ ਖ਼ਰਬੂਜ਼ਿਆਂ ਦਾ ਵਾੜਾ ਹੈ, ਇਹ ਕਿਉਂ ਨਹੀਂ ਗ਼ਰੀਬਾਂ ਨੂੰ ਲੁਟਾ ਦਿੰਦਾ?' ਮੈਂ ਉਸ ਦੀ ਕੀਮਤ ਪੁੱਛੀ। ਉਸ ਸਮੇਂ, ਉਸ ਦੀ ਕੀਮਤ ਵੀਹ ਰੁਪਏ ਦੱਸਿਆ। ਮੈਂ ਵੀਹ ਰੁਪਏ ਉਸ ਵਾੜੇ ਵਾਲੇ ਦੇ ਹੱਥ ਫੜਾਏ, ਸਾਰਾ ਵਾੜਾ ਖ਼ਰੀਦ ਲਿਆ। ਨੇੜੇ ਤੇੜੇ ਹੋਰ ਗ਼ਰੀਬ ਗੁਰਬਿਆਂ ਨੂੰ ਆਵਾਜ਼ਾਂ ਦੇ ਕੇ ਉਹ ਵਾੜਾ ਸਾਰਾ ਲੁਟਾ ਦਿੱਤਾ। ਇੱਕ ਵਾੜਾ ਖ਼ਰਬੂਜ਼ਿਆਂ ਦਾ ਦਾਨ ਕੀਤਾ ਸੀ, ਹੁਣ ਬਾਰਾਂ ਮਹੀਨੇ ਮੁੱਕਦੇ ਨਹੀਂ ਹਨ। ਜਿਹੜੇ ਤੂੰ ਲੈ ਕੇ ਗਿਆ ਹੈਂ, ਉੱਥੇ ਦੇ ਕੀਤੇ ਦਾ ਫ਼ਲ ਹੈ।

ਯਾਨਿ ਮਾਤ ਲੋਕ ਵਿੱਚ, ਮਨੁੱਖਾ ਦੇਹ ਦੇ ਵਿੱਚ ਆ ਕੇ ਪ੍ਰਾਣੀ ਜਿਹੋ ਜਿਹੇ ਕਰਮ ਕਰਦਾ ਹੈ, ਉਹਦਾ ਫ਼ਲ ਹੋਰ ਲੋਕਾਂ ਵਿੱਚ ਭੁਗਤਦਾ ਹੈ। ਪਰ ਹੁਣ ਏਥੇ ਆ ਕੇ ਮੈਨੂੰ ਇੱਕ ਦੁੱਖ ਮਹਿਸੂਸ ਹੋ ਰਿਹਾ ਹੈ। ਕੀ? ਪਿਛਲੇ ਪੁੰਨ ਕਰਮ ਦਾ ਫ਼ਲ ਤਾਂ ਭੁਗਤ ਰਹੇ ਹਾਂ। ਦੇਵਤਾ ਲੋਕ ਪੂਰੇ ਸੁਖੀ ਨਹੀਂ ਹੁੰਦੇ। ਉਹਨੂੰ ਆਮ ਲੋਕਾਂ

ਨਾਲੋਂ ਕੁੱਝ ਜ਼ਿਆਦਾ ਜਿਸਮਾਨੀ ਸੁੱਖ ਪ੍ਰਾਪਤ ਹੁੰਦੇ ਹਨ, ਹੋਰ ਨਹੀਂ। ਇਸ ਕਰਕੇ ਇਨਸਾਨ ਦਾ ਖ਼ਾਸਾ ਹੈ ਇਹ ਚਾਹੁੰਦਾ ਹੈ, ਮੈਂ ਐਹੋ ਜਿਹਾ ਸੁਖੀ ਹੋ ਜਾਵਾਂ, ਜਿਸ ਸੁੱਖ ਦੇ ਵਿੱਚ ਦੁੱਖ ਦਾ ਨਾਮੋ ਨਿਸ਼ਾਨ ਨਾ ਹੋਵੇ। ਉਹ ਸੁੱਖ ਪਰਮੇਸ਼ਰ ਨੂੰ ਮਿਲਕੇ ਹੋਣਾ ਹੈ। ਵਾਹਿਗੁਰੂ ਅੰਤਰਯਾਮੀ ਕਿਉਂਕਿ ਆਪ ਸੁੱਖ ਸਰੂਪ ਹੈ; ਸੱਤ, ਚਿੱਤ, ਆਨੰਦ ਹੈ; ਉਹਦੇ ਵਿੱਚ ਜਦੋਂ ਮਿਲ ਜਾਂਦਾ ਹੈ, ਇਹ ਸਾਰੇ ਦੁੱਖਾਂ ਤੋਂ ਬਰੀ ਹੋ ਜਾਂਦਾ ਹੈ। ਉਤਨੀ ਦੇਰ ਤੱਕ ਇਹਦੇ ਚਿੱਤ ਵਿੱਚ ਇਹ ਫੁਰਨਾ ਉੱਠਦਾ ਹੀ ਰਹਿੰਦਾ ਹੈ, ਹੋਰ ਸੁਖੀ ਹੋਵਾਂ, ਹੋਰ ਸੁਖੀ ਹੋਵਾਂ, ਹੋਰ ਸੁਖੀ ਹੋਵਾਂ। ਸੋ, ਉਤਨੀ ਦੇਰ ਤੱਕ ਇਹ ਫੁਰਨਾ ਨਹੀਂ ਮਿਟਿਆ ਕਰਦਾ, ਕਾਇਦਾ ਹੈ। ਤਾਂ ਤੇ ਉਸ ਵਾਸਤੇ ਤਰੱਕੀ ਹੁਣ ਏਹ ਇਹਨਾਂ ਦੇਵ ਲੋਕਾਂ ਵਿੱਚ ਔਰ ਇਸ ਦੇਵ ਦੇਹੀ ਵਿੱਚ ਨਹੀਂ ਕੀਤੀ ਜਾ ਸਕਦੀ। ਏਥੇ ਤਾਂ ਕਰਮਾਂ ਦਾ ਫ਼ਲ ਹੀ ਭੋਗਣਾ ਹੈ, ਬੱਸ। ਮਾਤ ਲੋਕ ਵਿੱਚ ਜਾ ਕੇ, ਮਾਨੁਖ ਦੇਹ ਦੇ ਵਿੱਚ ਜਾ ਕੇ ਤਰੱਕੀ ਦਾ ਅਧਿਕਾਰ ਹੈ।"

ਇਸ ਵਾਸਤੇ ਦੇਵਤਾ ਲੋਕ ਵੀ ਚਾਹੁੰਦੇ ਨੇ, ਫਿਰ ਮਾਨੁਖ ਦੇਹ ਦੇ ਵਿੱਚ ਜਾਈਏ; ਮਾਤ ਲੋਕ ਵਿੱਚ ਜਾਈਏ; ਉੱਥੇ ਜਾ ਕੇ ਪ੍ਰਮਾਤਮਾ ਦੀ ਬੰਦਗ਼ੀ ਕਰੀਏ; ਪਰਮੇਸ਼ਰ ਦਾ ਭਜਨ ਕਰੀਏ; ਭਜਨ ਕਰਕੇ ਪਰਮੇਸ਼ਰ ਨੂੰ ਮਿਲੀਏ ਤਾਂ ਕਿ ਸਾਰੇ ਦੁੱਖਾਂ ਤੋਂ ਬਰੀ ਹੋ ਜਾਈਏ। ਇਸ ਵਾਸਤੇ ਦੇਵਤਾ ਲੋਕ ਵੀ ਮਾਨੁਖ ਦੇਹੀ ਨੂੰ ਚਾਹੁੰਦੇ ਹਨ।

*ਧਾਰਨਾ:–*

*ਜਿਹੜੀ ਦੇਹੀ ਨੂੰ ਲੋਚਦੇ ਦੇਵਤੇ ਸੋਈ ਦੇਹੀ ਮਿਲ ਗਈ ਗਾਫਲਾ ...੨*

ਮਨੁੱਖਾ ਦੇਹ ਦੀ ਇੱਛਾ, ਔਰ ਮਾਤ ਲੋਕ ਦੀ ਇੱਛਾ; ਇਹੀ ਨਹੀਂ ਬਈ ਇੱਕ ਘੱਟ ਚੁਰਾਸੀ ਲੱਖ ਜੀਆ ਜੋਨ ਦੇ ਜੀਵ ਕਰਦੇ ਹਨ। ਨਹੀਂ; ਤੇਤੀ ਕਰੋੜ ਦੇਵਤਾ ਵੀ ਇਸ ਮਾਨੁਖ ਦੇਹ ਦੀ ਇੱਛਾ ਕਰ ਰਿਹਾ ਹੈ। ਉਨਾਂ ਨੂੰ ਵੀ ਇਸ ਮਾਨੁਖ ਦੇਹ ਦੀ ਚਾਹਨਾ ਹੈ। ਉਹ ਪ੍ਰਾਪਤ ਹੈ। ਉਸ ਵਿੱਚ ਆ ਕੇ ਇਸ ਨੇ ਕੀ ਕਰਨਾ ਐ?

ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥
ਅਵਰਿ ਕਾਜ ਤੇਰੈ ਕਿਤੈ ਨ ਕਾਮ ॥
ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥[੧]

ਗੁਰੂ ਅਰਜਨ ਦੇਵ ਮਹਾਰਾਜ ਫੁਰਮਾਉਂਦੇ ਹਨ ਜੇ ਤੈਨੂੰ ਨਹੀਂ ਪਤਾ ਏਸ ਮਾਨੁਖ ਤਨ ਦੇ ਫ਼ਰਜ਼ ਦਾ, ਮਾਨੁਖ ਤਨ ਦੇ ਉਦੇਸ਼ ਦਾ, ਤਾਂ ਇਹ ਸੁਣ, 'ਮਾਨੁਖ ਦੇਹ ਪ੍ਰਾਪਤ ਹੋ ਗਈ, ਗੋਵਿੰਦ ਪ੍ਰਭੂ ਨੂੰ ਮਿਲਣ ਦੀ ਇਹ ਇੱਕ ਵਾਰੀ ਹੈ। ਇਹ ਮਾਨੁਖ ਦੇਹ ਰੂਪੀ ਦਰਵਾਜ਼ਾ ਖੁੱਲ੍ਹਾ ਹੈ।'

ਹੋਰ ਕੰਮ? ਹੋਰ ਕੰਮਾਂ ਦੀ ਅੱਗੇ ਫੁੱਟੀ ਕੌਡੀ ਵੀ ਕੀਮਤ ਨਹੀਂ ਪੈਣੀ, ਜਦੋਂ ਦੁਨੀਆਂ ਤੋਂ ਬੰਦਾ ਜਾਂਦਾ ਹੈ। ਬਿਬੇਕੀ ਪੁਰਸ਼ ਤਾਂ ਹੁਣੇ ਹੀ ਜਾਣਦੇ ਹੈ; ਜਦੋਂ ਆਮ ਲੋਕ ਦੁਨੀਆਂ ਤੋਂ ਜਾਂਦੇ ਹਨ, ਉਦੋਂ ਉਸਦਾ ਪਤਾ ਲੱਗਦਾ ਹੈ ਬਈ ਵਾਕਿਆ ਹੀ ਹੋਰ ਕੰਮਾਂ ਦੀ ਕੋਈ ਕੀਮਤ ਨਹੀਂ ਪਈ, ਕੋਈ ਮੁੱਲ ਨਾ ਪਿਆ। ਤਾਂ ਤੇ ਮੁੱਲ ਪੈਂਦਾ ਹੈ:

[੧] (ਆਸਾ ਮਹਲਾ ੫ – ੧੨)

ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥

ਇਸ ਵਾਸਤੇ ਮਾਨੁਖ ਤਨ ਦਾ ਪ੍ਰਯੋਜਨ ਇਹ ਕੁਛ ਐ

ਯਾ ਜੁਗ ਮਹਿ ਏਕਹਿ ਕਉ ਆਇਆ ॥

ਪਰ

ਜਨਮਤ ਮੋਹਿਓ ਮੋਹਨੀ ਮਾਇਆ ॥[੧]

*ਧਾਰਨਾ:-*

*ਇਹ ਤੇਰੀ ਵਾਰੀ ਹੈ ਗੋਵਿੰਦ ਮਿਲਣੇ ਦੀ ...੨*

*ਅੰਤਰਾ:-*

*ਇਹੋ ਤੇਰੀ ਵਾਰੀ, ਇਹੋ ਤੇਰੀ ਵਾਰੀ ...੨*

ਮਾਨੁਖ ਦੇਹ ਦਾ ਫ਼ਰਜ਼ ਸਾਹਿਬ ਗੁਰੂ ਅਰਜਨ ਦੇਵ ਮਹਾਰਾਜ ਪੰਚਮ ਪਾਤਸ਼ਾਹ ਫੁਰਮਾਉਂਦੇ ਨੇ:

ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥
ਅਵਰਿ ਕਾਜ ਤੇਰੈ ਕਿਤੈ ਨ ਕਾਮ ॥
ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥[੨]

ਮਾਨੁਖ ਤਨ ਧਾਰ ਕੇ, ਜਿਸ ਨੂੰ ਦੇਵਤਾ ਲੋਕ ਵੀ ਤਰਸ ਰਹੇ ਹਨ, ਉਸ ਦੇ ਵਾਸਤੇ ਇਹ ਫ਼ਰਜ਼ ਹੈ ਵਿਵਹਾਰਕ ਫ਼ਰਜ ਪੂਰਾ ਕਰਦਾ ਹੋਇਆ, ਇਹ ਪ੍ਰਮਾਰਥਕ ਫ਼ਰਜ ਜੋ ਹੈ; ਇਸ ਨੂੰ ਵੀ ਨਾਲ ਨਾਲ ਨਿਭਾਉਣਾ ਤੇ ਏਸ ਦਾ ਪਰਮ ਧਰਮ ਹੈ। ਤਾਂ ਤੇ ਦੋਨਾਂ ਕੰਮਾਂ ਨੂੰ ਕਰਨਾ ਚਾਹੀਦਾ ਹੈ। ਕਿਉਂਕਿ ਇਨਸਾਨ ਦੋ ਹਿੱਸਿਆਂ ਦਾ ਬਣਿਆ ਹੈ; ਰੂਹ ਹੈ ਔਰ ਜਿਸਮ ਹੈ। ਜਿਸਮਾਨੀ ਫ਼ਰਜ਼; ਜਿਸਮ ਦੇ ਵਾਸਤੇ ਕੁੱਲੀ, ਜੁੱਲੀ, ਗੁੱਲੀ ਆਦਿ ਇਹ ਵਸਤਾਂ ਵੀ ਚਾਹੀਦੀਆਂ ਹਨ, ਗ੍ਰਿਹਸਤ ਵਿੱਚ। ਸੋ, ਕੁਛ ਨਾ ਕੁਛ ਕਾਰੋਬਾਰ ਕਰਨਾ ਬਣਦਾ ਹੈ। ਸਿਰਫ਼ ਕਾਰੋਬਾਰ ਦੇ ਨਹੀਂ ਬਣ ਜਾਣਾ ਚਾਹੀਦਾ। ਦੂਸਰਾ, ਜਿਹੜਾ ਇਹਦਾ ਆਪਣਾ ਆਪਾ ਹੈ, ਉਹ ਹੈ ਰੂਹ, ਉਹ ਜੀਵ ਆਤਮਾ ਹੈ। ਉਹਦੇ ਵਾਸਤੇ, ਉਸ ਦੀ ਖ਼ੁਰਾਕ ਹੈ; ਪਰਮੇਸ਼ਰ ਦਾ ਭਜਨ। ਜਿਵੇਂ ਜਿਸਮ ਨੂੰ ਜੇ ਦੋ ਚਾਰ ਦਿਨ ਖਾਨ ਪਾਨ ਨਾ ਮਿਲੇ, ਇਸਦੀ ਖ਼ੁਰਾਕ ਨਾ ਮਿਲੇ; ਤੇ ਇਹ ਦੁਬਲਾ ਹੋ ਜਾਂਦਾ ਹੈ, ਕਿਰਸ ਹੋ ਜਾਂਦਾ ਹੈ। ਫਿਰ ਕਈ ਦਿਨ ਨਾ ਮਿਲੇ, ਅਖ਼ੀਰ ਕੁਛ ਦਿਨ ਤੋਂ ਬਾਅਦ ਇਹ ਮ੍ਰਿਤੂ ਵੀ ਹੋ ਸਕਦਾ ਹੈ। ਇਸੀ ਤਰ੍ਹਾਂ ਹੀ ਜੇ ਰੂਹ ਦੀ ਖ਼ੁਰਾਕ ਨਾ ਦਿੱਤੀ, ਜਾਵੇ ਰੂਹ ਵੀ ਮੁਰਦਾ ਹੋ ਜਾਏਗੀ। ਰੂਹ ਦੀ ਖ਼ੁਰਾਕ ਹੈ, ਭਜਨ। ਜਿਹੜੇ ਰੂਹ ਦੀ ਖ਼ੁਰਾਕ ਨਹੀਂ ਦਿੰਦੇ ਉਨ੍ਹਾਂ ਨੂੰ ਮੁਰਦਾ ਦੱਸਿਆ ਹੈ ਗੁਰੂ ਜੀ ਨੇ:

ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥੧॥[੩]

ਇਹ ਕੁਛ ਹੋਣ ਦੇ ਬਾਵਜੂਦ ਵੀ ਉਨ੍ਹਾਂ ਨੂੰ ਮੁਰਦਾ ਦੱਸਿਆ ਹੈ ਕਿਉਂਕਿ ਰੂਹ ਦੀ ਖ਼ੁਰਾਕ ਨਹੀਂ ਨਾ ਦਿੱਤੀ ਜਾ ਰਹੀ! ਭਜਨ ਤੋਂ ਬਿਨਾਂ ਯਾਨਿ ਰੂਹ ਦੀ ਖ਼ੁਰਾਕ ਭਜਨ ਹੈ। ਜੇ ਪ੍ਰਮਾਤਮਾ ਦੀ ਪ੍ਰੀਤੀ ਨਹੀਂ, ਪ੍ਰਮਾਤਮਾ ਦਾ ਪਿਆਰ ਨਹੀਂ, ਪਿਆਰ ਦੇ ਨਾਲ ਭਜਨ ਨਹੀਂ ਕਰਦਾ, ਪ੍ਰੇਮਾ ਭਗਤੀ ਨਹੀਂ ਕਰਦਾ; ਤਾਂ

---

[੧] (ਗਉੜੀ ਬਾਵਨ ਅਖਰੀ ਮਹਲਾ ੫: ਪਉੜੀ - ੨੫੧)
[੨] (ਆਸਾ ਮਹਲਾ ੫ - ੧੨)
[੩] (ਗਉੜੀ ਬਾਵਨ ਅਖਰੀ ਮਹਲਾ ੫: ਸਲੋਕੁ - ੨੫੩)

ਅਤੀ ਸੁੰਦਰ ਹੋਣ ਦੇ ਬਾਵਜੂਦ, ਚੰਗੀ ਕੁਲ ਦਾ ਹੋਣ ਦੇ ਬਾਵਜੂਦ, ਚਤੁਰ ਹੁਸ਼ਿਆਰ ਹੋਣ ਦੇ ਬਾਵਜੂਦ, ਮੁੱਖ ਗਿਆਨੀ ਹੋਣ ਦੇ ਬਾਵਜੂਦ, ਧਨਾਢ ਹੋਣ ਦੇ ਬਾਵਜੂਦ ਵੀ ਗੁਰੂ ਬਾਬਾ ਉਨ੍ਹਾਂ ਨੂੰ ਮੁਰਦਾ ਕਹਿੰਦਾ ਹੈ ਕਿਉਂਕਿ ਰੂਹ ਦੀ ਖ਼ੁਰਾਕ ਜੋ ਨਹੀਂ ਦਿੰਦਾ ਹੈ। ਤਾਂ ਤੇ ਆਉ! ਦੋਵੇਂ ਫ਼ਰਜ਼ ਪੂਰੇ ਪੂਰੇ ਨਾਲ ਨਾਲ ਅਦਾ ਕਰੀ ਚੱਲੋ, ਤਦੇ ਪੂਰੀ ਇਨਸਾਨੀਅਤ ਹੈ, ਹੁਣ ਗੁਰ ਉਸਤੋਤ੍ਰ ਪੜ੍ਹੋ।

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਨਾਨਕ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅੰਗਦ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਮਰਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਰਾਮਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਰਜਨ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਹਰਿਗੋਬਿੰਦ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਰਾਇ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਕ੍ਰਿਸ਼ਨ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਤੇਗ ਬਹਾਦਰ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗੋਬਿੰਦ ਸਿੰਘ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗ੍ਰੰਥ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਤੇਰਾ ਪੰਥ ਖਾਲਸਾ ਧੰਨ ਹੈ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਪਿਆਰਾ ਲੱਗੇਗਾ ਬੋਲ ਪਿਆਰਿਆ।
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਕਿਛ ਨਾ ਲੱਗੇਗਾ ਮੋਲ ਪਿਆਰਿਆ।
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨

ਹੁਣ ਇਕ ਮਨ ਹੋ ਕੇ ਗੁਰੂ ਬਾਬੇ ਅੱਗੇ ਅਰਦਾਸ ਵਿੱਚ ਜੁੜੋ

# Nirban Kirtan Updesh - Hapur Series No. 5
# ਨਿਰਬਾਣ ਕੀਰਤਨ ਉਪਦੇਸ਼ - ਹਾਪੁੜ ਸੀਰੀਜ਼ ਨੰ: ੫

## (ਸਤਿਸੰਗਤ ਦੀ ਮਹਿਮਾ - ਬਾਲਮੀਕ)

ਸੰਤ ਜੀ ਮਹਾਰਾਜ ਨੇ ਹਾਰਮੋਨੀਅਮ ਅਤੇ ਸਾਜ਼ਾਂ ਨੂੰ ਮਿਲਾ ਕੇ ਪੰਜ ਮਿੰਟ ਐਸੀ ਤੂੰ ਹੀ ਤੂੰ ਹੀ ਦੀ ਅਗੰਮੀ ਧੁਨੀ ਉਠਾਈ ਜਿਸ ਨੂੰ ਸੁਣਨ ਵਾਲੇ ਹਜ਼ਾਰਾਂ ਪ੍ਰੇਮੀ ਦੇਸ਼, ਕਾਲ, ਵਸਤੂ ਭੁੱਲ ਕੇ ਵਿਸਮਾਦ ਅਵਸਥਾ ਵਿੱਚ ਪਹੁੰਚ ਗਏ। ਉਪਰੰਤ ਆਪ ਜੀ ਨੇ ਆਪਣੇ ਪਵਿੱਤ੍ਰ ਮੁੱਖ 'ਚੋਂ ਨਿਰਬਾਣ ਕੀਰਤਨ ਉਪਦੇਸ਼ ਦੀ ਵਰਖਾ ਐਸੇ ਆਰੰਭ ਕੀਤੀ:

*ਧਾਰਨਾ:-*

*ਮੇਰੇ ਵਾਹਿਗੁਰੂ! ਤੇਰਾ ਅੰਤ ਨਾ ਜਾਣਾ* ...੨

*ਅੰਤਰਾ:-*

*ਅੰਤ ਨਾ ਜਾਣਾ ਤੇਰਾ ਅੰਤ ਨਾ ਜਾਣਾ* ...੨

ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ ॥
ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ ॥੧॥
ਤੇਰੇ ਗੁਣ ਗਾਵਾ ਦੇਹਿ ਬੁਝਾਈ ॥
ਜੈਸੇ ਸਚ ਮਹਿ ਰਹਉ ਰਜਾਈ ॥੧॥ ਰਹਾਉ ॥
ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ ॥
ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ ਕਿਆ ਚਤੁਰਾਈ ॥੨॥
ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ ॥
ਜੋ ਤੁਧੁ ਭਾਵੈ ਸੋਈ ਆਖਾ ਤਿਲੁ ਤੇਰੀ ਵਡਿਆਈ ॥੩॥
ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ ॥
ਭਗਤਿ ਹੀਣੁ ਨਾਨਕੁ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ ॥੪॥੧॥[੧]

ਸਾਧਸੰਗਤ! ਆਪਣੇ ਖ਼ਿਆਲਾਂ ਨੂੰ ਬਾਹਰੋਂ ਰੋਕੋ ਔਰ ਪੂਰਾ ਪੂਰਾ ਹਰੀ ਜਸ ਸੁਣਨ ਵਾਸਤੇ ਆਪਣੇ ਆਪ ਨੂੰ ਅਧਿਕਾਰੀ ਬਣਾਉ। ਅਧਿਕਾਰੀ ਕਿਵੇਂ ਬਣਦਾ ਹੈ? ਸਤਿਸੰਗੀ ਪੁਰਸ਼ ਵਾਸਤੇ ਤਿੰਨ ਸੁਨਹਿਰੀ ਅਸੂਲ ਦੱਸੇ ਹਨ, ਜਿਹੜੇ ਕਿ ਇਸ ਨੂੰ ਸੌ ਫੀਸਦੀ ਲਾਭ ਪ੍ਰਾਪਤ ਕਰਨ ਨੂੰ ਸਹਾਇਕ ਹਨ। ਪਹਿਲੇ ਸਤਿਸੰਗੀ ਪੁਰਸ਼ ਦੇ ਚਿੱਤ ਵਿੱਚ ਸ਼ਰਧਾ ਹੋਣੀ ਚਾਹੀਦੀ ਹੈ, ਦੂਸਰਾ ਚਿੱਤ ਦੀ ਨਿਰਮਾਣਤਾ, ਤੀਸਰੇ ਚਿੱਤ ਦੀ ਇਕਾਗਰਤਾ।

ਸ਼ਰਧਾ, ਵਿਸ਼ਵਾਸ, ਯਕੀਨ, ਭਰੋਸਾ, ਨਿਹਚਾ ਇੱਕੋ ਚੀਜ਼ ਦੇ ਨਾਂ ਹਨ। ਕੋਈ ਵੀ ਵਿੱਦਿਆ ਹੈ ਦੁਨੀਆਂ ਤੇ, ਸ਼ਰਧਾ ਤੋਂ ਬਿਨਾਂ ਫਲੀਭੂਤ ਨਹੀਂ ਹੋਇਆ ਕਰਦੀ। ਸਕੂਲਾਂ ਕਾਲਜਾਂ ਵਿੱਚ ਵੀ ਸ਼ਰਧਾ ਦੀ ਲੋੜ ਹੈ। ਬੱਚੇ ਪੜ੍ਹਦੇ ਹਨ, ਉਨ੍ਹਾਂ ਨੂੰ ਉਸਤਾਦ ਜੋ ਕੁਛ ਦੱਸਦੇ ਹਨ, ਯਥਾਰਥ ਦੱਸਦੇ ਹਨ ਤੇ ਉਸ ਤੇ ਵਿਸ਼ਵਾਸ ਲਿਆਉਂਦੇ ਹਨ। ਇਸੀ ਤਰ੍ਹਾਂ ਤਦ ਜਾ ਕੇ ਉਸ ਵਿੱਦਿਆ ਦੇ ਵਿੱਚ ਉਨ੍ਹਾਂ ਨੂੰ ਸਫ਼ਲਤਾ ਪ੍ਰਾਪਤ ਹੁੰਦੀ ਹੈ। ਅਗਰ ਵਿਸ਼ਵਾਸ ਨਾ ਲਿਆਉਣ ਤਾਂ ਉਨ੍ਹਾਂ ਨੂੰ ਸਫ਼ਲਤਾ ਪ੍ਰਾਪਤ ਹੀ ਨਹੀਂ ਹੋ ਸਕਦੀ। ਦੁਨੀਆਵੀ ਵਿੱਦਿਆ

---

[੧] (ਰਾਗੁ ਬਿਲਾਵਲੁ ਮਹਲਾ ੧ ਚਉਪਦੇ ਘਰੁ ੧ - ੭੯੫)

ਦਾ ਜਦੋਂ ਇਹ ਹਾਲ ਹੈ, ਪਰਮਾਰਥਕ ਵਿੱਦਿਆ ਵਾਸਤੇ ਤਾਂ ਸ਼ਰਧਾ ਦੀ ਬੜੀ ਭਾਰੀ ਜ਼ਰੂਰਤ ਹੈ। ਸੋ, ਇਸ ਵਾਸਤੇ ਸ਼ਰਧਾ: ਦੂਸਰਾ ਨਿਰਮਾਣਤਾ। ਜਿੰਨੀ ਦੇਰ ਤੱਕ ਕਿਸੀ ਬਰਤਨ ਵਿੱਚ ਅੰਮ੍ਰਿਤ ਪਾਉਣ ਦੀ ਆਸ ਰੱਖਣ ਵਾਲਾ ਉਸ ਬਰਤਨ ਨੂੰ ਉਹਦੇ ਵਿੱਚ ਪਈ ਹੋਈ ਜ਼ਹਿਰ ਉਹਤੋਂ ਖ਼ਾਲੀ ਨਹੀਂ ਕਰਦਾ, ਅੰਮ੍ਰਿਤ ਨਿਵਾਸ ਨਹੀਂ ਕਰਿਆ ਕਰਦਾ। ਇਸੀ ਤਰ੍ਹਾਂ ਹੀ ਮਨ ਰੂਪੀ ਬਰਤਨ ਹਨ। ਮਨਾਂ ਦੇ ਵਿੱਚ ਕਈ ਕਿਸਮ ਦੇ ਖ਼ਿਆਲਾਤ ਜਿਹੜੇ ਹੈ ਨੀਵੇਂ-ਉੱਚੇ, ਉਹ ਮਾਨੋ ਜ਼ਹਿਰ ਦਾ ਕੰਮ ਕਰਦੇ ਹੈ। ਇਸ ਮਨ ਦੇ ਵਿੱਚ ਗੁਰ ਉਪਦੇਸ਼ ਅੰਮ੍ਰਿਤ ਨੂੰ ਥਾਂ ਦੇਣਾ ਹੈ। ਇਹ ਤਦ ਹੀ ਇਸ ਦੇ ਵਿੱਚ ਗੁਰ ਉਪਦੇਸ਼ ਨੇ ਨਿਵਾਸ ਕਰਨਾ ਹੈ, ਜਦੋਂ ਇਹੋ ਜਿਹੇ ਪਰਾਗੰਦਾ[1] ਖ਼ਿਆਲਾਂ ਨੂੰ ਕੱਢ ਦੇਈਏ ਤਦੇ ਕਿਹਾ ਹੈ:

ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥੭੪॥[2]

ਟੋਏ ਕਮਜ਼ੋਰੀਆਂ, ਟਿੱਬੇ ਹੰਕਾਰ ਆਦਿ ਦੇ; ਛੇ ਕਿਸਮ ਦਾ ਜਿਹੜਾ ਅਭਿਮਾਨ ਹੈ; ਰਾਜ ਮਦ, ਹਕੂਮਤ ਮਦ, ਜਵਾਨੀ ਮਦ, ਰੂਪ ਮਦ, ਵਿੱਦਿਆ ਮਦ, ਧਨ ਮਦ ਆਦਿਕ; ਇਹ ਇੱਕ ਕਿਸਮ ਦੇ ਟਿੱਬੇ ਹਨ। ਬਾਰਸ਼ ਵਰ੍ਹਦੀ ਹੈ, ਟਿੱਬਿਆਂ ਤੇ ਪਾਣੀ ਨਹੀਂ ਖਲੋਂਦਾ। ਨੀਵੇਂ ਥਾਂ ਲਬਾ ਲਬ ਭਰੇ ਪਏ ਹੁੰਦੇ ਹਨ। ਇਸੀ ਤਰ੍ਹਾਂ ਇਹ ਟਿੱਬੇ ਹਨ। ਟੋਏ; ਹੋਰ ਬਹੁਤ ਸਾਰੀਆਂ ਕਮਜ਼ੋਰੀਆਂ, ਨੀਵੇਂ ਖ਼ਿਆਲਾਤ, ਪਰਾਗੰਦਾ ਖ਼ਿਆਲਾਤ; ਇਨ੍ਹਾਂ ਨੂੰ ਜਦੋਂ ਮਨ ਵਿੱਚੋਂ ਦੂਰ ਕਰ ਦਿੱਤਾ ਜਾਏਗਾ, ਇਸ ਮਨ ਦੇ ਵਿੱਚ ਗੁਰ ਉਪਦੇਸ਼ ਨਿਵਾਸ ਕਰ ਜਾਏਗਾ। ਯਾਨਿ ਸ਼ਰਧਾ, ਨਿਰਮਾਣਤਾ। ਤੀਸਰਾ ਚਿੱਤ ਦੀ ਇਕਾਗਰਤਾ। ਮਨ ਨੂੰ ਇਕਾਗਰ ਕਰਕੇ, ਮਨ ਨੂੰ ਟਿਕਾ ਕੇ, ਹੋਰ ਪਾਸਿਉਂ ਰੋਕ ਕੇ, ਹਰੀ ਜਸ ਦੇ ਵਿੱਚ ਲਿਵਲੀਨ ਕਰਨਾ।

ਚਿੱਤ ਬਿਰਤੀ ਇੱਕ ਇਹੋ ਹਿਜੀ ਦ੍ਰਵੀਭੂਤ ਚੀਜ਼ ਹੈ, ਜਿਸ ਚੀਜ਼ ਦਾ ਖ਼ਿਆਲ ਨਾਲ ਚਿੰਤਨ ਕਰਦੀ ਹੈ; ਉਹਦਾ ਰੂਪ ਬਣ ਜਾਂਦੀ ਹੈ। ਇਹੋ ਹੀ ਚਿੱਤ ਬਿਰਤੀ ਹੈ ਦੁਨੀਆਂ ਦਾ, ਦੁਨੀਆਂ ਦੇ ਪਦਾਰਥਾਂ ਦਾ ਰੂਪ ਬਣੀ ਹੋਈ। ਇਸੀ ਨੂੰ ਹਟਾ ਕੇ ਹਰੀ ਰੂਪ ਬਣਾਉਣਾ ਹੈ। ਪ੍ਰਭੂ ਦਾ ਜਸ, ਉਸ ਦੇ ਵਿੱਚ ਲੀਨ ਕਰਦੇ ਕਰਦੇ ਇਤਨੀ ਸੂਖਸ਼ਮ ਕਰ ਦੇਣਾ; ਜੋ ਵਾਹਿਗੁਰੂ ਅਤਿਅੰਤ ਸੂਖਸ਼ਮ ਹੈ, ਉਹਦੇ ਵਿੱਚ ਲਿਵਲੀਨ ਕਰ ਦੇਣਾ ਹੈ।

ਤਾਂ ਤੇ ਆਉ! ਹੁਣ ਕੱਲ੍ਹ ਵਾਲੀ ਵੀਚਾਰ ਫਿਰ ਸ਼ੁਰੂ ਕਰੀਏ। ਮਾਨੁਖ ਤਨ ਜਿਸ ਦੀ ਬਾਬਤ ਹਜ਼ੂਰ ਗੁਰੂ ਅਰਜਨ ਦੇਵ ਮਹਾਰਾਜ ਫੁਰਮਾਉਂਦੇ ਹੈ:

ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥
ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥[3]

ਮਾਨੁਖ ਤਨ ਦਾ ਫ਼ਰਜ਼ ਇਹ ਦੱਸ ਰਹੇ ਹਨ

*ਧਾਰਨਾ:-*

*ਇਹੋ ਤੇਰੀ ਵਾਰੀ ਹੈ ਗੋਵਿੰਦ ਮਿਲਣੇ ਦੀ* ...੨

*ਅੰਤਰਾ:-*

*ਇਹੋ ਤੇਰੀ ਵਾਰੀ, ਇਹੋ ਤੇਰੀ ਵਾਰੀ* ...੨

---

[1] ਫ਼ਾਰਸੀ: ਛਿੰਨ ਭਿੰਨ. ਖੇਰੂਖੇਰੂ. ਖਿੰਡਿਆ ਹੋਇਆ.

[2] (ਸਲੋਕ ਫਰੀਦ ਜੀ - ੧੩੮੧)

[3] (ਆਸਾ ਮਹਲਾ ੫ - ੧੨)

**ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥**
**ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥**

ਮਨੁੱਖਾ ਦੇਹ ਦਾ ਇਹ ਫ਼ਰਜ਼ ਦੱਸਿਆ ਹੈ। ਇਹ ਕਹਿੰਦਾ ਹੈ, 'ਚਲੋ ਕੀ ਗੱਲ ਹੈ ਜੇ ਭਜਨ ਨਾ ਹੋਵੇ, ਮਾਨੁਖ ਸ਼ਰੀਰ ਦੇ ਵਿੱਚ ਆ ਕੇ ਇਸ ਮਾਰਗ ਤੇ ਨਾ ਚੱਲਿਆ ਜਾਵੇ; ਕੀ ਘਾਟਾ ਐ? ਚਾਰ ਦਿਨ ਹੱਸ ਖੇਡ ਕੇ ਸਮਾਂ ਬਤੀਤ ਕਰ ਲੈਣਾ ਹੈ।' ਇਉਂ ਕਹਿਣ ਵਾਲਾ ਸਾਧਸੰਗਤ! ਪਹਿਲੇ ਤਾਂ ਉਹ ਸਮੇਂ ਨੂੰ ਯਾਦ ਹੀ ਨਹੀਂ ਕਰਦਾ। ਉਹ ਸਮਝਦਾ ਹੈ, ਮੈਂ ਸਦੀਵੀ ਦੁਨੀਆਂ ਤੇ ਰਹਿਣਾ ਹੈ। ਜਦੋਂ ਇਸ ਨੂੰ ਥੋੜ੍ਹਾ ਜਿਹਾ ਵੀ ਇਹ ਖ਼ਿਆਲ ਆ ਜਾਵੇ ਬਈ ਦੁਨੀਆਂ ਤੋਂ ਇੱਕ ਦਿਨ ਮੁਸਾਫ਼ਰ ਬਣ ਕੇ ਤੁਰ ਜਾਣਾ ਹੈ, ਤਾਂ ਇਨਸਾਨ ਦੇ ਚਿੱਤ ਵਿੱਚ ਅਵੱਸ਼ ਹੀ ਖ਼ਿਆਲ ਆਉਂਦਾ ਹੈ ਬਈ ਕੁਛ ਨਾ ਕੁਛ ਕੀਤਾ ਜਾਵੇ ਅੱਗੇ ਵਾਸਤੇ; ਜ਼ਰੂਰੀ ਹੋਇਆ ਕਰਦਾ ਹੈ। ਸੋ, ਇਹ ਉਹਦੇ ਚਿੱਤ ਵਿੱਚ ਖ਼ਿਆਲ ਆ ਹੀ ਜਾਂਦਾ ਹੈ। ਖ਼ੈਰ, ਕਹਿੰਦਾ ਹੈ 'ਫਿਰ ਕੀ ਘਾਟਾ ਹੈ' ਇਹਦੀ ਬਾਬਤ ਇੱਕ ਦ੍ਰਿਸ਼ਟਾਂਤ:

ਇੱਕ ਰਾਜਾ ਨੇ ਇੱਕ ਪਹਾੜੀ ਉੱਪਰ ਕਿਲ੍ਹਾ ਬਣਾਇਆ ਗੋਲ ਸ਼ਕਲ ਦਾ, ਜਿਸ ਦੇ ਚੌਰਾਸੀ ਦਰਵਾਜ਼ੇ ਰੱਖੇ ਗਏ। ਜਿਨ੍ਹਾਂ ਵਿੱਚੋਂ ਇੱਕ ਦਰਵਾਜ਼ਾ ਖੁੱਲ੍ਹਾ, ਬਾਕੀ ਦੇ ਬੰਦ ਹਨ। ਉਸ ਕਿਲ੍ਹੇ ਦੇ ਵਿੱਚ ਦੇਵਨੇਤ ਨਾਲ ਨੇਤ੍ਰਹੀਣ ਪੁਰਸ਼ ਅੱਖਾਂ ਤੋਂ ਮਨਾਖਾ, ਅੰਨ੍ਹਾ ਪੁਰਸ਼ ਪ੍ਰਵੇਸ਼ ਕਰ ਗਿਆ। ਅੱਖਾਂ ਤੋਂ ਬਿਨਾਂ ਦੀਂਹਦਾ ਨਹੀਂ। ਨਾ ਦਿਸਣ ਤੋਂ ਬਿਨਾਂ ਬੜਾ ਦੁਖੀ ਹੈ। ਉਸ ਕਿਲ੍ਹੇ 'ਚੋਂ ਨਿੱਕਲਣਾ ਚਾਹੁੰਦਾ ਹੈ ਆਪਣੇ ਆਪ ਨੂੰ ਕੈਦ ਔਰ ਦੁਖੀ ਮਹਿਸੂਸ ਕਰ ਰਿਹਾ ਹੈ। ਕੋਸ਼ਿਸ਼ ਕਰਦਾ ਹੈ ਪਰ ਦੀਂਹਦਾ ਹੈ ਨਹੀਂ। ਉਸ ਨੇ ਹੋਰ ਕੋਈ ਉਪਾਅ ਨਾ ਸਮਝਦਿਆਂ ਹੋਇਆਂ ਉੱਚੀ-ਉੱਚੀ ਆਵਾਜ਼ਾਂ ਮਾਰਨੀਆਂ ਸ਼ੁਰੂ ਕੀਤੀਆਂ, "ਕੋਈ ਮੇਰੇ ਤੇ ਰਹਿਮ ਖਾਉ! ਕੋਈ ਮੇਰੇ ਤੇ ਤਰਸ ਖਾਉ! ਮੈਨੂੰ ਇਸ ਕਿਲ੍ਹੇ ਵਿੱਚੋਂ ਬਾਹਰ ਕੱਢੋ ਯਾ ਬਾਹਰ ਨਿੱਕਲਣ ਦਾ ਉਪਾਅ ਦੱਸੋ, ਤਾਂ ਕਿ ਮੈਂ ਐਥੋਂ ਬਾਹਰ ਚਲਾ ਜਾਵਾਂ ਔਰ ਆਜ਼ਾਦ ਹੋ ਜਾਵਾਂ, ਸੁਖੀ ਹੋ ਜਾਵਾਂ।" ਬੰਧਨ, ਦੁੱਖ ਕੋਈ ਵੀ ਨਹੀਂ ਚਾਹੁੰਦਾ। ਕੈਦ ਰਹਿਣਾ ਕੋਈ ਵੀ ਨਹੀਂ ਚਾਹੁੰਦਾ ਹੁੰਦਾ, ਇਹ ਕੁਦਰਤੀ ਗੱਲ ਹੈ। ਕੈਦ ਕਿਸੇ ਨੂੰ ਵੀ ਇਸ਼ਟ ਨਹੀਂ ਹੈ, ਪਿਆਰੀ ਨਹੀਂ। ਸੋ, ਉਹਦੀ ਦੁੱਖ ਭਰੀ ਆਵਾਜ਼ ਸੁਣਕੇ ਬਾਹਰੋਂ ਇੱਕ ਸਖਸ਼ ਨੇ ਕਿਹਾ, "ਇਸ ਕਿਲ੍ਹੇ ਦੇ ਚੌਰਾਸੀ ਦਰਵਾਜ਼ੇ ਹਨ, ਜਿਨ੍ਹਾਂ ਵਿੱਚੋਂ ਇੱਕ ਦਰਵਾਜ਼ਾ ਖੁੱਲ੍ਹਾ ਹੈ। ਤਰਾਸੀ ਦਰਵਾਜ਼ੇ ਬੰਦ ਹਨ। ਤੂੰ ਉਸ ਖੁੱਲ੍ਹੇ ਦਰਵਾਜ਼ੇ ਥਾਂਈਂ ਬਾਹਰ ਨਿੱਕਲ ਜਾ। ਸੁਖੀ ਹੋ ਜਾਏਂਗਾ, ਆਜ਼ਾਦ ਹੋ ਜਾਏਂਗਾ; ਬੰਧਨਾਂ ਤੋਂ ਛੁਟਕਾਰਾ ਪਾ ਜਾਏਂਗਾ।" ਉਹ ਕਹਿਣ ਲੱਗਿਆ, "ਠੀਕ ਹੈ, ਤਰਾਸੀ ਦਰਵਾਜ਼ੇ ਬੰਦ ਤੇ ਇੱਕ ਖੁੱਲ੍ਹਾ ਹੈ, ਸਿਰਫ਼। ਮੇਰੇ ਨੇਤ੍ਰ ਨਹੀਂ ਹਨ, ਨਿਗ੍ਹਾ ਨਹੀਂ ਹੈ, ਅੱਖਾਂ ਨਹੀਂ ਹਨ, ਆਈ ਸਾਈਟ(eye sight) ਨਹੀਂ ਹੈ। ਮੈਂ ਕੈਸੇ ਐਥੋਂ ਛੁਟਕਾਰਾ ਪਾਵਾਂ।" ਸੋ, ਉਸ ਨੇ ਬਾਹਰਲੇ ਆਦਮੀ ਨੇ ਫੇਰ ਉਸ ਨੂੰ ਜੁਗਤੀ ਦੱਸੀ, "ਅਗਰ ਤੇਰੇ ਅੱਖਾਂ ਨਹੀਂ, ਦੇਖਣ ਸ਼ਕਤੀ ਨਹੀਂ ਹੈ ਤੇਰੇ ਪਾਸ; ਤਾਂ ਟੋਹਣ ਸ਼ਕਤੀ ਤਾਂ ਹੈ, ਹੱਥ ਹਨ ਤੇਰੇ।" ਕਹਿੰਦਾ "ਹਾਂ" "ਇਹ ਗੋਲ ਸ਼ਕਲ ਦਾ ਕਿਲ੍ਹਾ ਹੈ। ਕੰਧ ਨੂੰ ਹੱਥ ਲਾ ਕੇ ਫਿਰਨਾ ਸ਼ੁਰੂ ਕਰ ਦੇ। ਤਰਾਸੀ ਦਰਵਾਜ਼ੇ ਬੰਦ ਹਨ। ਟੋਹ ਕੇ ਤੂੰ ਸਮਝ ਲਿਆ ਕਰੇਂਗਾ, ਇਹ ਬੰਦ ਹੈ ਇਹ ਬੰਦ ਹੈ। ਇੱਕ ਦਰਵਾਜ਼ਾ ਖੁੱਲ੍ਹਾ ਹੈ। ਜਦੋਂ ਖੁੱਲ੍ਹਾ ਦਰਵਾਜ਼ਾ ਆਇਆ, ਟੋਹ ਕੇ ਬਾਹਰ ਨਿੱਕਲ ਜਾਈਂ। ਤੈਨੂੰ ਪਤਾ ਲੱਗ ਜਾਏਗਾ। ਇਹ ਜੁਗਤੀ ਤੇਰੇ ਵਾਸਤੇ ਬਹੁਤ ਅੱਛੀ ਹੈ ਔਰ ਬਿਲਕੁਲ ਠੀਕ ਹੈ।"

ਉਸ ਨੇ ਇਸ ਗੱਲ ਤੇ ਅਮਲ ਕਰਨਾ ਸ਼ੁਰੂ ਕਰ ਦਿੱਤਾ। ਯਾਨਿ ਕੰਧ ਨਾਲ ਹੱਥ ਲਾ ਕੇ ਫਿਰਨਾ ਸ਼ੁਰੂ ਕਰ ਦਿੱਤਾ। ਕਿਉਂਕਿ ਤਰਾਸੀ ਦਰਵਾਜ਼ੇ ਬੰਦ, ਇੱਕ ਖੁੱਲ੍ਹਾ ਹੈ, ਸਿਰਫ਼। ਜਿਹੜਾ ਦਰਵਾਜ਼ਾ ਆਵੇ, ਬੰਦ; ਜਿਹੜਾ ਆਵੇ, ਬੰਦ। ਫਿਰਦਿਆਂ ਫਿਰਦਿਆਂ ਫਿਰਦਿਆਂ ਜਦੋਂ ਤਰਾਸੀ ਦਰਵਾਜ਼ੇ ਲੰਘ ਗਿਆ, ਇੱਕ

ਖੁੱਲ੍ਹਾ ਦਰਵਾਜ਼ਾ ਚੌਰਾਸੀਵਾਂ ਆਇਆ; ਦੇਵ ਨੇਤ ਨਾਲ ਉਸ ਦੇ ਸਿਰ ਵਿੱਚ ਖੁਰਕ ਹੋਣ ਲੱਗ ਪਈ। ਕੰਧ ਨਾਲੋਂ ਹੱਥ ਛੱਡ ਕੇ ਸਿਰ ਵਿੱਚ ਖੁਰਕ ਕਰਨ ਲੱਗ ਪਿਆ। ਕਦਮ ਵੀ ਉਠਾਈਂ ਗਿਆ। ਦੋ ਕਦਮ ਸੀ ਦਰਵਾਜ਼ਾ, ਮਾਮੂਲੀ। ਸੋ, ਉਹ ਦਰਵਾਜ਼ਾ ਸਿਰ ਵਿੱਚ ਖੁਰਕ ਕਰਦਿਆਂ ਕਰਦਿਆਂ ਲੰਘ ਗਿਆ। ਖੁਰਕ ਕਰ ਕੇ ਸਿਰ ਵਿੱਚ ਫੇਰ ਕੰਧ ਨੂੰ ਹੱਥ ਲਗਾ ਲਿਆ। ਫਿਰ ਫਿਰਨਾ ਸ਼ੁਰੂ ਕੀਤਾ। ਫਿਰ ਤਾਂ ਬੰਦ ਦਰਵਾਜ਼ੇ ਹੀ ਆਉਣੇ ਸਨ ਨਾ! ਜਿਹੜਾ ਦਰਵਾਜ਼ਾ ਆਵੇ, ਬੰਦ; ਜਿਹੜਾ ਆਉਂਦਾ ਹੈ, ਬੰਦ। ਫੇਰ ਉਸ ਨੇ ਦੁਖੀ ਹੋ ਕੇ ਚਿਲਾਉਣਾ ਸ਼ੁਰੂ ਕੀਤਾ, "ਮੇਰੇ ਤੇ ਰਹਿਮ ਖਾਉ ਕੋਈ, ਤਰਸ ਖਾਉ ਕੋਈ। ਮੇਰੇ ਅੱਖਾਂ ਨਹੀਂ ਹਨ, ਮੇਰੀ ਨਿਗ੍ਹਾ ਨਹੀਂ ਹੈ। ਇਸ ਕਿਲ੍ਹੇ ਵਿੱਚੋਂ ਆਜ਼ਾਦ ਹੋਣ ਦਾ ਕੋਈ ਮੈਨੂੰ ਢੰਗ ਦੱਸੋ, ਉਪਾਅ ਦੱਸੋ, ਕੋਈ ਜੁਗਤੀ ਦੱਸੋ।" ਬਾਹਰਲੇ ਆਦਮੀ ਨੇ ਕਿਹਾ, "ਤੈਨੂੰ ਜੋ ਜੁਗਤੀ ਦੱਸੀ ਸੀ ਬਿਲਕੁਲ ਠੀਕ ਸੀ। ਅਗਰ ਤੂੰ ਉਸ ਤੇ ਅਮਲ ਕਰਦਾ, ਹੁਣ ਨੂੰ ਕਦੇ ਦਾ ਇਸ ਕਿਲ੍ਹੇ 'ਚੋਂ ਬਾਹਰ ਚਲਿਆ ਜਾਂਦਾ। ਆਜ਼ਾਦ ਹੋ ਜਾਂਦਾ, ਮੁਕਤ ਹੋ ਜਾਂਦਾ। ਪਰ ਤੈਂ ਪ੍ਰਤੀਤ ਹੁੰਦਾ ਹੈ ਉਸ ਤੇ ਅਮਲ ਨਹੀਂ ਕੀਤਾ। ਉਹ ਕਹਿੰਦਾ, "ਮੈਂ ਉਸੀ ਵਕਤ ਦਾ ਫਿਰ ਰਿਹਾ ਹਾਂ।"

"ਤੇ ਫੇਰ ਕੋਈ ਗ਼ਲਤੀ ਕਰ ਬੈਠਾ ਹੋਏਂਗਾ।" ਫਿਰ ਉਸ ਨੂੰ ਯਾਦ ਆਇਆ, 'ਓ! ਹੋ! ਇੱਕ ਦਫ਼ਾ ਮੈਂ ਕੰਧ ਨਾਲੋਂ ਹੱਥ ਛੱਡ ਕੇ ਸਿਰ ਵਿੱਚ ਖੁਰਕ ਕਰਨ ਲੱਗ ਪਿਆ ਸੀ। ਸ਼ਾਇਦ ਉਦੋਂ ਖੁੱਲ੍ਹਾ ਦਰਵਾਜ਼ਾ ਲੰਘ ਗਿਆ।'

ਦ੍ਰਿਸ਼ਟਾਂਤ, ਮਿਸਾਲ ਹੈ; ਵਾਹਿਗੁਰੂ ਅੰਤਰਯਾਮੀ ਰਾਜਾਨ ਰਾਜ ਹੈ; ਜਿਸ ਨੇ ਕਰੋੜਾਂ ਰਾਜੇ ਬਣਾਏ ਖਪਾਏ; ਬਣਾਏਗਾ, ਖਪਾਏਗਾ। ਕਰੋੜਾਂ ਬ੍ਰਹਮੰਡ ਇੱਕ ਫੁਰਨੇ ਦਾ ਕੰਮ ਹੈ ਜਿਸਦਾ। ਸੋ, ਉਸਨੇ ਸੰਸਾਰ ਇੱਕ ਕਿਲ੍ਹਾ ਬਣਾਇਆ। ਚੌਰਾਸੀ ਲੱਖ ਜੋਨ, ਮਾਨੋ ਚੌਰਾਸੀ ਦਰਵਾਜ਼ੇ ਰੱਖੇ, ਇਸਦੇ। ਇਹਨਾਂ ਵਿੱਚੋਂ ਮਾਨੁਖ ਸਰੀਰ ਸਾਰੀਆਂ ਜੋਨੀਆਂ ਵਿੱਚੋਂ, ਪ੍ਰਭੂ ਪ੍ਰਾਪਤੀ ਵਾਸਤੇ ਖੁੱਲ੍ਹਾ ਦਰਵਾਜ਼ਾ ਰੱਖਿਆ। ਇਸ ਨੂੰ ਅਧਿਕਾਰ ਦਿੱਤੇ ਹੈ। ਹੋਰ ਜੋਨੀਆਂ ਨੂੰ; ਜਿਤਨੀਆਂ ਵੀ ਹਨ; ਉਨ੍ਹਾਂ ਨੂੰ ਮੋਹ-ਮਮਤਾ ਵੀ ਹੈ, ਦੁੱਖ-ਸੁੱਖ ਵੀ ਹੈ, ਲੜਨਾ-ਝਗੜਨਾ ਵੀ ਹੈ, ਖਾਣਾ-ਪੀਣਾ ਵੀ ਹੈ, ਭੁੱਖ-ਪਿਆਸ ਵੀ ਹੈ, ਸਭ ਕੁਛ ਹੀ ਹੈ; ਨਹੀਂ ਹੈ, ਤਾਂ ਇੱਕ ਉਨ੍ਹਾਂ ਨੂੰ ਗਿਆਨ ਨਹੀਂ, ਵੀਚਾਰ ਨਹੀਂ ਹੈ। ਵੀਚਾਰ ਤੋਂ ਬਿਨਾਂ ਹੀ ਅਗਰ ਇਨਸਾਨ ਵਿੱਚ ਵੀ ਵੀਚਾਰ ਨਹੀਂ 'ਗਿਆਨ ਬਿਨਾ ਪਸੁ ਜਾਨ'[1] ਗਿਆਨ ਤੋਂ ਬਿਨਾਂ ਇਸ ਨੂੰ ਵੀ ਹੈਵਾਨ ਦੀ ਨਿਆਈ ਹੀ ਦੱਸਿਆ ਹੈ।

**ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥**
**ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ ॥੧॥**[2]

ਐਸਾ ਦੱਸਿਆ ਹੈ। ਤਾਂ ਤੇ ਗਿਆਨ ਇੱਕ ਏਹੋ ਜਿਹੀ ਰੌਸ਼ਨੀ ਹੈ ਇਸ ਦੁਆਰਾ ਹੀ ਇਸਨੂੰ ਸਮਝ ਪੈਂਦੀ ਹੈ, ਮੈਂ ਕੀ ਹਾਂ? ਕਿੱਥੋਂ ਆਇਆ ਹਾਂ? ਕਾਹਦੇ ਵਾਸਤੇ ਆਇਆ ਹਾਂ? ਮੇਰਾ ਫ਼ਰਜ਼ ਕੀ ਹੈ? ਕੀ ਕੁਛ ਕਰਨਾ ਚਾਹੀਦਾ ਹੈ? ਕੀ ਕੁਛ ਕਰਨ ਦਾ ਕੀ ਫਾਇਦਾ ਹੈ ਤੇ ਕੀ ਨੁਕਸਾਨ; ਇਤਿਆਦਿ ਵੀਚਾਰਾਂ ਜਿਹੜੀਆਂ ਹਨ, ਜਿਸ ਇਨਸਾਨ ਨੂੰ ਗਿਆਨ ਦੀ ਰੌਸ਼ਨੀ ਪ੍ਰਾਪਤ ਹੈ, ਉਹ ਹੀ ਕਰ ਸਕਦਾ ਹੈ। ਅਗਰ ਇਹ ਨਹੀਂ ਕਰਦਾ ਇਨਸਾਨੀ ਜਾਮੇ ਵਿੱਚ ਵੀ ਆ ਕੇ ਇਸਨੂੰ ਇਹ ਵੀਚਾਰ ਪ੍ਰਾਪਤ ਨਹੀਂ, ਤਾਂ ਇਉਂ ਦਸੱਦੇ ਹਨ

---

[1] ਨਿੰਦ੍ਰਾ ਭੋਜਨ ਭੋਗ ਭੈ ਏਹ ਪਸੁ ਪੁਰਖ ਸਮਾਨ।
ਨਰਨ ਗਿਆਨ ਨਿਜ ਅਧਿਕਤਾ ਗਿਆਨ ਬਿਨਾ ਪਸੁ ਜਾਨ (ਸਾਰਕੁਤਾਵਲੀ ਵਿੱਚੋਂ)

[2] (ਗਉੜੀ ਬਾਵਨ ਅਖਰੀ ਮਹਲਾ ੫ : ਸਲੋਕੁ - ੨੫੧)

ਗਿਆਨ ਬਿਨਾ ਪਸੁ ਜਾਨ। ਖਾਣ-ਪੀਣ, ਹੱਸਣ ਖੇਡਣ, ਮੋਹ-ਮਮਤਾ ਤੱਕ ਹੀ ਮਹਿਦੂਦ ਹੈ ਜੋ ਇਸ ਦੀ ਜ਼ਿੰਦਗੀ, ਤਾਂ ਇਨਸਾਨ ਹੋਣ ਦੇ ਬਾਵਜੂਦ ਵੀ ਇਹ ਹੈਵਾਨ ਤੋਂ ਘੱਟ ਨਹੀਂ। ਬਲਕਿ ਇਉਂ ਦੱਸਿਆ ਹੈ।

**ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥**
**ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ ॥੧॥**

ਹੈਵਾਨ ਹੀ ਨਹੀਂ, ਮਰੇ ਹੋਏ ਪਸ਼ੂ ਦੱਸਿਆ ਹੈ ਹੋਇਆ ਹੈ। ਇਉਂ ਦੱਸਿਆ ਹੈ। ਸੋ, ਇਸ ਵਾਸਤੇ ਉਹੀ ਕੋਹਲੂ ਚੱਕਰ ਫਿਰ ਤਿਆਰ ਹੈ ਅਗਰ ਇਸ ਮਾਨੁਖ ਤਨ ਦੇ ਵਿੱਚ ਇਸ ਨੇ ਪ੍ਰਭੂ ਪ੍ਰਾਪਤੀ ਦਾ ਉਪਰਾਲਾ ਨਾ ਕੀਤਾ। ਕਿਉਂਕਿ ਹੱਸਦੇ, ਖੇਡਦੇ, ਖਾਂਦੇ, ਪੀਂਦੇ ਤਾਂ ਬਥੇਰੇ ਜਨਮ ਗੁਜ਼ਰ ਗਏ ਹਨ; ਆਹ ਹੀ ਤਾਂ ਨਹੀਂ ਹੈ ਕਿਤੇ:

**ਖਾਤ ਪੀਤ ਖੇਲਤ ਹਸਤ ਭਰਮੇ ਜਨਮ ਅਨੇਕ ॥**[1]

ਪਤਾ ਹੈ? ਪਿਛਲੇ ਅਨੇਕਾਂ ਜਨਮਾਂ ਵਿੱਚ ਖਾਂਦੇ-ਪੀਂਦੇ, ਹੱਸਦੇ-ਖੇਡਦੇ ਚਲੇ ਆਏ ਹਾਂ। ਮੋਹ-ਮਮਤਾ, ਪੁੱਤਰ-ਧੀਆਂ, ਭੈਣ-ਭਰਾ, ਸਾਕ-ਸੰਬੰਧ ਉਨ੍ਹਾਂ ਜਨਮਾਂ ਵਿੱਚ ਵੀ ਹੁੰਦੇ ਚਲੇ ਆਏ ਹਨ। ਇਹੀ ਤਾਂ ਨਹੀਂ ਬਈ ਇਸੀ ਜਨਮ ਵਿੱਚ ਹੈ ਇਹ ਚੀਜ਼। ਇਸ ਜਨਮ ਵਿੱਚ ਤਾਂ ਇਹ ਚੀਜ਼ ਦੁਰਲੱਭ ਹੈ; ਵਾਹਿਗੁਰੂ ਅੰਤਰਯਾਮੀ ਦੀ ਬੰਦਗੀ ਕਰਕੇ ਚੁਰਾਸੀ ਤੋਂ ਛੁਟਕਾਰਾ ਪਾ ਜਾਣਾ, ਦੁੱਖਾਂ ਤੋਂ ਛੁਟਕਾਰਾ ਪਾ ਜਾਣਾ। ਇਸ ਦਾ ਉਪਾਅ ਕਰਨਾ, ਇਸ ਮਾਨੁਖ ਤਨ ਦੇ ਵਿੱਚ ਹੀ ਅਧਿਕਾਰ ਹੈ। ਇਹੀ ਦਰਵਾਜ਼ਾ ਖੁੱਲ੍ਹਾ ਹੈ। ਅਗਰ ਇਸ ਮਾਨੁਖ ਤਨ ਵਿੱਚ ਇਹ ਉਪਾਅ ਨਾ ਕੀਤਾ, ਫੇਰ ਉਹ ਯਾਨਿ ਦਰਵਾਜ਼ਾ ਲੰਘਿਆਂ, ਫੇਰ ਉਹੀ ਚੁਰਾਸੀ; ਉਹੀ ਬੰਦ ਦਰਵਾਜ਼ੇ ਫੇਰ ਆ ਜਾਣੇ ਹਨ; ਉਹੀ ਕੋਹਲੂ ਚੱਕਰ ਤਿਆਰ ਹੈ।

**ਲਖ ਚਉਰਾਸੀਹ ਜੋਨਿ ਭ੍ਰਮਿ ਆਇਓ ॥ ਅਬ ਕੇ ਛੁਟਕੇ ਠਉਰ ਨ ਠਾਇਓ ॥**[2]

ਤਾਂ ਤੇ ਇਸ ਮਾਨੁਖ ਤਨ ਦੀ ਥਾਂ-ਥਾਂ ਵਡਿਆਈ ਕੀਤੀ ਹੈ। ਤਮਾਮ ਮੱਤ ਮਤਾਂਤਰ ਵਾਲੇ ਇਸ ਮਾਨੁਖ ਤਨ ਨੂੰ ਅਸ਼ਰਫ਼-ਉਲ-ਮਖ਼ਲੂਕਾਤ ਦੱਸ ਰਹੇ ਹਨ ਤਮਾਮ ਜੋਨੀਆਂ ਦਾ ਬਾਦਸ਼ਾਹ:

**ਅਵਰ ਜੋਨਿ ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥**[3]
**ਲਖ ਚਉਰਾਸੀਹ ਜੋਨਿ ਸਬਾਈ ॥ ਮਾਣਸ ਕਉ ਪ੍ਰਭਿ ਦੀਈ ਵਡਿਆਈ ॥**
**ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ ॥੨॥**[4]

ਇਤਿਆਦਿ ਫੁਰਮਾਨ ਕੀਤਾ ਹੈ। ਤਾਂ ਤੇ ਇਸ ਮਾਨੁਖ ਤਨ ਨੂੰ ਸਫ਼ਲਾ ਕਰਨ ਵਾਸਤੇ ਪਹਿਲੇ ਸਤਿਸੰਗ ਦੀ ਜ਼ਰੂਰਤ ਹੈ, ਮੁੱਖ ਸਾਧਨ ਸਤਿਸੰਗ ਹੈ। ਸਤਿਸੰਗ ਦੁਆਰਾ ਹੀ ਇਸ ਦਾ ਉਧਾਰ ਹੋਣਾ ਹੈ।

*ਧਾਰਨਾ:-*

*ਸਤਿਸੰਗ ਮਿਲੇ ਸੋਈ ਤਰਿਆ, ਮੇਰੇ ਮਾਧੋ ਜੀ ...੨*

**ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥**
**ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥**
**ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥**

---

[1] (ਗਉੜੀ ਬਾਵਨ ਅਖਰੀ ਮਹਲਾ ੫ - ੨੬੧)
[2] (ਗਉੜੀ: ਕਬੀਰ ਜੀ - ੩੩੨)
[3] (ਆਸਾ ਮਹਲਾ ੫ ਪੰਚਪਦੇ - ੩੭੪)
[4] (ਮਾਰੂ ਮਹਲਾ ੫ - ੧੦੭੫)

**ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥੧॥**[੧]

ਸਤਿਸੰਗਤ ਦੁਆਰਾ ਹੀ ਉਧਾਰ ਹੈ। ਸਤਿਸੰਗਤ ਔਰ ਕੁਸੰਗਤ ਦੋ ਗੱਲਾਂ ਹਨ। ਦੁਨੀਆਂ ਵਿੱਚ ਹਰ ਇੱਕ ਚੀਜ਼ ਦਾ ਜੋੜਾ ਹੈ। ਸੁੱਖ ਹੈ ਤਾਂ ਦੁੱਖ ਹੈ; ਖ਼ੁਸ਼ੀ ਹੈ ਤਾਂ ਗਮੀ ਹੈ; ਮਾਨ ਹੈ ਅਪਮਾਨ ਹੈ; ਗਰਮੀ ਹੈ ਸਰਦੀ ਹੈ; ਹਨ੍ਹੇਰਾ ਹੈ ਚਾਨਣਾ ਹੈ; ਇਤਿਆਦਿ। ਸਤਿਸੰਗ ਔਰ ਕੁਸੰਗਤ ਦਾ ਜੋੜਾ ਹੈ। ਇਸ ਦੇ ਉਧਾਰ ਵਾਸਤੇ ਸਤਿਸੰਗ ਹੈ, ਵਿਨਾਸ਼ ਵਾਸਤੇ ਕੁਸੰਗਤ ਹੈ। ਸਤਿਸੰਗਤ ਦੁਆਰਾ ਇਸ ਨੂੰ ਸੁਵੀਚਾਰ ਪ੍ਰਾਪਤ ਹੁੰਦੇ ਹਨ। ਸੁਵੀਚਾਰਾਂ ਦੁਆਰਾ ਸੁਕਰਮਾਂ ਵਿੱਚ ਪ੍ਰਵਿਰਤੀ ਹੈ। ਸੁਕਰਮਾਂ ਦਾ ਫ਼ਲ ਸੁੱਖ ਦੀ ਪ੍ਰਾਪਤੀ ਹੈ। ਔਰ ਕੁਸੰਗਤ ਦੁਆਰਾ ਇਸ ਨੂੰ ਕੁਵੀਚਾਰ ਪ੍ਰਾਪਤ ਹੁੰਦੇ ਹਨ। ਕੁਵੀਚਾਰਾਂ ਦਾ ਫਲ, ਕੁਕਰਮਾਂ ਵਿੱਚ ਪਰਵਿਰਤੀ; ਜਿਸਦਾ ਫ਼ਲ ਕੁਸ਼ਟ ਯਾ ਦੁੱਖ ਹੈ। ਤਾਂ ਤੇ ਸੁੱਖ ਦਾ ਜਗਿਆਸੂ, ਸੁੱਖ ਦਾ ਚਾਹਵਾਨ; ਉਸਦੇ ਵਾਸਤੇ ਸਤਿਸੰਗਤ ਲਾਜ਼ਮੀ ਹੈ। ਐਥੇ ਉੱਥੇ ਦੋਨੋ ਜਹਾਨਾਂ ਦੇ ਵਿੱਚ ਸੁੱਖ ਦਾ ਚਾਹਵਾਨ ਜਿਹੜਾ ਹੈ, ਉਹ ਸਤਿਸੰਗ ਦੇ ਵਿੱਚ ਆਪਣਾ ਪਿਆਰ ਪੈਦਾ ਕਰੇ। ਬਾਅਦ ਵਿੱਚ ਹੋਰ ਸਾਧਨ ਆ ਜਾਂਦੇ ਹਨ, ਮੁੱਖ ਸਾਧਨ ਸਤਿਸੰਗ ਹੈ। ਜਿਵੇਂ ਹੋਰ ਪੜ੍ਹਾਈ ਉਰਦੂ, ਅੰਗਰੇਜੀ, ਫ਼ਾਰਸੀ ਜਿਤਨਾ ਜੋ ਕੁਛ਼ ਹੈ ਸਾਰੀਆਂ ਆ ਜਾਂਦੀਆਂ ਹਨ, ਅਗਰ ਇਸ ਨੂੰ ਸਕੂਲ ਮਿਲ ਜਾਏ। ਇਸੀ ਤਰ੍ਹਾਂ ਸਤਿਸੰਗ ਮਿਲੇ ਤੇ ਹੋਰ ਸਾਧਨ ਬਾਅਦ ਵਿੱਚ ਆ ਜਾਣਗੇ, ਹੌਲੀ ਹੌਲੀ। ਪਹਿਲੇ ਸਤਿਸੰਗ ਦੀ ਜ਼ਰੂਰਤ ਹੈ। ਸਤਿਸੰਗ ਦੁਆਰਾ ਬੜੇ ਬੜੇ ਚੋਰ, ਡਾਕੂ, ਠੱਗ, ਧਾੜਵੀ ਉਹ ਵੀ ਸੁਧਰ ਗਏ ਹਨ। ਸਤਿਸੰਗਤ ਇਹਦੇ ਸੁਧਾਰ ਦਾ ਕਾਰਨ ਹੈ, ਕੁਸੰਗਤ ਇਸਦੇ ਵਿਨਾਸ਼ ਦਾ ਕਾਰਨ ਹੈ। ਹਾਂ ਜੀ, ਇਉਂ ਸਤਿਸੰਗਤ, ਤਦੇ ਕਿਹਾ ਹੈ

**ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥**[੨]

ਸਤਿਸੰਗਤ ਦੁਆਰਾ ਵਾਹਿਗੁਰੂ ਦੀ ਬੰਦਗੀ ਕੀਤੀ ਜਾਵੇ

**ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥**[੩]

ਇੱਕ ਦਫ਼ਾ ਸਤਿਗੁਰ ਨਾਨਕ ਦੇਵ ਮਹਾਰਾਜ ਜਗਤ ਜਲੰਦੇ ਦੀ ਸਾਰ ਕਰਦੇ ਕਰਦੇ ਕਿਸੇ ਪ੍ਰੇਮੀ ਦੇ ਘਰ ਪਹੁੰਚੇ। ਪਹਿਲੇ ਵੀ ਉਹ ਸੰਤਾਂ ਦੀ ਸੰਗਤ ਕਰਦਾ ਹੁੰਦਾ। ਸੇਵਾ ਵੀ ਕਰਦਾ ਹੁੰਦਾ। ਸੋ, ਇੱਕ ਸਵਾਲ ਹਰ ਇੱਕ ਮਹਾਂ ਪੁਰਸ਼ ਪਾਸ ਉਹ ਕਰਦਾ ਹੁੰਦਾ ਬਈ ਸੰਤਾਂ ਦੀ ਸੰਗਤ ਦਾ, ਸੇਵਾ ਦਾ ਕੀ ਫ਼ਲ ਹੋਇਆ ਕਰਦਾ ਹੈ? ਉਹਦਾ ਇਹ ਸਵਾਲ ਹਰ ਮਹਾਂ ਪੁਰਸ਼ ਪਾਸ ਹੁੰਦਾ ਸੀ। ਅੱਜ ਇਹ ਸਵਾਲ ਗੁਰੂ ਬਾਬਾ ਜੀ ਦੇ ਚਰਨਾਂ ਵਿੱਚ ਵੀ ਉਸਨੇ ਕੀਤਾ. "ਗ਼ਰੀਬ ਨਿਵਾਜ਼! ਸੰਤਾਂ ਦੀ ਸੰਗਤ ਦਾ, ਸੰਤਾਂ ਦੀ ਸੇਵਾ ਦਾ ਕੀ ਫ਼ਲ ਹੋਇਆ ਕਰਦਾ ਹੈ?" ਗੁਰੂ ਜੀ ਨੇ ਜਾਣਿਆਂ ਬਈ ਅੱਗੇ ਏਸ ਨੂੰ ਕਈ ਸੱਤ ਪੁਰਸ਼ਾਂ ਵੱਲੋਂ ਜਵਾਬ ਮਿਲ ਚੁੱਕਿਆ ਹੈ ਪਰ ਇਸ ਨੂੰ ਸੰਤੁਸ਼ਟਤਾ ਪ੍ਰਾਪਤ ਨਹੀਂ ਹੋਈ। ਹੁਣ ਏਸ ਨੂੰ ਪ੍ਰੈਕਟੀਕਲੀ (practically) ਜਵਾਬ ਦੇਣਾ ਚਾਹੀਦਾ ਹੈ, ਤਦ ਇਸ ਨੂੰ ਸੰਤੁਸ਼ਟਤਾ ਪ੍ਰਾਪਤ ਹੋਏਗੀ। ਗੁਰੂ ਜੀ ਨੇ ਫੁਰਮਾਇਆ, "ਪ੍ਰੇਮੀਆਂ! ਜੇਕਰ ਤੂੰ ਏਸਦਾ ਠੀਕ ਮਾਕੂਲ ਜਵਾਬ ਚਾਹੁੰਨਾ ਹੈਂ; ਸ਼ਾਮ ਦੇ ਵਕਤ ਸੂਰਜ ਛਿਪਾਅ ਦੇ ਵੇਲੇ ਤੂੰ ਆਪਣੇ ਪਿੰਡ ਦੇ ਲਹਿੰਦੀ ਵੱਲ ਜਿਹੜਾ ਛੱਪੜ ਹੈ; ਉਸ ਦੇ ਕਿਨਾਰੇ ਪਹੁੰਚੀਂ। ਤੇਰੇ ਸਵਾਲ ਦਾ ਜਵਾਬ, ਉੱਥੇ ਜਿਹੜਾ ਹੋਵੇਗਾ; ਉਹ ਤੈਨੂੰ ਠੀਕ ਦੇਵੇਗਾ।"

---

[੧] (ਰਾਗੁ ਗੂਜਰੀ ਮਹਲਾ ੫ - ੧੦)

[੨] (ਆਸਾ ਮਹਲਾ ੫ - ੧੨)

[੩] (ਸਿਰੀਰਾਗੁ ਮਹਲਾ ੧ ਘਰੁ ੩ - ੨੨)

ਸੋ, ਉਹ ਪ੍ਰੇਮੀ ਸ਼ਾਮ ਦੇ ਵਕਤ ਉੱਥੇ ਪਹੁੰਚਿਆ। ਛੱਪੜ ਦੇ ਕਿਨਾਰੇ ਕੀ ਦੇਖਦਾ ਹੈ, ਇੱਕ ਕਾਵਾਂ ਦਾ ਜੋੜਾ। ਕਾਵਾਂ ਦੇ ਰੰਗ ਸਿਆਹ ਹੁੰਦੇ ਹਨ, ਕਾਲੇ ਹੁੰਦੇ ਹਨ। ਸੁਭਾਅ ਕਾਵਾਂ ਦਾ ਬੜਾ ਕ੍ਰੂਰ ਹੁੰਦਾ ਹੈ। ਕਿਸੇ ਪਸ਼ੂ ਦੇ ਜ਼ਖ਼ਮ ਦੇਖਦਾ ਹੈ, ਉੱਥੇ ਠੁੰਗ ਮਾਰ ਕੇ ਖ਼ੁਸ਼ੀ ਹੋਣਾ। ਸੋ, ਔਰ ਉਹਦਾ ਖਾਜਾ ਵੀ 'ਕਾਂ ਦਾ' ਬਿਸ਼ਟਾ, ਗੰਦਗੀ ਆਦਿ ਹੋਇਆ ਕਰਦਾ ਹੈ। ਇਸੀ ਤਰ੍ਹਾਂ ਉਹ ਕਾਵਾਂ ਦਾ ਜੋੜਾ ਬੈਠਾ ਹੋਇਆ ਹੈ। ਆਦਮੀ ਕੋਈ ਨਹੀਂ। ਬੜੀ ਦੇਰ ਉਡੀਕ ਕੇ ਮੁੜ ਆਇਆ। ਆ ਕੇ ਗੁਰੂ ਬਾਬਾ ਜੀ ਦੇ ਚਰਨਾਂ ਵਿੱਚ ਪ੍ਰਾਰਥਨਾ ਕਰ ਦਿੱਤੀ, "ਪ੍ਰਭੂ! ਗ਼ਰੀਬ ਨਿਵਾਜ਼! ਆਦਮੀ ਕੋਈ ਨਹੀਂ ਸੀ। ਇੱਕ ਕਾਵਾਂ ਦਾ ਜੋੜਾ ਸੀ, ਜਾਨਵਰ। ਉਨਾਂ ਨੂੰ ਕੀ ਪੁੱਛਿਆ ਜਾਏ?" ਗੁਰੂ ਜੀ ਨੇ ਫੁਰਮਾਇਆ, "ਕੱਲ੍ਹ ਫੇਰ ਜਾਈ। ਕੱਲ੍ਹ ਫੇਰ ਉੱਥੇ ਪਹੁੰਚੀਂ।"

ਦੂਸਰੇ ਦਿਨ ਫੇਰ ਪੁਹੰਚਿਆ। ਫਿਰ ਕੀ ਦੇਖਦਾ ਹੈ, ਇੱਕ ਬਗਲਿਆ ਦਾ ਜੋੜਾ ਬੈਠਾ ਹੈ। ਬਗਲਾ ਉਹ ਜਾਨਵਰ ਹੈ ਜੀਹਦਾ ਰੰਗ ਸਫ਼ੈਦ, ਡੱਡਾਂ ਮਾਰ ਕੇ ਖਾਣੀਆਂ। ਸੋ, ਬੜੀ ਦੇਰ ਤੱਕ ਉਡੀਕ ਕੇ 'ਉਹ ਵੀ ਅਕਸਰ ਜਾਨਵਰ ਹੀ ਹਨ, ਜਾਨਵਰ ਨੂੰ ਕੀ ਪੁੱਛਿਆ ਜਾਏ' ਵਾਪਸ ਆ ਗਿਆ। ਆ ਕੇ ਫੇਰ ਅਰਜ਼ ਕਰ ਦਿੱਤੀ ਗੁਰੂ ਬਾਬਾ ਜੀ ਦੇ ਚਰਨਾਂ ਵਿੱਚ, "ਗ਼ਰੀਬ ਨਿਵਾਜ਼! ਬਗਲਿਆਂ ਦਾ ਜੋੜਾ ਸੀ।" ਗੁਰੂ ਜੀ ਨੇ ਫੁਰਮਾਇਆ, "ਕੱਲ੍ਹ ਫੇਰ ਜਾਈਂ।"

ਤੀਸਰੇ ਦਿਨ ਫੇਰ ਜਾਂਦਾ ਹੈ। ਫਿਰ ਉੱਥੇ ਇੱਕ ਹੰਸਾਂ ਦਾ ਜੋੜਾ ਦੇਖਿਆ। ਹੰਸ ਉਹ ਜਾਨਵਰ ਹੈ ਜਿਸਦਾ ਰੰਗ ਸਫ਼ੈਦ ਹੁੰਦਾ ਹੈ, ਖੰਭ ਸਫ਼ੈਦ ਹੁੰਦੇ ਹਨ। ਉਸਦੀ ਚੁੰਝ ਵਿੱਚ ਖਟਿਆਈ ਹੁੰਦੀ ਹੈ, ਉਸਦੇ ਵਿੱਚ ਤਾਸੀਰ ਹੁੰਦੀ ਹੈ। ਖਟਿਆਈ ਕਰਕੇ ਉਸਦੇ ਅੱਗੇ ਕਿਸੀ ਬਰਤਨ ਵਿੱਚ ਦੁੱਧ ਪਾਣੀ ਮਿਲਾ ਕੇ ਰੱਖ ਦਿਉ। ਚੁੰਝ ਪਾਏਗਾ, ਖੱਟੇ ਦੇ ਸਬੱਬ ਉਹ ਫਟ ਜਾਏਗਾ। ਦੁੱਧ ਦੀਆਂ ਫੁੱਟੀਆਂ ਅੱਡ ਹੋ ਜਾਣਗੀਆਂ, ਪਾਣੀ ਅੱਡ ਹੋ ਜਾਏਗਾ। ਦੁੱਧ ਖਾ ਲਏਗਾ, ਪਾਣੀ ਛੋੜ ਦਏਗਾ। ਇਹ ਹੰਸ ਵਿੱਚ ਸਿਫ਼ਤ ਹੁੰਦੀ ਹੈ। ਹੰਸਾਂ ਦਾ ਜੋੜਾ ਦੇਖਿਆ, ਮੁੜ ਆਇਆ। ਉਹ ਵੀ ਜਾਨਵਰ ਸਨ। ਭਾਵੇਂ ਉਹ ਪਹਿਲਿਆਂ ਨਾਲੋਂ ਜ਼ਰਾ ਉਨ੍ਹਾਂ ਦੀ ਵਿਸ਼ੇਸ਼ਤਾ ਸੀ। ਅਖ਼ੀਰ ਆ ਕੇ ਫੇਰ ਅਰਜ਼ ਕਰ ਦਿੱਤੀ, "ਗ਼ਰੀਬ ਨਿਵਾਜ਼! ਹੰਸਾਂ ਦਾ ਜੋੜਾ ਸੀ, ਆਦਮੀ ਕੋਈ ਨਹੀਂ ਸੀ।" ਗੁਰੂ ਜੀ ਨੇ ਫੇਰ ਫੁਰਮਾਇਆ, "ਪ੍ਰੇਮੀਆਂ! ਕੱਲ੍ਹ ਫੇਰ ਜਾਈਂ। ਤੇਰੇ ਸਵਾਲ ਦਾ ਜਵਾਬ ਦਰਅਸਲ ਉੱਥੋਂ ਮਿਲਣਾ ਹੈ।"

ਚੌਥੇ ਦਿਨ ਫਿਰ ਜਾਂਦਾ ਹੈ। ਅੱਜ ਕੀ ਦੇਖਦਾ ਹੈ, ਇੱਕ ਦੇਵਤਿਆਂ ਦਾ ਜੋੜਾ ਬੈਠਾ ਹੈ, ਦਿੱਬ ਸਰੂਪ। ਉਨ੍ਹਾਂ ਨੂੰ ਪੁੱਛਣ ਲੱਗਾ ਬਈ ਸੰਤਾਂ ਦੇ ਦਰਸ਼ਨ ਦਾ, ਸੰਤਾਂ ਦੀ ਸੰਗਤ ਦਾ ਕੀ ਫ਼ਲ ਹੋਇਆ ਕਰਦਾ ਹੈ? ਸੇਵਾ ਦਾ ਕੀ ਫ਼ਲ ਹੋਇਆ ਕਰਦਾ ਹੈ?

ਉਹ ਕਹਿਣ ਲੱਗੇ, "ਅਸੀਂ ਸੰਤਾਂ ਦੀ ਸੰਗਤ ਤਾਂ ਕਦੇ ਨਹੀਂ ਕੀਤੀ। ਪਰ ਤੂੰ ਸੰਤਾਂ ਦੀ ਸੇਵਾ ਵੀ ਕਰਦਾ ਹੈ, ਸੰਗਤ ਵੀ ਕਰਦਾ ਹੈ। ਪਹਿਲੇ ਦਿਨ ਅਸੀਂ ਕਾਂ ਸਾਂ। ਤੇਰੇ ਦਰਸ਼ਨ ਕੀਤੇ, ਅਸੀਂ ਬਗਲੇ ਬਣ ਗਏ। ਫੇਰ ਬਗਲਿਆਂ ਦੇ ਜਾਮੇ ਵਿੱਚ ਤੇਰੇ ਦਰਸ਼ਨ ਕੀਤੇ, ਹੰਸ ਬਣ ਗਏ। ਹੰਸਾਂ ਦੇ ਜਾਮੇ ਵਿੱਚ ਤੇਰੇ ਦਰਸ਼ਨ ਕੀਤੇ, ਅਸੀਂ ਦੇਵਤਾ ਬਣ ਗਏ।" ਇਤਨਾ ਕਹਿੰਦਿਆਂ ਇੱਕ ਬਿਵਾਨ ਆ ਗਿਆ। ਬਿਵਾਨ ਵਿੱਚ ਬੈਠ ਕੇ ਉਤਾਹਾਂ ਨੂੰ ਆਕਾਸ਼ ਦੇ ਮਾਰਗ ਉਡਾਰੀ ਮਾਰੀ। ਕਹਿਣ ਲੱਗੇ, "ਅਸੀਂ ਹੁਣ ਬੈਕੁੰਠ ਧਾਮ ਨੂੰ ਚੱਲੇ ਹਾਂ। ਤੇਰੇ ਘਰ ਸਾਖਸ਼ਾਤ ਸਾਢੇ ਤਿੰਨ ਹੱਥ ਰੱਬ ਆਇਆ ਹੈ, ਉਹ ਤੋਂ ਲਾਭ ਉਠਾ ਲਈਂ।"

ਸੋ, ਹੈਰਾਨ ਹੋ ਗਿਆ ਬਈ ਇਤਨੀ ਜਲਦੀ ਕਾਂ ਤੋਂ ਬਗਲਾ; ਬਗਲੇ ਤੋਂ ਹੰਸ; ਹੰਸ ਤੋਂ ਦੇਵਤਾ ਕਿਵੇਂ ਬਣ ਜਾਂਦਾ ਹੈ! ਘਰ ਆਇਆ। ਆ ਕੇ ਬਾਬਾ ਜੀ ਦੇ ਚਰਨਾਂ 'ਚ ਪ੍ਰਾਰਥਨਾ ਕੀਤੀ, "ਪ੍ਰਭੂ! ਪਤਾ ਨਹੀਂ ਲੱਗਿਆ, ਇਤਨੀ ਜਲਦੀ ਕਿਵੇਂ ਪ੍ਰੀਵਰਤਨ ਆਉਂਦਾ ਹੈ, ਕਿਵੇਂ ਚੇਂਜ (change) ਆਉਂਦਾ ਹੈ।"

ਗੁਰੂ ਜੀ ਨੇ ਫ਼ੁਰਮਾਇਆ, "ਜੋ ਸਤਿਸੰਗ ਕਰਦੇ ਹਨ, ਸੰਤਾਂ ਦੀ ਸੰਗਤ ਕਰਦੇ ਹਨ ਔਰ ਆਪਣੇ ਮਨ ਦੇ ਅੰਦਰ ਉਨ੍ਹਾਂ ਦੇ ਵਚਨਾਂ ਨੂੰ ਥਾਂ ਦਿੰਦੇ ਹਨ, ਨਿਵਾਸ ਦਿੰਦੇ ਹਨ; ਉਹਨਾ ਦੀ ਜ਼ਿੰਦਗੀ ਵਿੱਚ ਹੌਲੀ-ਹੌਲੀ ਤਬਾਦਲਾ ਆਉਂਦਾ ਹੈ, ਚੇਂਜ (change) ਆਉਂਦਾ ਹੈ। ਪਹਿਲੇ ਪਹਿਲ ਅਕਸਰ ਕਾਂ ਵੱਤ: ਯਾਨਿ ਮਨਮੁਖ ਪੁਰਸ਼ ਜਿਹੜਾ ਹੈ, ਉਹਦੀ ਕਿਰਿਆ, ਉਸ ਦੀ ਖ਼ੁਰਾਕ, ਉਸਦੇ ਕਰਤੱਬ ਕਾਂ ਵਤ ਸਮਝ ਲਉ; ਬੁਰੇ ਹੁੰਦੇ ਹਨ। ਜਦੋਂ ਇਹ ਸਤਿਸੰਗ ਕਰਨ ਲੱਗਦਾ ਹੈ, ਉਨ੍ਹਾਂ ਵਿੱਚ ਤਬਾਦਲਾ ਆਉਣਾ ਸ਼ੁਰੂ ਹੋ ਜਾਂਦਾ ਹੈ, ਚੇਂਜ (change) ਆਉਂਦਾ ਹੈ। ਹੌਲੀ-ਹੌਲੀ ਬਗਲੇ ਵਤ ਹੋ ਜਾਂਦੇ ਹਨ। ਅੱਛੇ ਹੋ ਜਾਂਦੇ ਹਨ। ਇਉਂ, ਹੌਲੀ-ਹੌਲੀ ਹੌਲੀ ਫਿਰ ਸੰਗਤ ਕਰਦਾ ਰਹਿੰਦਾ ਹੈ। ਫਿਰ ਹੰਸ ਵਤ ਹੋ ਜਾਂਦਾ ਹੈ। ਤੱਤ ਮਿੱਥਿਆ ਦਾ ਵਿਵੇਚਨ ਕਰਨ ਵਾਲਾ ਹੋ ਜਾਂਦਾ ਹੈ। ਸੱਤ ਅਸੱਤ ਦੀ ਵੀਚਾਰ ਪੈਦਾ ਹੋ ਜਾਂਦੀ ਹੈ। ਇਉਂ ਕਰਦੇ ਕਰਦੇ ਦੈਵੀ ਗੁਣ ਧਾਰਨ ਕਰਦਾ ਹੈ, ਆਸੁਰੀ ਗੁਣ ਤਿਆਗਦਾ ਹੈ। ਜਿਸਦੇ ਅੰਤਹਕਰਨ ਵਿੱਚ ਦੈਵੀ ਗੁਣ **'ਸਤ, ਸੰਤੋਖ, ਦਇਆ, ਧਰਮ, ਵੀਚਾਰ, ਸ਼ਾਂਤੀ, ਖਿਮਾ, ਧੀਰਜ'** ਆਦਿ ਪੈਦਾ ਹੋ ਗਏ, ਉਹ ਦੇਵਤਾ ਹੈ; ਮਾਨੁਖ ਸ਼ਰੀਰ ਵਿੱਚ ਵੀ ਦੇਵਤਾ ਹੈ। ਸੋ ਇਉਂ, ਜੀਹਦੇ ਅੰਤਹਕਰਣ 'ਚ ਦੈਵੀ ਗੁਣ ਆ ਗਏ, ਉਸ ਦੇ ਆਸਰੇ ਬ੍ਰਹਮ ਗਿਆਨ: ਯਾਨਿ ਵਾਹਿਗੁਰੂ ਅੰਤਰਯਾਮੀ ਹਰ ਇੱਕ ਦੇ ਅੰਦਰ ਛੁਪਿਆ ਹੋਇਆ ਹੈ ਕਿਤੇ ਦੂਰ ਨਹੀਂ। ਜਦੋਂ ਦੈਵੀ ਗੁਣ ਇਹਦੇ ਅੰਤਹਕਰਣ ਵਿੱਚ ਆਏ, ਉਹਦੇ ਆਸਰੇ ਉਹਨੇ ਪ੍ਰਗਟ ਹੋਣਾ ਹੈ। ਜਿਤਨੀ ਦੇਰ ਆਸੁਰੀ ਗੁਣ ਹਨ 'ਆਸੁਰ ਕਹਿੰਦੇ ਰਾਖਸ਼ ਨੂੰ' ਬੁਰੇ ਗੁਣ, ਔਗੁਣ; ਓਨੀ ਦੇਰ ਤੱਕ **'ਅਵਗਣਿ ਸੋ ਪ੍ਰਭੁ ਦੂਰਿ'**[1] ਨੇੜੇ ਹੋਣ ਦੇ ਬਾਵਜੂਦ ਵੀ, ਨਾਲ ਹੋਣ ਦੇ ਬਾਵਜੂਦ ਵੀ ਦੂਰ ਪਰਤੀਤ ਹੁੰਦਾ ਹੈ। ਅਗਰ ਸ਼ੀਸ਼ਾ ਮੈਲਾ ਹੈ, ਧੁੰਦਲਾ ਹੈ, ਅੰਧਲਾ ਹੈ, ਚਿਹਰਾ ਨਹੀਂ ਦਿਸੇਗਾ; ਭਾਵੇਂ ਚਿਹਰਾ ਸਾਡਾ ਜਿਉਂ ਤੇਂ ਤਿਉਂ ਹੀ ਹੈ। ਸ਼ੀਸ਼ਾ ਸਾਫ ਹੈ, ਚਿਹਰਾ ਜਿਉਂ ਤੇ ਤਿਉਂ ਦਿੱਸ ਜਾਏਗਾ। ਇਸੀ ਤਰ੍ਹਾਂ ਹੀ ਸੋ, ਜੋ ਦੈਵੀ ਗੁਣ ਅੰਤਰਹਕਰਣ ਵਿੱਚ ਆ ਜਾਂਦੇ ਹਨ, ਹੌਲੀ-ਹੌਲੀ ਚੰਗੇ ਗੁਣ ਪੈਦਾ ਹੁੰਦੇ ਹਨ; ਅੰਦਰੋਂ ਇਸ ਨੂੰ ਉਹ ਛੁਪੀ ਹੋਈ ਪਰਮੇਸ਼ਰ ਦੀ ਜੋਤ ਪ੍ਰਗਟ ਹੋ ਕੇ ਇਸ ਨੂੰ ਬ੍ਰਹਮ ਗਿਆਨ: ਬ੍ਰਹਮ ਗਿਆਨ ਪ੍ਰਭੂ ਪ੍ਰਾਪਤੀ ਦੇ ਨਾਮ ਦਾ ਨਾਂ ਹੈ; ਤਾਂ ਤੇ ਇਸ ਤਰੀਕੇ ਸਿਰ ਹੌਲੀ-ਹੌਲੀ ਇਨਸਾਨ ਸਤਿਸੰਗ ਕਰਦਾ ਕਰਦਾ ਇਸ ਮੁਰਾਤਬੇ ਨੂੰ ਪਹੁੰਚ ਜਾਂਦਾ ਹੈ। ਜਿੱਥੋਂ ਵਿਛੜਿਆ ਹੈ, ਉੱਥੇ ਹੀ ਫਿਰ ਪਹੁੰਚ ਜਾਂਦਾ ਹੈ:

*ਧਾਰਨਾ:–*

*ਸਤਿਸੰਗਤ ਮਿਲੇ ਸੋਈ ਤਰਿਆ, ਮੇਰੇ ਮਾਧੋ ਜੀ* ...੨

ਹਾਂ, ਬੜੇ ਬੜੇ ਚੋਰ, ਡਾਕੂ, ਧਾੜਵੀ ਉਹ ਵੀ ਗੁਰਮੁਖ ਬਣ ਗਏ, ਸੰਤ ਬਣ ਗਏ, ਮਹਾਂ ਪੁਰਸ਼ ਬਣ ਗਏ।

ਕਿਸੀ ਸਮੇਂ ਸਾਡੇ ਦੇਸ਼ ਦੇ ਵਿੱਚ ਬਹੁਤੇ ਜੰਗਲਾਤ ਹੁੰਦੇ। ਬਹੁਤ ਸਾਰੀਆਂ, ਲੋਗਾਂ ਵਾਸਤੇ ਦੁਖਦਾਈ ਕੌਮਾਂ ਦਾ ਵਾਸਾ ਉੱਥੇ ਹੈ ਸੀ। ਇੱਕ ਭੀਲ ਕੌਮ ਦਾ ਬੜੇ ਕੱਦ ਕਾਠ ਵਾਲਾ ਜਿਸ ਦਾ ਨਾਂ ਬਾਲਮੀਕ ਸੀ; ਇਹੋ ਜਿਹਾ ਸਖਸ਼ ਉਹ ਲੋਕਾਂ ਨੂੰ ਲੁੱਟਦਾ ਹੈ, ਮਾਰਦਾ ਹੈ, ਤੰਗ ਕਰਦਾ ਹੈ, ਖੋਹਦਾਂ ਖਿੰਝਦਾ ਹੈ; ਇਹੋ ਜਿਹਾ ਕੰਮ ਜਿਸ ਦਾ, ਟਕੇ-ਟਕੇ ਪਿੱਛੇ ਉਸ ਨੇ ਖ਼ੂਨ ਕੀਤੇ, ਇਹੋ ਜਿਹਾ ਬੰਦਾ। ਇਸੀ ਤਰ੍ਹਾਂ ਕਾਫੀ ਉਮਰ ਉਸ ਦੀ ਗੁਜ਼ਰ ਗਈ। ਇੱਕ ਦਿਨ ਜਾਂਦਿਆਂ ਜਾਂਦਿਆਂ ਮਹਾਤਮਾ ਦਾ ਮਿਲਾਪ ਹੋ ਜਾਂਦਾ ਹੈ। ਉਨ੍ਹਾਂ ਨੂੰ ਵੀ ਉਸ ਨੇ ਘੇਰ ਲਿਆ। ਕਹਿਣ ਲੱਗਾ, "ਜੋ ਤੁਹਾਡੇ ਪਾਸ ਹੈ, ਉਹ ਰੱਖ ਦਿਉ।" ਮਹਾਤਮਾ ਕਹਿਣ ਲੱਗੇ "ਬਈ!

---

[1] ਅਉਗੁਣਵੰਤੀ ਗੁਣੁ ਕੋ ਨਹੀ ਬਹਣਿ ਨ ਮਿਲੈ ਹਦੂਰਿ ॥
ਮਨਮੁਖਿ ਸਬਦੁ ਨ ਜਾਣਈ ਅਵਗਣਿ ਸੋ ਪ੍ਰਭੁ ਦੂਰਿ ॥ (ਸਿਰੀਰਾਗੁ ਮਹਲਾ ੩ – ੩੭)

ਫਕੀਰ ਲੋਕ ਹਾਂ, ਸਾਧੂ ਲੋਕ ਹਾਂ। ਸਾਡੇ ਪਾਸ ਤਾਂ ਕੁਛ ਨਹੀਂ, ਧਨ ਦੌਲਤ ਨਹੀਂ ਹੈ। ਜੋ ਤੂੰ ਚਾਹੁੰਦਾ ਹੈਂ, ਉਹ ਵਸਤੂ ਸਾਡੇ ਪਾਸ ਨਹੀਂ। ਸਾਡੇ ਪਾਸ ਤਾਂ ਮਾਮੂਲੀ ਗੇਰੂਏ ਰੰਗ ਦੇ ਕੱਪੜੇ ਹੈਨ, ਭਗਵੇਂ ਕੱਪੜੇ ਔਰ ਦੋ ਦੋ ਧੇਲੇ ਦੀਆਂ ਤੁੰਬੀਆਂ; ਤੈਂ ਕੀ ਕਰਨੀਆਂ ਹਨ ਇਹ? ਇਸ ਵਾਸਤੇ ਕਿਸੇ ਅਮੀਰ ਆਦਮੀ ਨੂੰ ਲੁੱਟ। ਸਾਥੋਂ ਤੈਂ ਕੀ ਲੈਣਾ ਹੈ?" ਉਹ ਕਹਿਣ ਲੱਗਾ, "ਮੇਰਾ ਤਾਂ ਪ੍ਰਣ ਹੈ; ਅਮੀਰ ਹੈ, ਗ਼ਰੀਬ ਹੈ, ਕੋਈ ਮੈਨੂੰ ਮਿਲੇ; ਮੈਂ ਉਹਨੂੰ ਲੁੱਟੇ ਬਿਨਾਂ ਨਹੀਂ ਛੱਡਦਾ। ਜੋ ਕੁਛ ਵੀ ਹੈ" ਉਨ੍ਹਾਂ ਨੇ ਸਮਝਾਇਆ, "ਕਹਿਣ ਲੱਗੇ, "ਦੇਖ! ਇਹ ਚੰਗੀ ਗੱਲ ਨਹੀਂ ਹੈ। ਰੱਬ ਦੀ ਖ਼ਲਕਤ ਨੂੰ ਦੁਖੀ ਕਰਨਾ ਅੱਛਾ ਨਹੀਂ। ਆਪਣੀ ਹੱਕ ਦੀ ਕਿਰਤ ਕਰ। ਤੇਰਾ ਸ਼ਰੀਰ ਤਕੜਾ ਹੈ, ਨਰੋਆ ਹੈ, ਅਰੋਗ ਹੈ। ਕੱਦ ਕਾਠ ਚੰਗਾ ਦੀਂਹਦਾ ਹੈ। ਹੋਰ ਚੰਗੀ ਕਿਰਤ ਕਰ ਸਕਦਾ ਹੈ। ਜੋ ਵੀ ਚਾਹੇ ਤੂੰ ਕਰ ਸਕਦਾ ਹੈ ਪਰ ਇਹ ਚੰਗੀ ਗੱਲ ਨਹੀਂ ਹੈ। ਇਸ ਤੇ ਪਰਮੇਸ਼ਰ ਦੀ ਨਾਰਾਜ਼ਗੀ ਹੁੰਦੀ ਹੈ। ਰੱਬ ਦੀ ਖ਼ਲਕਤ ਨੂੰ ਦੁਖੀ ਕਰਨਾ, ਪਰਮੇਸ਼ਰ ਨੂੰ ਆਪਣੇ ਉੱਪਰ ਨਾਰਾਜ਼ ਕਰਨਾ ਹੁੰਦਾ ਹੈ। ਉਸਦੀ ਨਾਰਾਜ਼ਗੀ ਦੁਖਦਾਈ ਹੁੰਦੀ ਹੈ।"

ਉਹ ਨਹੀਂ ਮੰਨਦਾ ਕਿਉਂਕਿ ਉਹਨੂੰ ਇਹੀ ਜਿਹੀਆਂ ਵੀਚਾਰਾਂ ਵਿਚਾਰੇ ਨੂੰ, ਉਸ ਦੇ ਮਨ ਵਿੱਚ ਕੈਸੇ ਪ੍ਰਵੇਸ਼ ਕਰਨ? ਜਿਸ ਘੜੇ ਦੇ ਵਿੱਚ ਬਹੁਤੀ ਥੰਧਿਆਈ ਹੈ, ਕਿੰਨਾ ਪਾਣੀ ਪਾਈ ਜਾਉ, ਵਿਚ ਪਾਣੀ ਪ੍ਰਵੇਸ਼ ਹੀ ਨਹੀਂ ਕਰਦਾ। ਉਸਦੇ ਮਨ ਦੇ ਵਿੱਚ ਬਹੁਤੀ ਪਾਪਾਂ ਦੀ ਥੰਧਿਆਈ ਲੱਗੀ ਹੋਈ ਸੀ। ਇਹੋ ਜਿਹਾ ਉਪਦੇਸ਼ ਉਹਨੂੰ ਕੈਸੇ ਅਸਰ ਕਰ ਸਕਦਾ ਹੈ?" ਉਹ ਕਹਿੰਦਾ, "ਮੈਂ ਗਿਆਨ, ਧਿਆਨ ਨਹੀਂ ਸੁਣਨਾ ਚਾਹੁੰਦਾ। ਜੋ ਕੁਛ ਤੁਹਾਡੇ ਪਾਸ ਹੈ, ਮੈਂ ਤਾਂ ਉਹ ਖੋਹ ਕੇ ਲੈ ਜਾਣਾ ਹੈ।।" ਸੋ, ਉਨ੍ਹਾਂ ਫਿਰ ਸਮਝਾਇਆ ਬੁਝਾਇਆ, "ਸਾਡੇ ਪਾਸ ਤਾਂ ਮਾਮੂਲੀ ਕੱਪੜੇ ਹਨ, ਤੇਰੇ ਕਿਸ ਕੰਮ ਆਉਣੇ ਹਨ?" ਇਸ ਵਾਸਤੇ ਕਹਿਣ ਲੱਗਾ, "ਕੁਛ ਵੀ ਹੈ, ਕੰਮ ਆ ਜਾਣਗੇ ਗੇਰੂਏ ਰੰਗੇ ਕੱਪੜੇ ਹਨ। ਮੇਰੇ ਘਰ ਵਾਲੀ ਹੈ, ਮੇਰੀ ਮਾਤਾ ਹੈ। ਹੋਰ ਹੈਨ, ਪਹਿਨ ਲੈਣਗੇ। ਮੈਂ ਤਾਂ ਆਪਣੇ ਪ੍ਰਣ ਨੂੰ ਪੂਰਾ ਕਰਨਾ ਹੈ। ਜੋ ਵੀ ਮੈਨੂੰ ਮਿਲ ਗਿਆ, ਲੁੱਟੇ ਬਿਨਾਂ ਨਹੀਂ ਛੱਡਿਆ।" ਉਨ੍ਹਾਂ ਫਿਰ ਸਮਝਾਇਆ ਬੁਝਾਇਆ, "ਤੈਨੂੰ ਡਰ ਨਹੀਂ ਹੈ? ਇੱਕ ਦਿਨ ਇਨਸਾਨ ਦਾ ਹਿਸਾਬ ਕਿਤਾਬ ਵੀ ਹੁੰਦਾ ਹੈ।"

ਇੱਕ ਦਿਨ ਹਿਸਾਬ ਕਿਤਾਬ ਵੀ ਹੁੰਦਾ ਹੈ। ਇਹ ਵੀ ਲਾਜ਼ਮੀ ਚੀਜ਼:

ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥
ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ ॥[1]

"ਲੇਖਾ ਵੀ ਹੋਣਾ ਹੈ।" ਇਉਂ ਉਹਨੂੰ ਕਹਿਣ ਲੱਗੇ:

*ਧਾਰਨਾ:-*

*ਰੱਬ ਲੇਖਾ ਮੰਗਦਾ ਨੀ, ਜਿੰਦੇ ਜਪ ਨਾਮ ਹਿਸਾਬ ਮੁਕਾ ਲੈ* ...੨

*ਅੰਤਰਾ:-*

*ਲੇਖਾ ਮੰਗਦਾ, ਲੇਖਾ ਮੰਗਦਾ* ...੨

ਲੇਖਾ: ਹਿਸਾਬ ਕਿਤਾਬ, ਇਹਦੀ ਬਾਬਤ ਬਹੁਤ ਦਫ਼ਾ ਐਸਾ ਆਉਂਦਾ ਹੈ।

ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ ॥
ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ ॥੩੮॥[2]

---

[1] (ਰਾਮਕਲੀ ਕੀ ਵਾਰ: ਮਃ ੧ - ੯੫੩)

[2] (ਸਲੋਕ ਫਰੀਦ ਜੀ - ੧੩੮੦)

ਚਾਰ ਪਹਿਰ ਸੌਂ ਕੇ ਗਵਾ ਦਿੱਤੇ। ਚਾਰ ਪਹਿਰ ਕੰਮਾਂ, ਕਾਰਾਂ, ਧੰਦਿਆਂ ਵਿੱਚ ਗਵਾ ਦਿੱਤੇ। ਰੱਬ ਦਾ ਨਾਂ ਜਪਿਆ ਕੋਈ ਨਹੀਂ। ਜਦੋਂ ਹਿਸਾਬ ਮੰਗਿਆ, ਕਿਸ ਕੰਮ ਤੈਨੂੰ ਭੇਜਿਆ ਗਿਆ ਸੀ? ਸੋ, ਥਾਂ-ਥਾਂ ਐਹੋ ਜਿਹੇ ਬਚਨ ਆਉਂਦੇ ਹਨ:

**ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥ ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ ॥**
**ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ॥ ਅਜਰਾਈਲੁ ਫਰੇਸਤਾ ਹੋਸੀ ਆਇ ਤਈ ॥**
**ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ ॥ ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥੨॥**[1]

ਲੇਖੇ ਦੀ ਬਾਬਤ

**ਅਮਲੁ ਸਿਰਾਨੋ ਲੇਖਾ ਦੇਨਾ ॥ ਆਏ ਕਠਿਨ ਦੂਤ ਜਮ ਲੇਨਾ ॥**
**ਕਿਆ ਤੈ ਖਟਿਆ ਕਹਾ ਗਵਾਇਆ ॥ ਚਲਹੁ ਸਿਤਾਬ ਦੀਬਾਨਿ ਬੁਲਾਇਆ ॥੧॥**
**ਚਲੁ ਦਰਹਾਲੁ ਦੀਵਾਨਿ ਬੁਲਾਇਆ ॥ ਹਰਿ ਫੁਰਮਾਨੁ ਦਰਗਹ ਕਾ ਆਇਆ ॥੧॥ ਰਹਾਉ ॥**
**ਕਰਉ ਅਰਦਾਸਿ ਗਾਵ ਕਿਛੁ ਬਾਕੀ ॥ ਲੇਉ ਨਿਬੇਰਿ ਆਜੁ ਕੀ ਰਾਤੀ ॥**
**ਕਿਛੁ ਭੀ ਖਰਚੁ ਤੁਮ੍ਾਰਾ ਸਾਰਉ ॥ ਸੁਬਹ ਨਿਵਾਜ ਸਰਾਇ ਗੁਜਾਰਉ ॥੨॥**
**ਸਾਧਸੰਗਿ ਜਾ ਕਉ ਹਰਿ ਰੰਗੁ ਲਾਗਾ ॥ ਧਨੁ ਧਨੁ ਸੋ ਜਨੁ ਪੁਰਖੁ ਸੁਭਾਗਾ ॥**
**ਈਤ ਊਤ ਜਨ ਸਦਾ ਸੁਹੇਲੇ ॥ ਜਨਮੁ ਪਦਾਰਥੁ ਜੀਤਿ ਅਮੋਲੇ ॥੩॥**
**ਜਾਗਤੁ ਸੋਇਆ ਜਨਮੁ ਗਵਾਇਆ ॥ ਮਾਲੁ ਧਨੁ ਜੋਰਿਆ ਭਇਆ ਪਰਾਇਆ ॥**
**ਕਹੁ ਕਬੀਰ ਤੇਈ ਨਰ ਭੂਲੇ ॥ ਖਸਮੁ ਬਿਸਾਰਿ ਮਾਟੀ ਸੰਗਿ ਰੂਲੇ ॥੪॥**[2]

ਇਉਂ ਹਿਸਾਬ ਕਿਤਾਬ ਦੀ ਬਾਬਤ ਬਹੁਤ ਬਚਨ ਆਉਂਦੇ ਹਨ। ਉਨ੍ਹਾਂ ਮਹਾਂਪੁਰਖਾਂ ਨੇ ਸਮਝਾਇਆ, "ਓ! ਤੈਨੂੰ ਇਹ ਨਹੀਂ ਪਤਾ ਧਰਮਰਾਜਾ ਬੜਾ -ਉਹ ਤਾਂ ਕਹਿੰਦਾ ਹੈ 'ਧਰਮਰਾਜਾ' ਜਿਹੜੇ ਰੱਬ ਨੂੰ ਨਹੀਂ ਮੰਨਦੇ, ਜਿਹੜੇ ਬਾਣੀ ਨੂੰ ਨਹੀਂ ਮੰਨਦੇ, ਵਾਹਿਗੁਰੂ ਨੂੰ ਨਹੀਂ ਮੰਨਦੇ, ਵੇਦ ਨੂੰ ਨਹੀਂ ਮੰਨਦੇ, ਪ੍ਰਮਾਤਮਾ ਨੂੰ ਨਹੀਂ ਮੰਨਦੇ ਜਿਹੜੇ 'ਉਹ ਕਹਿੰਦਾ ਹੈ ਧਰਮਰਾਜਾ' ਉਨ੍ਹਾਂ ਦਾ ਵਾਰ ਵਾਰ ਮੈਨੂੰ ਗਲ ਘੁੱਟਣਾ ਪੈਂਦਾ ਹੈ। ਬਾਰ-ਬਾਰ ਸਜ਼ਾ ਦੇਣੀ ਪੈਂਦੀ ਹੈ ਉਨ੍ਹਾਂ ਨੂੰ- ਇਸ ਕਰਕੇ ਤੈਂ ਕਦੇ ਉਹ ਸੁਣਿਆ ਨਹੀਂ ਹੈ ਧਰਮਰਾਜਾ?" ਸੋ, ਇਹ ਗੱਲਾਂ ਜਦੋਂ ਕਹੀਆਂ, ਉਹ ਕਹਿਣ ਲੱਗਾ, "ਬਾਬਾ ਜੀ! ਇਹ ਤਾਂ ਗੱਲਾਂ ਮੈਂ ਸੁਣਦਾ ਹੀ ਨਹੀਂ, ਸੁਣਨੀਆਂ ਨਹੀਂ ਚਾਹੁੰਦਾ। ਪਰ ਜੋ ਕੁੱਝ ਤੁਹਾਡੇ ਪਾਸ ਹੈ, ਮੈਂ ਤਾਂ ਲੈ ਜਾਣਾ ਹੈ।" ਸੋ, ਉਨ੍ਹਾਂ ਨੇ ਫਿਰ ਕਿਹਾ, "ਉਹ ਜਿਨ੍ਹਾਂ ਦੀ ਪਾਲਣਾ ਕਰਦਾ ਹੈਂ ਲੋਕਾਂ ਨੂੰ ਲੁੱਟ ਲੁੱਟ ਕੇ, ਉਨ੍ਹਾਂ ਤੋਂ ਪੁੱਛ ਕੇ ਤਾਂ ਜ਼ਰਾ ਸਾਨੂੰ ਦੱਸ ਦੇਵੀਂ ਬਈ ਉਹ ਤੇਰੀ ਮੱਦਦ ਵੀ ਕਰਨਗੇ ਅਗਾਂਹ ਕਿ ਨਾਂ?" "ਹਾਂ, ਇਹ ਮੈਂ ਦੱਸ ਦਿਊਂ" ਕਹਿੰਦਾ "ਇਕੱਲੇ ਇਕੱਲੇ ਨੂੰ ਪੁੱਛੂੰ, ਜਿੰਨੇ ਘਰ ਦੇ ਜੀਅ ਹਨ। ਫਿਰ ਆ ਕੇ ਦੱਸ ਜਾਊਂਗਾ।"

ਖ਼ੈਰ ਕੱਪੜੇ ਲੀੜੇ ਤਾਂ ਉਨ੍ਹਾਂ ਦੇ ਲੈ ਗਿਆ ਇੱਕਠੇ ਕਰਕੇ, ਪੰਡ ਬੰਨ੍ਹ ਕੇ। ਮਹਾਤਮਾ ਉੱਥੇ ਬੈਠ ਗਏ। ਸੋ, ਇਹ ਇਹਨੇ ਪ੍ਰਣ ਕਰ ਲਿਆ ਬਈ ਜਵਾਬ ਮੈਂ ਜ਼ਰੂਰ ਦੇਊਂਗਾ। ਘਰ ਪਹੁੰਚਿਆ। ਘਰ ਪਹੁੰਚ ਕੇ ਆਪਣੀ ਮਾਤਾ ਨੂੰ ਪਹਿਲਾਂ ਪੁੱਛਦਾ ਹੈ, "ਮਾਤਾ! ਮੈਂ ਤੇਰੀ ਪਾਲਣਾ ਕਰਦਾ ਹਾਂ ਪਰ ਕਰਦਾ ਹਾਂ ਲੋਕਾਂ ਨੂੰ ਲੁੱਟਕੇ। ਇਉਂ ਦੱਸ ਅੱਗੇ ਮੇਰੀ ਮੱਦਦ ਕਰੇਂਗੀ ਕਿ ਨਾ? ਜਦੋਂ ਮੈਨੂੰ ਦਰਗਾਹ ਵਿੱਚ ਹਿਸਾਬ ਕਿਤਾਬ ਮੰਗਿਆ ਗਿਆ, ਕੁਛ ਮੇਰੀ ਮੱਦਦ ਹੋਊ ਕਿ ਨਾ?"

---

[1] (ਰਾਮਕਲੀ ਕੀ ਵਾਰ: ਮਃ ੧ - ੯੫੩)
[2] (ਸੂਹੀ ਕਬੀਰ ਜੀਉ - ੭੯੨)

ਮਾਤਾ ਕਹਿੰਦੀ ਹੈ, "ਬੇਟਾ! ਲੋਕ ਬੱਚੇ ਚਾਹੁੰਦੇ ਹਨ ਬਈ ਸਿਆਣੀ ਉਮਰ 'ਚ ਸਾਡੀ ਸੇਵਾ ਕਰਨ। ਮੈਂ ਇਹ ਤਾਂ ਨਹੀਂ ਕਹਿੰਦੀ, ਲੋਕਾਂ ਨੂੰ ਲੁੱਟ ਕੇ ਸੇਵਾ ਕਰ। ਕਿਵੇਂ ਕਰ, ਹੋਰ ਕੋਈ ਕੰਮ ਕਰ ਲੈ। ਤੇਰਾ ਫ਼ਰਜ਼ ਹੈ ਮੇਰੀ ਸੇਵਾ ਕਰਨੀ। ਇਸ ਵਾਸਤੇ ਇਹ ਨਹੀਂ ਮੈਂ ਕਹਿੰਦੀ ਬਈ ਲੋਕਾਂ ਨੂੰ ਲੁੱਟ। ਅੱਗੇ ਕੋਈ ਕਿਸੇ ਦੇ ਨਾਲ ਨਹੀਂ ਗਿਆ। ਪਤਾ ਨਹੀਂ ਤੈਂ ਪਹਿਲਾ ਜਾਣਾ ਹੈ, ਮੈਂ ਪਹਿਲਾ ਜਾਣਾ ਹੈ। ਅੱਗੇ ਕੋਈ ਕਿਸੇ ਦਾ ਮੱਦਦਗਾਰ ਨਹੀਂ ਬਣ ਸਕਦਾ। ਆਪਣੇ ਕਰਮ ਹੀ ਏਸ ਦੇ ਮੱਦਦਗਾਰ ਬਣਨਗੇ।" ਸੋ, ਫੇਰ ਘਰ ਵਾਲੀ ਨੂੰ ਪੁੱਛਿਆ। ਘਰ ਵਾਲੀ ਪਹਿਲੇ ਹੀ ਉਸਨੂੰ ਰੋਕਦੀ ਹੁੰਦੀ। ਕਹਿੰਦੀ ਹੁੰਦੀ, 'ਅੱਛੀ ਗੱਲ ਨਹੀਂ ਹੈ, ਰੱਬ ਦੀ ਖ਼ਲਕਤ ਨੂੰ ਦੁਖੀ ਕਰਨਾ। ਹੋਰ ਕੋਈ ਕੰਮ ਕਰ ਲਉ' ਪਰ ਇਹ ਮੰਨਦਾ ਨਹੀਂ ਸੀ।" ਸੋ ਇਉਂ, ਕਰਕੇ ਬੱਚੇ, ਨਿਆਣੇ ਸੇ; ਉਨ੍ਹਾਂ ਨੂੰ ਵੀ ਪੁੱਛਿਆ ਗਿੱਛਿਆ, ਸਭ ਵੱਲੋਂ ਜਵਾਬ ਮਿਲ ਗਿਆ। ਚਿੱਤ ਨੂੰ ਕੁਛ ਵੈਰਾਗ ਹੋ ਗਿਆ ਬਈ ਇਹ ਜਵਾਬ ਦਈਂ ਜਾਂਦੇ ਹਨ। ਅੱਗੇ ਲੇਖਾ ਪੱਤਾ ਵੀ ਜ਼ਰੂਰ ਹੋਣਾ ਹੈ, ਜਿਹੜਾ ਮਹਾਤਮਾ ਕਹਿੰਦੇ ਸਨ।

ਸਾਧਸੰਗਤ! ਥੋੜ੍ਹਾ ਜਿਹਾ ਵੀ ਚਿੱਤ ਵਿੱਚ ਇਸ ਦੇ ਵੈਰਾਗ ਆਵੇ ਤਾਂ ਇਹ ਪਰਮੇਸ਼ਰ ਦੇ ਪਾਸੇ ਝੁਕ ਜਾਵੇ। ਇਉਂ ਹੁਣ ਉਸੀ ਵਕਤ ਵਾਪਸ ਮੁੜ ਆਇਆ, ਉਨ੍ਹਾਂ ਨੂੰ ਦੱਸਣ ਵਾਸਤੇ ਬਈ ਮੈਂ ਘਰ ਦਿਆਂ ਨੂੰ ਪੁੱਛ ਲਿਆ ਹੈ।

*ਧਾਰਨਾ:-*

*ਮਨ ਵੈਰਾਗ ਭਇਆ ਦਰਸ਼ਨ ਦੇਖਣੇ ਦਾ ਚਾਅ ...੨*

*ਅੰਤਰਾ:-*

*ਦੇਖਣੇ ਦਾ ਚਾਅ, ਦਰਸ਼ਨ ਦੇਖਣੇ ਦਾ ਚਾਅ ...੨*

ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ ॥
ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ ॥੧॥
ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ ॥
ਧੰਨੁ ਸੁ ਤੇਰਾ ਥਾਨੁ ॥੧॥ ਰਹਾਉ ॥
ਜਿਚਰੁ ਵਸਿਆ ਕੰਤੁ ਘਰਿ ਜੀਉ ਜੀਉ ਸਭਿ ਕਹਾਤਿ ॥
ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ ॥੨॥
ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ ॥
ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ ॥੩॥
ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ ॥
ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ ॥੪॥[੧]

ਜੀਵ ਔਰ ਦੇਹ ਦਾ ਸੰਵਾਦ ਏਸ ਸ਼ਬਦ ਵਿੱਚ ਜਣਾਇਆ ਹੈ। ਜੀਵ ਆਤਮਾ ਜਿੰਨੀ ਦੇਰ ਤੱਕ ਦੇਹ ਦੇ ਵਿੱਚ ਵੱਸਦਾ ਹੈ, ਓਨੀ ਦੇਰ ਤੱਕ ਦੇਹ ਸੌਖੀ ਵੱਸਦੀ ਹੈ। ਜਦੋਂ ਇਹਦੇ ਵਿੱਚੋਂ ਜੀਵ ਆਤਮਾ ਚਲਾ ਗਿਆ, ਇਹ ਦੇਹ ਖਾਕ ਵਿੱਚ ਰੁਲ ਜਾਣੀ ਹੈ। ਇਸ ਨੂੰ ਕੋਈ ਫੂਕ ਦਿੰਦਾ ਹੈ; ਕੋਈ ਦੱਬ ਦਿੰਦਾ ਹੈ, ਕੀੜੇ ਖਾ ਜਾਂਦੇ

[੧] (ਸਿਰੀਰਾਗੁ ਮਹਲਾ ੫ – ੫੦)

ਹੈ। ਤਾਂ ਤੇ ਜਦੋਂ ਏਹੋ ਜਿਹੀ ਹਾਲਤ ਹੈ। ਕੀ ਕਰਨਾ ਚਾਹੀਦਾ ਹੈ? ਏਸ ਨੇ ਰਹਿਣਾ ਨਹੀਂ, ਏਸ ਨੂੰ ਚਾਹੀਦਾ ਹੈ ਗੁਰੂ ਸ਼ਰਨ ਵਿੱਚ ਆ ਕੇ ਪ੍ਰਮੇਸ਼ਰ ਦੀ ਬੰਦਗੀ ਕਰਕੇ **'ਲੋਕ ਸੁਖੀਏ ਪਰਲੋਕ ਸੁਹੇਲੇ'** ਹੋਵੇ।

ਇਤਿਆਦਿ ਖ਼ੈਰ, ਉਸਦੇ ਚਿੱਤ ਵਿੱਚ ਕੁਛ ਵੈਰਾਗ ਹੋਇਆ ਬਾਲਮੀਕ ਦੇ। ਸਾਰਾ ਸਾਮਾਨ ਕੱਪੜਾ ਲੱਤਾ, ਜੋ ਉਨ੍ਹਾਂ ਦਾ ਖੋਹ ਕੇ ਲੈ ਗਿਆ ਸੀ 'ਸਾਧੂਆਂ ਫਕੀਰਾਂ ਦਾ' ਲੈ ਆਇਆ। ਲਿਆ ਕੇ ਉਨ੍ਹਾਂ ਦੇ ਮੂਹਰੇ ਸਿੱਟ ਦਿੱਤਾ। ਚਰਨ ਫੜ ਲਏ। "ਕਿਉਂ ਭਾਈ!" ਪੁੱਛਣ ਲੱਗੇ "ਪੁੱਛ ਆਇਐਂ? ਕੋਈ ਮੱਦਦਗਾਰ ਬਣੂੰ ਅਗਾਂਹ ਕਿ ਨਾ?" ਕਹਿੰਦਾ, "ਬਾਬਾ ਜੀ! ਕੋਈ ਮੱਦਦਗਾਰ ਨਹੀਂ ਬਣਦਾ। ਸਭ ਨੇ ਹੀ ਜਵਾਬ ਦੇ ਦਿੱਤਾ। ਜਿਤਨੇ ਘਰ ਦੇ ਮੈਂਬਰਜ਼ ਸਨ, (Family members) ਸਭ ਨੇ ਹੀ ਜਵਾਬ ਦੇ ਦਿੱਤਾ। ਮਾਤਾ ਤੋਂ, ਘਰ ਵਾਲੀ, ਬੱਚਿਆਂ ਸਭ ਨੇ ਹੀ; ਕਿਉਂਕਿ ਕਹਿੰਦੇ ਕੋਈ ਨਹੀਂ ਨਾਲ ਜਾਂਦਾ ਕਿਸੇ ਦੇ, ਮੱਦਦ ਕੀਹਨੇ ਕਰਨੀ ਹੈ।"

"ਫੇਰ?"

ਫੇਰ ਕਹਿਣ ਲੱਗਿਆ, "ਹੁਣ ਕ੍ਰਿਪਾ ਕਰੋ ਮੈਨੂੰ: ਮੈਂ ਤਾਂ ਬਹੁਤ ਕੁਛ ਕੀਤਾ। ਮੈਂ ਤਾਂ ਟਕੇ-ਟਕੇ ਪਿੱਛੇ ਖ਼ੂਨ ਕੀਤਾ ਹੈ। ਮੇਰੇ ਪਿਛਲੇ ਵੀ ਬਖ਼ਸ਼ੇ ਜਾਣ। ਅੱਗੇ ਵਾਸਤੇ ਮੈਂ ਸੁਰਖਰੂ ਹੋ ਜਾਵਾਂ। ਕੋਈ ਇਹੋ ਜਿਹਾ ਮੈਨੂੰ ਉਪਾਅ ਯਤਨ ਦੱਸੋ।"

ਸੋ, ਮਹਾਤਮਾ ਨੇ ਕਿਹਾ, "ਅਜੇ ਹੋਰ ਆਪਣੇ ਮਨ ਦੀਆਂ ਝੋਲ਼ਾਂ ਲਾਹ ਲੈ। ਕਸਰ ਨਾ ਛੱਡ, ਫੇਰ ਨਾ ਕਸਰ ਰਹਿ ਜਾਏ। ਫੇਰ ਨਾ ਕਿਤੇ ਮਨ ਐਧਰ ਨੂੰ ਉੱਠ ਪਵੇ।"

"ਨਹੀਂ" ਕਹਿਣ ਲੱਗਾ "ਹੁਣ ਕ੍ਰਿਪਾ ਕਰੋ। ਮੈਨੂੰ ਕੋਈ ਐਹੋ ਜਿਹਾ ਯਤਨ ਦੱਸੋ; ਜੇ ਅੱਗੇ ਹਿਸਾਬ ਕਿਤਾਬ ਹੈ, ਅੱਗੇ ਜਮਦੂਤ ਵੀ ਹਨ, ਧਰਮਰਾਜਾ ਨੇ ਹਿਸਾਬ ਲੈ ਕੇ ਫੇਰ ਬੁਰੇ ਕੰਮਾਂ ਦਾ ਫਲ, ਨਰਕਾਂ ਵਿੱਚ ਵੀ ਸਿੱਟਣਾ ਹੈ ਤਾਂ।" ਤਾਂ ਉਨ੍ਹਾਂ ਤੋਂ ਭੈਅ ਪ੍ਰਤੀਤ ਹੋਇਆ।

ਖ਼ੈਰ ਮਹਾਤਮਾ ਨੇ ਰੋਕਿਆ। ਕਿਉਂਕਿ ਇਤਨੀ ਜਲਦੀ ਉਪਦੇਸ਼ ਦੇਣਾ ਨਹੀਂ ਸਨ ਚਾਹੁੰਦੇ। *'ਵੈਸੇ ਕੈਸੇ ਪੁਰਸ਼ ਕੋ ਦੇਹਿ ਨਾ ਸੰਤ ਉਪਦੇਸ਼'* ਅਧਿਕਾਰ ਤੋਂ ਬਿਨਾਂ ਉਪਦੇਸ਼ ਫਲੀ ਭੂਤ ਨਹੀਂ ਹੁੰਦਾ। ਮੈਲਾ ਕੱਪੜਾ ਤੁਸੀਂ ਲਲਾਰੀ ਪਾਸ ਲੈ ਜਾਉ। ਕਿਵੇਂ ਰੰਗ ਦੇਊਗਾ ਉਹ? ਇਉਂ ਕਹੇਗਾ 'ਸਫ਼ਾ ਕਰ ਯਾ ਧੁਆ ਲੈ। ਮੈਲੇ ਨੂੰ ਰੰਗ ਨਹੀਂ ਚੜ੍ਹਦਾ।'

ਇਸੀ ਤਰ੍ਹਾਂ ਖ਼ੈਰ. ਇਸਨੇ ਹੁਣ ਇਹਦੇ ਚਿੱਤ ਵਿੱਚ ਲੱਗ ਗਈ ਵੇਲੇ ਦੀ ਤਾਨੀ। ਸੋ, ਚਰਨ ਫੜ ਲਏ। ਕਹਿਣ ਲੱਗਿਆ, "ਦੱਸੋ ਕੁਛ, ਜੋ ਦੱਸੋਗੇ ਮੈਂ ਉਸੀ ਤਰ੍ਹਾਂ ਕਮਾਵਾਂਗਾ।"

ਖ਼ੈਰ ਜਦੋਂ ਬਹੁਤ ਇਸਨੇ ਆਪਣਾ ਪ੍ਰੇਮ ਜਣਾਇਆ, ਉਨ੍ਹਾਂ ਮਹਾਂਪੁਰਖਾਂ ਕਿਹਾ "ਪਹਿਲੇ ਪ੍ਰਣ ਦੇਹ ਬਈ ਜੋ ਤੈਨੂੰ ਬਚਨ ਕਹੇ ਜਾਣਗੇ ਉਹ ਪੂਰੇ ਨਿਭਾਏਂਗਾ।" ਕਹਿਣ ਲੱਗਾ, "ਹਾਂ, ਮੈਂ ਜਿਵੇਂ ਦੱਸੋਗੇ, ਉਵੇਂ ਹੀ ਨਿਭਾਵਾਂਗਾ। ਭਾਵੇਂ ਕੁਛ ਵੀ ਹੋਵੇ, ਕਿਤਨੀ ਤਕਲੀਫ਼ ਹੋਵੇ, ਕਿਤਨਾ ਕਸ਼ਟ ਹੋਵੇ।" ਕਸ਼ਟ ਤਾਂ ਹੁੰਦਾ ਹੀ ਹੈ, ਜਿਹੜੇ ਪ੍ਰਣ ਨਿਭਾਉਣੇ ਹੁੰਦੇ ਹਨ, ਉਨ੍ਹਾਂ ਵਿੱਚ ਕਸ਼ਟ ਤਾਂ ਹੁੰਦਾ ਹੀ ਹੈ। ਲੇਕਿਨ ਫ਼ਲ ਵੀ ਤਾਂ ਕੋਈ ਵੱਡਾ ਹੈ, ਓਸ ਚੀਜ਼ ਦਾ। ਸੋ ਇਉਂ, ਕਰਕੇ ਖ਼ੈਰ ਉਨ੍ਹਾਂ ਕਿਹਾ, "ਐਹ ਥਾਂ ਬਹਿ ਕੇ ਇਉਂ ਪ੍ਰਤਿਲੋਮ ਜਾਪ ਦੱਸਿਆ। 'ਰਾਮ' ਸ਼ਬਦ ਦੀ ਬਜਾਇ 'ਮਰਾਂ ਮਰਾਂ' ਐਸਾ। ਵੈਸੇ ਤਾਂ ਜਾਪ ਚਾਰ ਕਿਸਮ ਦਾ ਹੈ 'ਲੋਮ, ਅਲੋਮ, ਬਿਲੋਮ, ਪ੍ਰਤਿਲੋਮ' ਸੋ ਇਉਂ, ਐਸਾ ਦੱਸਿਆ, "ਏਸ ਥਾਂ ਬਹਿ ਕੇ ਏਸ ਦਾ ਜਾਪ ਕਰ। ਸੋ, ਇੱਥੋਂ ਹਿੱਲੀਂ ਨਾ। ਜਦੋਂ ਅਸੀਂ ਫਿਰ ਆਵਾਂਗੇ ਕਿਤੇ, ਫਿਰ ਤੈਨੂੰ ਇੱਥੋਂ ਹਿਲਾਵਾਂਗੇ। ਕੁਛ ਵੀ ਹੋ ਜਾਏ।"

ਖ਼ੈਰ ਉਸ ਨੇ ਇਸੀ ਤਰ੍ਹਾਂ ਕੀਤਾ, ਜਿਉਂ ਲੱਗਿਆ ਜਾਪ ਕਰਨ! ਉੱਪਰ ਦੀ ਟਿੱਬੇ ਜੰਮ ਗਏ, ਵਰਮੀਆਂ ਜੰਮ ਗਈਆਂ। ਸੋ, ਸਮਾਂ ਸੀ ਸਤਯੁਗ ਦਾ ਵੇਲਾ ਸੀ। ਹੱਡੀਆਂ 'ਚ ਪ੍ਰਾਣ ਸਨ। ਖ਼ੈਰ, ਇਸੀ ਤਰ੍ਹਾਂ ਬੜੀ ਘਾਲਣਾ ਘਾਲੀ। ਅਭਿਆਸ ਕਰਦੇ ਕਰਦੇ ਬਿਰਤੀ ਤਦਾਕਾਰ ਹੋ ਗਈ। ਕਈ ਸਾਲ ਪਿੱਛੋਂ ਫਿਰਦੇ-ਫਿਰਦੇ ਫਿਰ ਮਹਾਤਮਾ ਉੱਥੇ ਆਏ। ਸੋ, ਦੇਖਿਆ ਬਈ ਐਹ ਥਾਂ ਇੱਕ ਭੀਲ ਨੇ ਸਾਨੂੰ ਘੇਰਿਆ, ਸਾਡੇ ਬਸਤਰ ਲੁਹਾਏ ਤੇ ਉਸਨੂੰ ਉਪਦੇਸ਼ ਕੀਤਾ ਸੀ। ਉਹ ਟਿੱਬੇ ਵਿੱਚੋਂ ਆਵਾਜ਼ ਆਵੇ 'ਰਾਮ ਰਾਮ' ਦੀ। ਸੋ, ਅਖ਼ੀਰ ਉਸ ਨੂੰ ਉੱਥੋਂ ਕੱਢ ਕੇ ਸੁਰਜੀਤ ਕੀਤਾ। ਫੇਰ ਉਸ ਨੂੰ ਤੱਤ ਗਿਆਨ ਦਾ ਉਪਦੇਸ਼ ਕੀਤਾ। ਉਹ ਬਾਲਮੀਕ ਰਿਸ਼ੀ ਬਣਿਆ, ਜਿਹੜਾ ਪਹਿਲੇ ਲੁਟੇਰਾ ਸੀ। ਜਿਹੜਾ ਪਹਿਲੇ ਡਾਕੂ ਸੀ, ਉਹ ਰਿਸ਼ੀ ਬਾਲਮੀਕ ਬਣਿਆ।

ਜਿਤਨੀਆਂ ਰਮਾਇਣਾਂ: ਹੁਣ ਰਾਮਚੰਦਰ ਜੀ ਦੇ ਆਉਣ ਤੋਂ ਪਹਿਲੇ: ਕਿਉਂਕਿ ਤ੍ਰੇਤੇ ਯੁਗ ਦੇ ਵਿੱਚ ਵਿਸ਼ਨੂੰ ਦਾ ਚੌਦਾਂ ਕਲਾਂ ਅਵਤਾਰ ਰਾਮ ਚੰਦਰ ਜੀ ਮੰਨੇ ਹਨ। ਜੋ ਕੁਛ ਰਾਮ ਚੰਦਰ ਜੀ ਨੇ ਰਾਵਣ ਆਦਿ ਨੂੰ ਮਾਰਨਾ ਸੀ; ਜੋ ਕੁਛ ਐਹੋ ਜਿਹੇ ਖੇਲ੍ਹ ਕਰਨੇ ਸਨ; ਇਹਨਾਂ ਨੇ ਹਜਾਰ੍ਹਾਂ ਬਰਸ ਪਹਿਲੇ ਹੀ ਇਹ ਸਭ ਕੁਛ ਲਿਖ ਦਿੱਤਾ ਆਪਣੇ ਅਨੁਭਵ ਦੁਆਰਾ। ਯਾਨਿ ਬੰਦਗੀ ਕਰਕੇ ਇਤਨਾਂ ਉਨ੍ਹਾਂ ਨੂੰ ਅੰਤਰਯਾਮਤਾ, ਸਰਬੱਗਤਾ, ਅਨੁਭਵ ਪੈਦਾ ਹੋਇਆ। ਜਿਤਨੀਆਂ ਰਮਾਇਣਾਂ ਹਨ, ਸਾਰਿਆਂ ਵਿੱਚੋਂ ਆਹਲਾ, ਅੱਛੀ ਰਮਾਇਣ ਬਾਲਮੀਕ ਦੀ ਮੰਨੀ ਹੋਈ ਹੈ ਕਿਉਂਕਿ ਅਨੁਭਵੀ ਪੁਰਸ਼ ਸੀ। ਸੋ, ਇਸ ਕਰਕੇ ਉਹ ਬਾਲਮੀਕ ਜਦੋਂ ਲੁਟੇਰਾ, ਟਕੇ-ਟਕੇ ਪਿੱਛੇ ਖ਼ੂਨ ਕਰਨ ਵਾਲਾ; ਜਦੋਂ ਉਸ ਨੂੰ ਸਤਿਸੰਗ ਪ੍ਰਾਪਤ ਹੋਇਆ, ਉਹੀ ਬਾਲਮੀਕ ਰਿਸ਼ੀ ਬਣ ਗਿਆ। ਤਾਂ ਤੇ ਗੁਰੂ ਜੀ ਕਹਿੰਦੇ ਹਨ:

**ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥**[1]

ਅੱਠੇ ਧਾਤਾਂ ਨੂੰ ਸੋਨਾ ਬਣਨ ਵਾਸਤੇ ਦੇਰ ਨਹੀਂ ਲਗਦੀ ਜੇਕਰ ਉਨ੍ਹਾਂ ਨੂੰ ਪਾਰਸ ਅੱਛੀ ਤਰ੍ਹਾਂ ਛੋਹ ਜਾਵੇ ਤਾਂ। ਇਸੀ ਤਰ੍ਹਾਂ ਇਸਨੂੰ ਏਸਦੇ ਜੀਵਨ ਦੇ ਵਿੱਚ (change) ਆਉਂਣ ਵਾਸਤੇ ਦੇਰ ਨਹੀਂ ਲਗਦੀ ਪਰ ਆਪਣੇ ਮਨ ਦੇ ਵਿੱਚ ਸੱਤ ਪੁਰਸ਼ਾਂ ਦੇ ਬਚਨਾਂ ਨੂੰ ਜਾਇਜ਼ਾ ਦੇਵੇ, ਥਾਂ ਦੇਵੇ। ਉਨ੍ਹਾਂ ਦੇ ਅਨੁਸਾਰ ਚੱਲਣ ਦਾ ਉਪਰਾਲਾ ਕਰੇ, ਤਾਂ ਇਹ ਗੁਰਮੁਖ ਬਣਨ ਨੂੰ ਦੇਰ ਨਹੀਂ ਲੱਗਿਆ ਕਰਦੀ। ਸੋ:

**ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥**

*ਧਾਰਨਾ:-*

*ਸਤਿਸੰਗਤ ਮਿਲੇ ਸੋਈ ਤਰਿਆ, ਮੇਰੇ ਮਾਧੋ ਜੀ ...2*

ਸਤਿਸੰਗਤ ਦੁਆਰਾ, ਕੀਹਦੀ ਕੀਹਦੀ ਗਿਣਤੀ ਕੀਤੀ ਜਾਵੇ; ਜਿਤਨਿਆਂ ਦਾ ਨਿਸਤਾਰਾ ਹੋਇਆ, ਜਿਤਨੇ ਨਸ਼ਿੱਧ ਜੀਵ ਉੱਚ ਅਵਸਥਾਵਾਂ ਨੂੰ ਪ੍ਰਾਪਤ ਹੋਏ, ਸਭ ਸਤਿਸੰਗ ਦੀ ਮਿਹਰਬਾਨੀ। ਜਿਤਨੇ ਜਹਨੁੱਮ ਨੂੰ ਗਏ, ਸਭ ਕੁਸੰਗਤ ਦੀ ਹੀ ਮਿਹਰਬਾਨੀ। ਤਾਂ ਤੇ ਕੁਸੰਗਤ ਤੋਂ ਬਚਣਾ, ਸਤਿਸੰਗਤ ਦੇ ਵਿੱਚ ਪਰਵਿਰਤੀ ਹੋਣੀ; ਇਸਦੀ ਤਾਕੀਦ ਗੁਰੂ ਬਾਬਾ ਜੀ ਨੇ ਕੀਤੀ ਹੈ

**ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥**[2]

ਮਾਨੁਖ ਤਨ ਦੀ ਸਫ਼ਲਤਾ ਦਾ ਉਪਾਅ ਹੈ ਤਾਂ ਤੇ ਇਉਂ ਇਸ ਜਨਮ ਨੂੰ ਬੇਅਰਥ ਨਹੀਂ ਜਾਣ ਦੇਣਾ ਚਾਹੀਦਾ ਇਸ ਤੋਂ ਪੂਰਾ ਪੂਰਾ ਲਾਭ ਉਠਾਉਣਾ ਚਾਹੀਦਾ ਹੈ:

---

[1] (ਰਾਗੁ ਗੂਜਰੀ ਮਹਲਾ ੫ – ੧੦)

[2] (ਆਸਾ ਮਹਲਾ ੫ – ੧੨)

*ਧਾਰਨਾ:-*

*ਮਾਨਸ ਦੇਹੀ ਬਈ ਸਬੱਬ ਨਾਲ ਮਿਲ ਗਈ ਐ ਐਵੇਂ ਨਾ ਗਵਾ ਲਈ ਗਾਫਲਾ ...੨*

ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥
ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥੨॥[1]
ਦੁਲਭ ਦੇਹ ਪਾਈ ਵਡਭਾਗੀ ॥ ਨਾਮੁ ਨ ਜਪਹਿ ਤੇ ਆਤਮ ਘਾਤੀ ॥੧॥
ਮਰਿ ਨ ਜਾਹੀ ਜਿਨਾ ਬਿਸਰਤ ਰਾਮ ॥ ਨਾਮ ਬਿਹੂਨ ਜੀਵਨ ਕਉਨ ਕਾਮ ॥੧॥ ਰਹਾਉ ॥
ਖਾਤ ਪੀਤ ਖੇਲਤ ਹਸਤ ਬਿਸਥਾਰ ॥ ਕਵਨ ਅਰਥ ਮਿਰਤਕ ਸੀਗਾਰ ॥੨॥
ਜੋ ਨ ਸੁਨਹਿ ਜਸੁ ਪਰਮਾਨੰਦਾ ॥ ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ ॥੩॥
ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥ ਕੇਵਲ ਨਾਮੁ ਰਿਦ ਮਾਹਿ ਸਮਾਇਆ॥੪॥[2]

ਇਸ ਮਾਨੁਖ ਤਨ ਨੂੰ ਬੇਅਰਥ ਨਹੀਂ ਗਵਾਉਣਾ ਚਾਹੀਂਦਾ ਇਹ ਤੋਂ ਪੂਰਾ ਪੂਰਾ ਲਾਭ ਉਠਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਹੁਣ ਗੁਰ ਉਸਤੋਤ੍ਰ ਪੜ੍ਹੋ।

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਨਾਨਕ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅੰਗਦ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਮਰਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਰਾਮਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਰਜਨ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਹਰਿਗੋਬਿੰਦ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਰਾਇ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਕ੍ਰਿਸ਼ਨ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਤੇਗ ਬਹਾਦਰ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗੋਬਿੰਦ ਸਿੰਘ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗ੍ਰੰਥ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਤੇਰਾ ਪੰਥ ਖਾਲਸਾ ਧੰਨ ਹੈ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਪਿਆਰਾ ਲੱਗੇਗਾ ਬੋਲ ਪਿਆਰਿਆ।
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਕਿਛ ਨਾ ਲੱਗੇਗਾ ਮੋਲ ਪਿਆਰਿਆ।
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨

[1] (ਸੋਰਠਿ ਮਹਲਾ ੯ - ੬੩੧)
[2] (ਗਉੜੀ ਮਹਲਾ ੫ - ੧੮੮)

# Nirban Kirtan Updesh - Hapur Series No. 6
# ਨਿਰਬਾਣ ਕੀਰਤਨ ਉਪਦੇਸ਼ – ਹਾਪੁੜ ਸੀਰੀਜ਼ ਨੰ: ੬

## (ਬਾਬਾ ਅਮਰਦਾਸ ਜੀ – ਬ੍ਰਹਮਚਾਰੀ ਮਿਲਾਪ – ਬੀਬੀ ਅਮਰੋ ਜੀ)

ਸੰਤ ਜੀ ਮਹਾਰਾਜ ਨੇ ਹਾਰਮੋਨੀਅਮ ਅਤੇ ਸਾਜ਼ਾਂ ਨੂੰ ਮਿਲਾ ਕੇ ਪੰਜ ਮਿੰਟ ਐਸੀ ਤੂੰ ਹੀ ਤੂੰ ਹੀ ਦੀ ਅਗੰਮੀ ਧੁਨੀ ਉਠਾਈ ਜਿਸ ਨੂੰ ਸੁਣਨ ਵਾਲੇ ਹਜ਼ਾਰਾਂ ਪ੍ਰੇਮੀ ਦੇਸ਼, ਕਾਲ, ਵਸਤੂ ਭੁੱਲ ਕੇ ਵਿਸਮਾਦ ਅਵਸਥਾ ਵਿੱਚ ਪਹੁੰਚ ਗਏ। ਉਪਰੰਤ ਆਪ ਜੀ ਨੇ ਆਪਣੇ ਪਵਿੱਤ੍ਰ ਮੁੱਖ 'ਚੋਂ ਨਿਰਬਾਣ ਕੀਰਤਨ ਉਪਦੇਸ਼ ਦੀ ਵਰਖਾ ਐਸੇ ਆਰੰਭ ਕੀਤੀ:

*ਧਾਰਨਾ:–*

*ਰਾਖਹੁ ਰਾਖਨਹਾਰ ਦਇਆਲਾ, ਨਾਨਕ ਘਰ ਕੇ ਗੋਲੇ ਜੀ ...੨*

*ਅੰਤਰਾ:–*

*ਘਰ ਕੇ ਗੋਲੇ ਜੀ, ਨਾਨਕ ਘਰ ਕੇ ਗੋਲੇ ਜੀ ...੨*

ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ ॥
ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ ॥੧॥
ਜਿਹਵਾ ਏਕ ਕਵਨ ਗੁਨ ਕਹੀਐ ॥
ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ ॥੧॥ ਰਹਾਉ ॥
ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ ॥
ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ ॥੨॥
ਤੁਮਰੀ ਸਰਣਿ ਤੁਮਾਰੀ ਆਸਾ ਤੁਮ ਹੀ ਸਜਨ ਸੁਹੇਲੇ ॥
ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ ॥੩॥[1]

ਸਾਧਸੰਗਤ! ਆਪਣੇ ਖ਼ਿਆਲਾਂ ਨੂੰ ਬਾਹਰੋਂ ਰੋਕ ਕੇ ਅੰਤਰਮੁਖ ਕਰੋ, ਵਿਚਾਰ ਸ਼ਬਦ ਦੇ ਸਨਮੁਖ ਕਰੋ। ਮਾਨੁਖ ਸਰੀਰ ਦੀ ਇੱਛਾ, ਮਾਨੁਖ ਸਰੀਰ ਦੀ ਚਾਹਨਾ ਇੱਕ ਘੱਟ ਚੌਰਾਸੀ ਲੱਖ ਜੀਆ ਜੋਨ ਹੀ ਨਹੀਂ ਬਲਕਿ ਤੇਤੀ ਕਰੋੜ ਦੇਵਤਾ ਵੀ ਕਰ ਰਿਹਾ ਹੈ। ਉਨ੍ਹਾਂ ਨੂੰ ਵੀ ਇਹ ਮਾਨੁਖ ਸਰੀਰ ਦੁਰਲੱਭ ਹੈ। ਇਸ ਦਾ ਪਰਮ ਪ੍ਰਯੋਜਨ

ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥
ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥[2]

ਪ੍ਰਭੂ ਪ੍ਰਾਪਤੀ ਹੈ। ਇਸ ਦੇ ਅਨੇਕਾਂ ਉਪਾਅ ਹਨ। ਅਨੇਕਾਂ ਮਤ ਮਤਾਂਤਰ ਹਨ। ਅਨੇਕਾਂ ਕਸ਼ਟ ਦਾਇਕ ਸਾਧਨ ਹਨ, ਜਿਨ੍ਹਾਂ ਦੁਆਰਾ ਸਰੀਰ ਨੂੰ ਬੇਅੰਤ ਖੇਦ, ਤਕਲੀਫ਼ ਯਾ ਕਸ਼ਟ ਹੁੰਦਾ ਹੈ। ਪਰ ਗੁਰੂ ਬਾਬਾ ਜੀ, ਐਸ ਸਮੇਂ ਦੇ ਵਿੱਚ ਸਤਿਗੁਰੂ ਨਾਨਕ ਦੇਵ ਮਹਾਰਾਜ ਜੀ, ਦਾ ਅੱਜ ਤੋ ਪੰਜ ਸੌ ਸਾਲ ਪਹਿਲੇ ਇਹੋ ਦੱਸਣ ਵਾਸਤੇ ਅਵਤਾਰ ਹੋਇਆ।

---

[1] (ਧਨਾਸਰੀ ਮਹਲਾ ੫ – ੬੭੩/੭੪)

[2] (ਆਸਾ ਮਹਲਾ ੫ – ੧੨)

ਜਿਹੋ ਜਿਹੇ ਸਰੀਰਾਂ ਦੀਆਂ ਉਮਰਾਂ ਐਸ ਸਮੇਂ ਦੀਆਂ, ਜਿਹੋ ਜਿਹੇ ਤਕੜੇ ਯਾਨਿ ਜਿਤਨੀ ਕੁ ਤਾਕਤ ਵਾਲੇ ਸਰੀਰ, ਜਿਤਨੇ ਤਾਕਤ ਰੱਖਣ ਵਾਲੇ ਦਿਲ ਦਿਮਾਗ਼ ਹਨ; ਉਹੋ ਜਿਹੇ ਸਾਧਨਾਂ ਦੀ ਲੋੜ ਹੋਇਆ ਕਰਦੀ ਹੈ। ਪਹਿਲੇ ਸਮਿਆਂ ਦੇ ਵਿੱਚ ਲੋਕੀਂ ਤਕੜੇ ਨਰੋਏ, ਉਮਰਾਂ ਲੰਮੀਆਂ; ਬੜੀਆਂ ਬੜੀਆਂ ਕਠਿਨ ਤਪੱਸਿਆਵਾਂ ਕਰਦੇ, ਉਨ੍ਹਾਂ ਦੀ ਝਾਲ ਝੱਲ ਲੈਂਦੇ। ਔਰ ਪ੍ਰਾਣਾਯਾਮ ਸਾਧਨ: ਪ੍ਰਾਣਾਂ ਨੂੰ ਰੋਕਣਾ; ਰੇਚਕ, ਪੂਰਕ, ਕੁੰਭਕ ਦੁਆਰਾ ਪ੍ਰਾਣਾਂ ਨੂੰ ਰੋਕ ਕੇ ਮਨ ਨੂੰ ਰੋਕ ਕੇ ਪ੍ਰਭੂ ਪ੍ਰਾਪਤੀ ਦਾ ਉਪਰਾਲਾ ਕਰਨਾ। ਪਰ ਐਸ ਸਮੇਂ ਦੇ ਵਿੱਚ ਦੇ ਐਸ ਸਮੇਂ ਲੋਕਾਂ ਦੇ ਜਿਸਮਾਨੀ ਤੇ ਦਿਲ ਦਿਮਾਗ਼ੀ ਹਾਲਤਾਂ ਨੂੰ ਦੇਖਿਆ ਜਾਵੇ ਤਾਂ ਇਹ ਦੋਵੇਂ ਸਾਧਨ ਕਰਨ ਦੇ ਯੋਗ ਨਹੀਂ ਹਨ। ਉਮਰਾਂ ਬਹੁਤ ਛੋਟੀਆਂ, ਉਹੋ ਜੇਹੀਆਂ ਖ਼ੁਰਾਕਾ ਨਹੀਂ ਰਹਿ ਗਈਆਂ। ਉਹੇ ਜਿਹੇ ਅਚਾਰ, ਆਹਾਰ, ਵਿਉਹਾਰ ਨਹੀਂ ਰਹਿ ਗਏ; ਜਿਸ ਕਰਕੇ ਬਹੁਤ ਫ਼ਰਕ ਪੈ ਗਿਆ ਹੈ। ਗੁਰੂ ਜੀ ਨੇ ਤਦੇ ਹੀ ਗੁਰਸਿੱਖੀ ਭਗਤੀ ਮਾਰਗ ਚਲਾਇਆ। ਜਿਸ ਦੇ ਸੌਖੇ ਮੁੱਖ ਅਸੂਲ 'ਗੁਰਮੁਖ ਨਾਮ ਦਾਨ ਇਸਨਾਨ' ਇਹ ਦੱਸੇ। ਸੋ ਆਪ ਜੀ ਨੇ ਤਪੱਸਿਆ ਦੀ ਬਜਾਏ ਗੁਰੂ; ਗੁਰੂ ਸੰਗਤ ਦੀ ਸੇਵਾ ਰੱਖ ਦਿੱਤੀ ਔਰ ਪ੍ਰਾਣਾਯਾਮ ਦੀ ਬਜਾਏ ਸਿਮਰਨ ਦੀ ਥਿਊਰੀ; (theory) ਸਿਮਰਨ ਦੀਆਂ ਉਕਤੀਆਂ ਜੁਗਤੀਆਂ ਰੱਖੀਆਂ। ਬਾਣੀ ਦੇ ਵਿੱਚ ਮਨ ਦੀ ਇਕਾਗਰਤਾ, ਕੀਰਤਨ ਵਿੱਚ ਮਨ ਦੀ ਇਕਾਗਰਤਾ, ਔਰ ਸਿਮਰਨ ਦੁਆਰਾ ਮਨ ਦੀ ਇਕਾਗਰਤਾ। ਸੋ ਇਉਂ, ਇਸ ਉਪਾਅ ਨੂੰ ਜਿਨ੍ਹਾਂ ਜਿਨ੍ਹਾਂ ਕੀਤਾ, ਉਨ੍ਹਾਂ ਨੇ ਆਪਣਾ ਮਾਨੁਖ ਤਨ ਸਫ਼ਲਾ ਕਰ ਲਿਆ।

ਸਤਿਗੁਰੂ ਨਾਨਕ ਦੇਵ ਮਹਾਰਾਜ ਜੀ ਜਦ ਸੱਤਾਂ ਦੀਪਾਂ ਨਵਾਂ ਖੰਡਾਂ ਦੇ ਵਿੱਚ ਚੱਕਰ ਲਗਾ ਕੇ ਕਰਤਾਰਪੁਰ ਨਿਵਾਸ ਰੱਖਦੇ ਹਨ, ਆਪ ਜੀ ਦੀ ਸੇਵਾ ਦੇ ਵਿੱਚ ਲਹਿਣਾ ਜੀ ਹਾਜ਼ਰ ਹੋਏ ਜਿਹੜੇ ਪਹਿਲੇ ਸ਼ਕਤੀ ਦੇ ਉਪਾਸ਼ਕ ਸਨ। ਆਪ ਜੀ ਨੇ ਗੁਰੂ ਕੀ ਸਿੱਖੀ ਧਾਰਨ ਕਰਕੇ 'ਸੇਵਾ' ਔਰ 'ਭਜਨ' ਦੋ ਗੱਲਾਂ ਨਿਭਾਈਆਂ, ਜਿਸ ਦਾ ਫ਼ਲ ਪ੍ਰਭੂ ਪ੍ਰਾਪਤੀ ਹੀ ਨਹੀਂ ਬਲਕਿ ਗੁਰੂ ਨਾਨਕ ਅੰਤਰਯਾਮੀ ਦੇ ਵਿੱਚ ਅਭੇਦ ਹੋ ਕੇ ਜਗਤ ਦੇ ਤਾਰਕ ਬਣੇ; ਦੂਸਰੇ ਗੁਰੂ ਨਾਨਕ ਕਹਿਲਾਏ। ਬੇਅੰਤ ਦੁਨੀਆਂ ਦਾ ਉਧਾਰ ਕੀਤਾ। ਯਾਨਿ ਸੇਵਾ ਔਰ ਭਜਨ ਦੋ ਗੱਲਾਂ ਗੁਰੂ ਬਾਬੇ ਨੇ ਮਾਨੁਖ ਤਨ ਦੀ ਸਫ਼ਲਤਾ ਦਾ ਸੌਖਾ ਸਾਨੂੰ ਦੱਸਿਆ।

*ਧਾਰਨਾ:–*

*ਨਾਮ ਜਪੀਏ ਤਾਂ ਦੂਰ ਹੁੰਦੇ ਦੁੱਖੜੇ, ਸੇਵਾ ਕਰ ਕੇ ਮਾਣ ਪਾਈਦਾ* ...੨

*ਅੰਤਰਾ:–*

*ਪਿਆਰੇ ਜੀ! ਸੇਵਾ ਕਰ ਕੇ ਮਾਣ ਪਾਈਦਾ* ...੨

'ਸੇਵਾ ਔਰ ਭਜਨ' ਦੋ ਸੁਖੈਨ ਸਾਧਨ ਪ੍ਰਭੂ ਪ੍ਰਾਪਤੀ ਦੇ ਦੱਸੇ। ਗੁਰੂ ਨਾਨਕ ਦੇਵ ਮਹਾਰਾਜ ਜੀ ਦੇ ਘਰ ਵਿੱਚ ਗੁਰੂ ਤੇ ਪ੍ਰਮੇਸ਼ਰ ਵਿੱਚ ਫ਼ਰਕ ਕੋਈ ਨਹੀਂ ਮੰਨਿਆ। ਗੁਰੂ ਤੇ ਪ੍ਰਮੇਸਰ ਅਭੇਦ ਹਨ।

**ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥੪॥**[1]

**ਗੁਰੁ ਪਰਮੇਸਰੁ ਏਕੋ ਜਾਣੁ ॥**

**ਜੋ ਤਿਸੁ ਭਾਵੈ ਸੋ ਪਰਵਾਣੁ ॥੧॥**[2]

ਗੁਰੂ ਤੇ ਪ੍ਰਮੇਸ਼ਰ ਵਿੱਚ ਫ਼ਰਕ ਕੋਈ ਨਹੀਂ ਹੈ। ਪ੍ਰਮੇਸ਼ਰ ਵੈਸੇ ਨਿਰਾਕਾਰ ਸਰੂਪ ਹੈ। ਪ੍ਰਮੇਸ਼ਰ ਦਾ ਸਰੂਪ

---

[1] (ਰਾਗੁ ਆਸਾ ਛੰਤ ਮਹਲਾ ੪ ਘਰੁ ੧ – ੪੪੨)

[2] (ਗੋਂਡ ਮਹਲਾ ੫ – ੮੬੪)

ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥
ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ ॥੧॥[1]

ਅਤਿਅੰਤ ਸੂਖਸ਼ਮ: ਜਿੱਥੇ ਮਨ ਬਾਣੀ ਨਹੀਂ ਪਹੁੰਚ ਸਕਦੇ, ਉਹ ਵਾਹਿਗੁਰੂ ਦਾ ਸਰੂਪ ਹੈ। ਉੱਥੇ ਪਹੁੰਚਣ ਵਾਸਤੇ ਬੁੱਧ ਨੂੰ ਇਹੋ ਜਿਹੀ ਬਾਰੀਕ ਕਰਨਾ ਪੈਂਦਾ ਹੈ। ਗੁਰੂ ਉਸਦੇ ਵਿੱਚ ਅਭੇਦ ਹੈ, ਪ੍ਰਮੇਸ਼ਰ ਵਿੱਚ ਲਿਵਲੀਨ ਹੈ। ਇਸ ਕਰਕੇ ਗੁਰੂ ਤੇ ਗੋਬਿੰਦ ਵਿੱਚ ਫ਼ਰਕ ਕੋਈ ਨਹੀਂ ਹੋਇਆ ਕਰਦਾ। ਇਉਂ ਕਹਿ ਲਉ ਗੁਰੂ ਪ੍ਰਮੇਸ਼ਰ ਦਾ ਸਾਕਾਰ ਸਰੂਪ ਹੈ, ਪ੍ਰਮੇਸ਼ਰ ਗੁਰੂ ਦਾ ਨਿਰਾਕਾਰ ਸਰੂਪ ਹੋਇਆ ਕਰਦਾ ਹੈ।

ਸੋ ਇਉ, ਇੱਕ ਦਫ਼ਾ ਤਪਿਆਨੇ ਸਾਹਿਬ 'ਖਡੂਰ ਸਾਹਿਬ' ਗੁਰੂ ਅੰਗਦ ਦੇਵ ਮਹਾਰਾਜ ਦੀ ਹਜ਼ੂਰੀ ਵਿੱਚ, ਜਦ ਕਿ ਬਹੁਤ ਸਾਰੇ ਵਕਤ ਦੇ ਮੁਖੀ ਮੁਖੀ ਸਿੱਖ ਭਾਈ ਬੁੱਢਾ, ਬਾਲਾ ਔਰ ਬਹੁਤ ਸਾਰੇ ਬ੍ਰਹਮ ਗਿਆਨੀ ਸਿੱਖ ਬੈਠੇ ਹੋਏ ਹਨ; ਗੁਰੂ ਅੰਗਦ ਦੇਵ ਮਹਾਰਾਜ ਜੀ ਨੇ ਭਾਈ ਬਾਲੇ ਨੂੰ ਇੱਕ ਸਵਾਲ ਕੀਤਾ, "ਭਾਈ ਬਾਲਾ! ਤੂੰ ਗੁਰੂ ਨਾਨਕ ਜੀ ਨਾਲ ਸੱਤਾਂ ਦੀਪਾਂ ਨਵਾਂ ਖੰਡਾਂ ਦੇ ਵਿੱਚ ਚੱਕਰ ਲਗਾਇਆ। ਜਿੱਥੇ ਜਿੱਥੇ ਗੁਰੂ ਬਾਬਾ ਜੀ ਪਹੁੰਚੇ, ਤੂੰ ਨਾਲ ਸੀ। ਸੇਵਾ ਬੜੀ ਕੀਤੀ। ਇਉਂ ਦੱਸ ਤੇਰੀ ਸੰਭਾਵਨਾ ਗੁਰੂ ਨਾਨਕ ਵਿੱਚ ਕਿਹੋ ਜਿਹੀ ਸੀ। ਤੂੰ ਗੁਰੂ ਨਾਨਕ ਜੀ ਨੂੰ ਕੀ ਕਰਕੇ ਸਮਝਦਾ ਰਿਹਾ ਹੈ।"

ਇਹ ਬਚਨ ਸੁਣ ਕੇ ਭਾਈ ਬਾਲੇ ਨੇ ਦੋਨੋਂ ਹੱਥ ਜੋੜ ਕੇ ਅਰਜ਼ ਕੀਤੀ, "ਮਹਾਰਾਜ! ਮੈਂ ਗੁਰੂ ਨਾਨਕ ਜੀ ਨੂੰ ਮਹਾਂ ਪੁਰਖ ਕਰਕੇ ਜਾਤਾ।" ਗੁਰੂ ਅੰਗਦ ਜੀ ਮੁਸਕਰਾ ਕੇ ਕਹਿਣ ਲੱਗੇ, "ਗੁਰੂ ਸ਼ੀਸਾ ਰੂਪ ਹੈ। ਸ਼ੀਸੇ ਦੇ ਵਿੱਚ ਜਿਹੋ ਜਿਹਾ ਕੋਈ ਮੂੰਹ ਦੇਖਦਾ ਹੈ, ਵੈਸਾ ਉਸਨੂੰ ਆਪਣਾ ਮੂੰਹ ਦਿਸ ਜਾਂਦਾ ਹੈ। ਰੋਂਦਾ ਦੇਖਦਾ ਹੈ, ਰੋਂਦਾ ਦੀਂਹਦਾ ਹੈ; ਹੱਸਦਾ ਦੇਖਦਾ ਹੈ, ਹੱਸਦਾ ਦਿਸ ਪੈਂਦਾ ਹੈ। ਯਾ ਧਰਤੀ ਰੂਪ ਹੈ। ਜ਼ਮੀਨ ਵਿੱਚ ਜਿਹੋ ਜਿਹਾ ਕੋਈ ਬੀਜ ਬੀਜਦਾ ਹੈ, ਵੈਸਾ ਉੱਗ ਪੈਂਦਾ ਹੈ। ਇਸੀ ਤਰ੍ਹਾਂ ਗੁਰੂ ਨਾਲ ਜੇਹੀ ਕੋਈ ਭਾਵਨਾ ਲਗਾਉਂਦਾਂ ਹੈ, ਵੈਸਾ ਫ਼ਲ ਮਿਲਦਾ ਹੈ। ਗੁਰੂ ਸ਼ਾਖਸਾਤ ਪਾਰਬ੍ਰਹਮ ਹੈ। ਜਿਹੋ ਜੇਹੀ ਭਾਵਨਾ ਕਿਸੇ ਦੀ, ਵੈਸਾ ਫ਼ਲ ਮਿਲਦਾ ਹੈ। ਤੈਂ, ਚੂੰਕਿ ਗੁਰੂ ਨਾਨਕ ਜੀ ਨੂੰ ਇੱਕ ਮਹਾਂਪੁਰਖ ਕਰਕੇ ਨੇਸ਼ਠਾ ਕੀਤੀ। ਇਸੀ ਸੰਭਾਵਨਾ ਨਾਲ ਦਰਸ਼ਨ, ਇਸੀ ਸੰਭਾਵਨਾ ਨਾਲ ਸੇਵਾ ਕਰਦਾ ਰਿਹਾ ਹੈ; ਤੂੰ ਮਹਾਂਪੁਰਖ ਬਣ ਗਿਆ। ਕਲਪ ਬ੍ਰਿਛ ਦੀ ਨਿਆਈਂ ਹੈ ਗੁਰੂ।"

ਸੋ, ਜਦੋਂ ਇਹ ਗੁਰੂ ਅੰਗਦ ਜੀ ਨੇ ਬਚਨ ਕੀਤਾ, ਸਾਰੇ ਸਿੱਖਾਂ ਨੇ ਹੱਥ ਜੋੜ ਕੇ ਉਨ੍ਹਾਂ ਅੱਗੇ ਪ੍ਰਾਰਥਨਾ ਕੀਤੀ, "ਸੱਚੇ ਪਾਤਸ਼ਾਹ! ਆਪ ਦੱਸੋ ਆਪ ਗੁਰੂ ਨਾਨਕ ਜੀ ਨੂੰ ਕੀ ਕਰਕੇ ਸਮਝਦੇ ਰਹੇ। ਆਪ ਦੀ ਸੰਭਾਵਨਾ ਉਨ੍ਹਾਂ ਵਿੱਚ ਕਿਹੋ ਜਿਹੀ ਸੀ?" ਇਹ ਬਚਨ ਸੁਣ ਕੇ ਗੁਰੂ ਅੰਗਦ ਜੀ ਕਹਿਣ ਲੱਗੇ, "ਭਾਈ! ਮੈਂ ਤਾਂ ਗੁਰੂ ਨਾਨਕ ਦੇਵ ਜੀ ਨੂੰ ਸਾਖਸ਼ਾਤ ਗੁਰੂ ਪਾਰਬ੍ਰਹਮ ਰੂਪ ਕਰਕੇ ਸਮਝਦਾ ਰਿਹਾ। ਮੇਰੀ ਭਾਵਨਾ ਏਦੋਂ ਕਦੇ ਘੱਟ ਨਹੀਂ ਹੋਈ। ਇਸੀ ਭਾਵਨਾ ਨਾਲ ਦਰਸ਼ਨ, ਇਸੀ ਭਾਵਨਾ ਨਾਲ ਮੈਂ ਸੇਵਾ ਕੀਤੀ ਹੈ।" ਤੇ ਸਾਰੇ ਸਿੱਖਾਂ ਨੇ ਅਰਜ਼ ਕੀਤੀ, "ਗ਼ਰੀਬ ਨਿਵਾਜ! ਗੁਰੂ ਸ਼ੀਸ਼ਾ ਰੂਪ ਤਾਂ ਹੈ ਹੀ। ਭਾਈ ਬਾਲੇ ਨੇ ਗੁਰੂ ਨਾਨਕ ਜੀ ਨੂੰ ਮਹਾਂਪੁਰਖ ਕਰਕੇ ਜਾਤਾ, ਇਹ ਮਹਾਂਪੁਰਖ ਬਣ ਗਿਆ। ਆਪ ਨੇ ਗੁਰੂ ਨਾਨਕ ਜੀ ਨੂੰ ਗੁਰੂ ਪਾਰਬ੍ਰਹਮ ਕਰਕੇ ਜਾਣਿਆ। ਆਪ ਗੁਰੂ ਪ੍ਰਮੇਸ਼ਰ ਬਣ ਗਏ।"

ਜਿਹੋ ਜੇਹੀ ਭਾਵਨਾ ਲਾਉਂਦਾ ਹੈ ਗੁਰੂ ਨਾਲ, ਵੈਸਾ ਫ਼ਲ ਮਿਲ ਜਾਂਦਾ ਹੈ। ਭਾਈ ਸਾਹਿਬ ਭਾਈ ਗੁਰਦਾਸ ਇਸਦੀ ਬਾਬਤ ਇੱਕ ਥਾਂ ਇਉਂ ਫਰਮਾਉਂਦੇ ਹਨ।

[1] (ਸਲੋਕੁ : ਗਉੜੀ ਸੁਖਮਨੀ ਮਹਲਾ ੫ - ੨੮੩)

*ਧਾਰਨਾ:-*

*ਨਿਰਵੈਰ ਨਿਰਾਲਾ ਜੀ ...2*

*ਅੰਤਰਾ:-*

*ਸਤਿਗੁਰ ਪੁਰਖ ਅਗੰਮ ਹੈ ...2*

**ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ ॥ ਜਾਣਹੁ ਧਰਤੀ ਧਰਮ ਕੀ ਸਚੀ ਧਰਮਸਾਲਾ ॥**
**ਜੇਹਾ ਬੀਜੈ ਸੋ ਲੁਣੈ ਫਲੁ ਕਰਮ ਸਮ੍ਹਾਲਾ ॥ ਜਿਉ ਕਰਿ ਨਿਰਮਲੁ ਆਰਸੀ ਜਗੁ ਵੇਖਣਿ ਵਾਲਾ ॥**
**ਜੇਹਾ ਮੁਹੁ ਕਰਿ ਭਾਲੀਐ ਤੇਹੋ ਵੇਖਾਲਾ ॥ ਸੇਵਕੁ ਦਰਗਹ ਸੁਰਖਰੂ ਵੇਮੁਖੁ ਮੁਹੁ ਕਾਲਾ ॥੧॥**[1]

ਗੁਰੂ ਨੂੰ ਜੈਸੀ ਭਾਵਨਾ ਨਾਲ ਕਿਸੇ ਨੇ ਸੇਵਿਆਂ ਤੈਸਾ ਫ਼ਲ ਮਿਲਿਆ। ਸੋ ਇਉਂ, ਇਸੀ ਤਰ੍ਹਾਂ ਗੁਰੂ ਸਾਖਿਆਤ ਪਾਰਬ੍ਰਹਮ ਰੂਪ ਹੈ।

*ਧਾਰਨਾ:-*

*ਗੁਰੂ ਗੋਬਿੰਦ ਗੋਬਿੰਦ ਗੁਰੂ ਹੈ, ਨਾਨਕ ਭੇਦ ਨਾ ਭਾਈ ਜੀ ...2*

*ਅੰਤਰਾ:-*

*ਭੇਦ ਨਾ ਭਾਈ ਜੀ, ਨਾਨਕ ਭੇਦ ਨਾ ਭਾਈ ਜੀ ...2*

ਇਉਂ ਗੁਰੂ ਅੰਗਦ ਦੇਵ, ਦੂਸਰਾ ਗੁਰੂ ਨਾਨਕ ਖਡੂਰ ਜੋਤ ਜਗਾਉਂਦਾ ਹੈ। ਉਹੀ ਲੰਗਰ ਵਗ਼ੈਰਾ ਦੀ ਪਰਪਾਟੀ, ਉਸੀ ਤਰ੍ਹਾਂ ਬੇਅੰਤ ਸੰਗਤਾਂ ਸੇਵਾ ਕਰਕੇ ਜਨਮ ਸਫ਼ਲਾ ਕਰਦੀਆਂ ਹਨ। ਭਜਨ ਅਭਿਆਸ ਹੁੰਦੇ ਹਨ। ਦੋ ਵੇਲੇ ਕੀਤਰਨ ਕਥਾਂ ਦੀਆਂ ਪਰਪਾਟੀਆਂ ਚੱਲ ਰਹੀਆਂ ਹਨ। ਜਿਤਨੀ ਦੇਰ ਤੱਕ ਗੁਰੂ ਸ਼ਰਨ ਪ੍ਰਾਪਤ ਨਾ ਹੋਵੇ, ਬਹੁਤ ਲੋਗ ਆਪਣੇ ਆਪ ਮੁਕਤ ਦੇ, ਆਪਣੀ ਕਲਿਆਣ ਦੇ, ਆਪਣੀ ਮੱਤ ਦੇ ਅਨੁਸਾਰ ਐਧਰਲੇ ਉੱਧਰਲੇ ਉਪਾਅ ਕਰਿਆ ਕਰਦੇ ਹਨ, ਦੇਖੇ ਗਏ। ਬਾਬਾ ਅਮਰ ਦਾਸ ਜੀ; ਬਚਪਨ ਤੋਂ ਹੀ ਸ੍ਰੇਸ਼ਟਾਚਾਰ ਵਾਲੇ ਜਿਤਨੇ ਅੱਛੇ ਗੁਣ ਚਾਹੀਦੇ ਸਨ; ਉਨ੍ਹਾਂ ਵਿੱਚ ਕੁਦਰਤੀ ਪਾਏ ਜਾਂਦੇ ਸਨ। ਸੋ, ਇਸ ਤੋਂ ਇਲਾਵਾ ਆਪ ਸਾਲ ਵਿੱਚ ਦੋ ਦਫ਼ਾ ਗੰਗਾ ਜੀ ਦੀ ਯਾਤਰਾ ਕਰਿਆ ਕਰਦੇ ਸੇ।

ਯਾਤਰਾ: ਸਾਧਸੰਗਤ! ਤੀਰਥ: ਸੱਚਾ ਤੀਰਥ ਸਤਿਸੰਗਤ ਦੱਸਿਆ ਹੈ। ਤੀਰਥਾਂ ਦੀ ਬਾਬਤ ਜੇ ਵਿਚਾਰ ਕੀਤੀ ਜਾਏ। ਗੁਰਬਾਣੀ 'ਚ ਆਉਂਦਾ ਹੈ,

*ਤੀਰਥ ਕੀਏ ਏਕ ਫ਼ਲ ਸੰਤ ਮਿਲੇ ਫ਼ਲ ਚਾਰ।*
*ਗੁਰੂ ਮਿਲੇ ਫ਼ਲ ਅਨੇਕ ਹੈ ਕਹਿਤ ਕਬੀਰ ਵੀਚਾਰ।*[2]

ਜੇ ਤੀਰਥ ਕੀਤਿਆਂ ਇੱਕ ਗੁਣਾ ਫ਼ਲ ਹੈ ਤਾਂ ਸੰਤ ਸ਼ਾਂਤ ਚਿੱਤ, ਸ਼ਾਂਤ ਆਤਮਾ ਮਹਾਤਮਾ ਮਿਲ ਜਾਏ; ਚੌਗੁਣਾ ਫ਼ਲ ਹੋ ਜਾਂਦਾ ਹੈ। ਗੁਰੂ ਸ਼ਰਨ ਪ੍ਰਾਪਤ ਹੋ ਕੇ ਭਜਨ ਬੰਦਗ਼ੀ ਕਰਨ ਲੱਗ ਪਿਆ, ਇਸ ਮਾਰਗ 'ਤੇ ਚੱਲ ਪਿਆ; ਫਿਰ ਫਲਾਂ ਦਾ ਘਾਟਾ ਨਹੀਂ ਰਹਿੰਦਾ। ਤਾਂ ਤੇ ਤੀਰਥਾਂ ਦਾ ਇੱਕ ਗੁਣਾਂ ਫ਼ਲ ਵੀ ਤਦ ਹੈ ਜੇ ਤੀਰਥ ਜਿਵੇਂ ਕਰਨੇ ਚਾਹੀਂਦੇ ਹਨ, ਉਸ ਤਰੀਕੇ ਸਿਰ ਕੀਤੇ ਜਾਣ। ਤੀਰਥ ਇਉਂ ਨਹੀਂ ਹੋਣੇ ਚਾਹੀਦੇ

**ਨਾਵਣ ਚਲੇ ਤੀਰਥੀ ਮਨਿ ਖੋਟੇ ਤਨਿ ਚੋਰ ॥ ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥**
**ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥ ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ ॥੨॥**[1]

[1] (ਵਾਰਾਂ ਭਾਈ ਗੁਰਦਾਸ ਜੀ ਵਾਰ ੩੪ ਪਉੜੀ ੧)

[2] ਇਹ ਸ਼ਲੋਕ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ, ਵੈਸੇ ਕਬੀਰ ਜੀ ਦੀ ਬਾਣੀ ਹੈ।

ਤੀਰਥਾਂ ਤੇ ਜਾਕੇ ਜੁੱਤੇ ਚੁਰਾ ਲੈਣੇ, ਜੇਬਾਂ ਕੱਟਣੀਆਂ, ਹੋਰ ਕਈ ਕੁਛ ਕਰਨੇ। ਹੋਰ ਤੀਰਥਾਂ ਤੇ ਜੇ ਇੱਕ ਗੁਣਾ ਇਸ਼ਨਾਨ ਕੀਤੇ ਦਾ ਕੁਛ ਪੁੰਨ ਵੀ ਹੈ, ਤਾਂ ਕਈ ਗੁਣਾ ਪਾਪ ਸਿਰ ਤੇ ਚਾੜ ਕੇ ਆਉਂਦਾ ਹੈ ਬਲਕਿ ਬਜਰ ਪਾਪ ਬਣ ਜਾਂਦਾ ਹੈ। ਸੋ ਇਉਂ, ਇਸ ਕਰਕੇ ਇਉਂ ਤੀਰਥ ਨੁਕਸਾਨ ਦੇਹ ਹਨ। ਤੀਰਥ ਸ਼ਰਧਾ ਨਾਲ ਕਰੇ, ਜੇ ਤੀਰਥ ਕਰਨਾ ਹੈ। ਉੱਥੇ ਜਾਕੇ ਕੁਛ ਪੁੰਨ ਦਾਨ ਵੀ ਕਰੇ, ਕੁਛ ਸੇਵਾ ਵੀ ਕਰੇ। ਸਤਿਸੰਗ ਅਕਸਰ ਤੀਰਥਾਂ ਤੇ ਹੁੰਦਾ ਹੈ; ਕਿਉਂਕਿ ਬਹੁਤ ਸਾਰੇ ਮਹਾਂਪੁਰਖ ਇਕੱਠੇ ਹੁੰਦੇ ਹਨ ਉਥੇ; ਮਨ ਚਿੱਤ ਲਗਾ ਕੇ ਸੁਣੇ। ਕੁਛ ਨਾ ਕੁਛ ਨਿਸ਼ਿਧ ਕਰਮ ਵੀ ਛੋੜ ਕੇ ਆਵੇ। ਤਦ ਜਾ ਕੇ ਤੀਰਥ ਕੀਏ ਕਾ ਏਕ ਫ਼ਲ ਹੈ, ਵਰਨਾ ਨਹੀਂ।

ਖੈਰ! ਇਉਂ ਬਾਬਾ ਜੀ 'ਬਾਬਾ ਅਮਰ ਦਾਸ ਜੀ' ਬਚਪਨ ਤੋਂ ਹੀ ਜੇਹੜੇ ਨਸ਼ਿਧ ਕਰਮ ਹਨ, ਮਦਰਾ, ਮਾਸ, ਚੋਰੀ, ਯਾਰੀ, ਠੱਗੀ, ਦੁਰਾਚਾਰ, ਨਿੰਦਿਆ, ਝੂਠ; ਸਾਰਿਆ ਤੋਂ ਪਰੇ ਸਨ। ਸੋ, ਸਾਲ ਵਿੱਚ ਦੋ ਦਫ਼ਾ ਗੰਗਾ ਜੀ ਦੀ ਯਾਤਰਾ; ਉਥੇ ਜਾ ਕੇ ਸੇਵਾ ਆਦਿ ਕਰਨੀ, ਸਭ ਕੁਛ ਕਰਨਾ। ਇਸ ਤੋਂ ਇਲਾਵਾ ਆਪਣੇ ਆਪ ਹੀ ਖੋੜਸ ਮੰਤਰ ਦੀ ਪੱਕੀ ਮਾਲਾ: 'ਖੋੜਸ ਮੰਤਰ ਉਹ ਜਿਹੜਾ ਧਰੂਅ ਨੇ ਜਪਿਆ ਸੀ' ਅਜੇ ਗੁਰੂ ਸ਼ਰਨ ਨਹੀਂ ਸੀ ਪ੍ਰਾਪਤ: ਆਪਣੇ ਆਪ ਬਹੁਤ ਸਾਰੇ ਸੁਣ ਸੁਣਾ ਕੇ ਲੱਗ ਜਾਂਦੇ ਹੈ। ਸੋ ਇਉਂ, ਆਪ ਜੀ ਇੱਕ ਪੱਕੀ ਮਾਲਾ; 'ਇੱਕ ਸੌ ਅੱਠ ਕੱਚੀਆਂ ਮਾਲਾ ਦੀ ਇੱਕ ਪੱਕੀ ਮਾਲਾ ਕਹਿਲਾਉਂਦੀ ਹੈ' ਇਹ ਰੋਜ਼ਾਨਾ ਕਰਦੇ ਹੁੰਦੇ ਸਨ। ਏਹੋ ਜਿਹੇ ਉਹਨਾ ਦੇ ਸੁਭਾਵ; ਇਉਂ ਉਹਨਾ ਦੀ ਉਮਰ ਤਕਰੀਬਨ ਸੱਠ ਸਾਲ ਦੀ ਹੋ ਗਈ ਸੀ। ਬਚਪਨ ਲੰਘ ਗਿਆ, ਜਵਾਨੀ ਵੀ ਲੰਘ ਗਈ। ਬੁਢਾਪਾ

ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ॥
ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥
ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ ॥
ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ ॥
ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ ॥੩॥[2]

ਧੂਏਂ ਦੀ ਨਿਆਈਂ ਹੈ। ਦੇਖਣ ਨੂੰ ਦੀਂਹਦਾ ਹੈ, ਹਵਾ ਆਈ ਉੱਡ ਜਾਂਦਾ ਹੈ। ਇਸੀ ਤਰ੍ਹਾਂ ਸਰੀਰ ਦੀਂਹਦੇ ਹਨ। ਜਦੋਂ ਮੌਤ ਰੂਪੀ ਹਵਾ ਆਈ ਪਤਾ ਨਹੀਂ ਕਿੱਧਰ ਨੂੰ ਛਾਂਈ ਮਾਈ ਹੋ ਜਾਂਦੇ ਹਨ।

ਦੇਖਦੇ ਨਹੀਂ! ਕਿੰਨੇ ਉੱਡ ਗਏ, ਕੋਈ ਦੀਂਹਦਾ ਹੈ? ਉਨ੍ਹਾਂ ਦੇ ਅਕਸ ਮਾਤ ਹੀ ਰਹਿ ਗਏ ਹਨ, ਗੱਲਾਂ ਹੀ ਰਹਿ ਗਈਆਂ ਹਨ। ਸੋ ਇਉਂ ਸੰਸਾਰ ਦੀ ਐਹੋ ਜਿਹੀ ਦਿਸ਼ਾ ਹੈ। ਸੰਸਾਰ ਧੂਏ ਦਾ ਪਹਾੜ ਹੈ, ਸਤਿ ਨਹੀਂ ਹੈ।

ਸੋ ਇਉਂ, ਆਪ ਜੀ ਦੀ ਉਮਰ ਤਕਰੀਬਨ ਸੱਠ ਕੁ ਸਾਲ ਦੀ ਹੋ ਗਈ। ਹਰ ਸਾਲ ਹੀ ਇਸੀ ਤਰ੍ਹਾਂ: ਅੱਜ ਕੱਲ੍ਹ ਵਾਂਙੂੰ ਨਹੀਂ, ਉਨ੍ਹਾਂ ਸਮਿਆਂ ਦੇ ਵਿੱਚ ਤੀਰਥ ਯਾਤਰਾ ਕਰਨੀ ਬਹੁਤ ਔਖੀ ਸੀ। ਕਿਉਂਕਿ ਜੰਗਲਾਤ ਬਹੁਤ ਸਨ। ਜੰਗਲਾਂ ਵਿੱਚ ਬੜੇ ਦਰਿੰਦੇ ਰਹਿੰਦੇ ਸਨ। ਲੋਕੀਂ ਇਕੱਠੇ ਹੋ ਕੇ ਜਾਂਦੇ ਹੁੰਦੇ। ਨਾਲ ਪੰਜੀਰੀਆਂ ਵਗ਼ੈਰਾ ਬਣਾ ਕੇ ਲੈ ਜਾਂਦੇ। ਕਿੰਨਾ ਚਿਰ ਲੱਗਿਆ ਕਰਦਾ ਸੀ। ਰਿਸ਼ਤੇਦਾਰਾਂ ਸੰਬੰਧੀਆ ਨੂੰ ਮਿਲ ਕੇ ਜਾਂਦੇ, ਕੀ ਪਤਾ ਮੁੜਨਾ ਹੈ ਕਿ ਨਾ ਮੁੜਨਾ? ਇਉਂ ਉਨ੍ਹਾਂ ਸਮਿਆਂ ਦੇ ਵਿੱਚ ਤੀਰਥ ਯਾਰਤਾ ਕਰਨੀ ਅੱਜ ਦੇ ਸਮੇਂ ਨਾਲੋਂ ਬਹੁਤ ਜ਼ਿਆਦਾ ਔਖੀ ਸੀ। ਅੱਜ ਕਿੰਨੇ ਆਸਾਨ ਸਾਧਨ ਬਣ ਗਏ। ਸੜਕਾਂ ਅੱਛੀਆ ਹੋ

---

[1] (ਵਾਰ ਸੂਹੀ ਕੀ / ਮਃ ੧ – ੭੮੯)

[2] (ਵਾਰ ਮਾਝ ਕੀ ਤਥਾ ਸਲੋਕ ਮਹਲਾ ੧ – ੧੩੮)

ਗਈਆ। ਰੇਲਾਂ ਹੋ ਗਈਆ, ਮੋਟਰਾਂ ਹੋ ਗਈਆ। ਦੂਰ ਜਾਣਾ ਹੈ, ਹਵਾਈ ਜਹਾਜ਼ ਹੋ ਗਏ। ਪੈਸੇ ਦੀ ਲੋੜ ਹੈ ਬੱਸ, ਕਿਵੇਂ ਕਰੋ। ਇਸ ਤਰੀਕੇ ਸਿਰ ਉਨ੍ਹਾਂ ਸਮਿਆਂ ਦੇ ਵਿੱਚ ਏਹੋ ਜਿਹੇ ਸਾਧਨ ਹੈ ਨਹੀਂ ਸਨ। ਇਉਂ, ਇਹ ਕੁਛ ਹੋਣ ਦੇ ਬਾਵਜੂਦ ਆਪ ਜੀ ਦੋ ਦਫ਼ਾ ਗੰਗਾ ਜੀ ਦੀ ਯਾਤਰਾ ਇਸ਼ਨਾਨ ਆਦਿ ਕਰਿਆ ਕਰਦੇ ਸਨ ਜਾ ਕੇ, ਪੂਰੀ ਵਿਧੀ ਅਨੁਸਾਰ।

ਸੋ, ਇਸੀ ਤਰ੍ਹਾਂ ਆਖ਼ਰੀ ਯਾਤਰਾ ਦੇ ਵਿੱਚ ਉਨ੍ਹਾਂ ਨੂੰ ਕੋਈ ਇੱਕ ਕਰਮਕਾਂਡੀ ਪੰਡਤ ਜੋ ਕਿ ਨਿਗੁਰੇ ਦੇ ਹੱਥੋਂ ਖਾਂਦਾ ਨਹੀਂ ਸੀ ਹੁੰਦਾ; ਇਹੋ ਜਿਹੇ ਦਾ ਮਿਲਾਪ ਹੋ ਗਿਆ। ਇਕੱਠੇ ਰਹੇ ਬਹੁਤ ਦੇਰ ਤੱਕ। ਆਪ ਜੀ ਦੇ ਚੰਗੇ ਗੁਣ, ਚੰਗੇ ਸੁਭਾਵ, ਸਾਰੀਆਂ ਗੱਲਾਂ ਬਾਤਾਂ ਦੇਖ ਕੇ ਆਪ ਤੋਂ ਪੰਜੀਰੀ ਲੈ ਕੇ ਵੀ ਉਹ ਖਾਂਦਾ ਰਿਹਾ। ਆਪ ਜੀ ਦੇ ਚਰਨ ਵਿੱਚ ਪਦਮ ਰੇਖਾ ਦੇਖ ਕੇ ਵੀ ਬੜਾ ਖ਼ੁਸ਼ ਹੋਇਆ। ਥੋੜਾ ਜਿਹਾ ਪਾਵਨਿਸਟ ਵੀ ਸੀ, ਰੇਖਾ ਵਗ਼ੈਰਾ ਦਾ ਜਾਣੂੰ ਵੀ ਸੀ। ਆਪ ਜੀ ਦੇ ਚਰਨ ਵਿੱਚ ਪਦਮ ਰੇਖਾ; 'ਜੋ ਬਾਦਸ਼ਾਹਾਂ ਦੇ ਜਾਂ ਅਵਤਾਰਾਂ ਦੇ ਹੋਇਆ ਕਰਦੀ ਹੈ, ਹਰ ਇੱਕ ਦੇ ਨਹੀਂ ਹੁੰਦੀ' ਉਹ ਦੇਖ ਕੇ ਵੀ ਖ਼ੁਸ਼ ਹੋਇਆ।

ਇਤਿਆਦਿ, ਇੱਕ ਦਿਨ ਉਸ ਨੇ ਗੱਲਬਾਤ: ਵਾਪਿਸ ਆ ਗਏ ਤੀਰਥ ਯਾਤਰਾ ਕਰਕੇ, ਆਪ ਜੀ ਦੇ ਪਿੰਡ ਆ ਗਏ। ਰਹਿੰਦੇ ਰਹੇ; ਰਾਤ ਦਾ ਵਕਤ ਹੈ। ਬਾਹਰ ਬੈਠੇ ਹਨ ਇੱਕ ਥਾਂ, ਗੱਲਾਂ ਬਾਤਾਂ ਚਲੀਆਂ। ਹੋਰ ਘਰੋਗੀ ਗੱਲਾਂ; "ਕਿਵੇਂ ਹੈ? ਆਪ ਨੂੰ ਕਿਵੇਂ ਇਜਾਜ਼ਤ ਦਿੰਦੇ ਹਨ ਘਰ ਦੇ?" ਕਹਿੰਦੇ "ਸਾਨੂੰ ਤਾਂ ਕੋਈ ਕੁਛ ਕਹਿੰਦਾ ਹੀ ਕੋਈ ਨਹੀਂ। ਲੜਕੀਆਂ ਹਨ, ਲੜਕੇ ਹਨ। ਅਸੀਂ ਖ਼ੁਸ਼ੀ ਨਾਲ ਆਪਣਾ ਇਸ ਪਾਸੇ ਲੱਗੇ ਰਹਿੰਦੇ ਹਾਂ। ਅਸਾਨੂੰ ਹੋਰ ਕੋਈ ਸੰਕਲਪ ਨਹੀਂ ਹੈ।"

"ਬੜੇ ਭਾਗਾਂ ਵਾਲੇ ਹੋ" ਕਹਿਣ ਲਗਿਆ। ਅਖ਼ੀਰ ਪੁੱਛਣ ਲੱਗਿਆ, "ਆਪ ਦੇ ਗੁਰਦੇਵ ਕੌਣ ਹਨ? ਜਿਨ੍ਹਾਂ ਦੀ ਦੀਖਿਆ ਅਨੁਸਾਰ ਆਪਣਾ ਜਨਮ ਸਫ਼ਲਾ ਕਰਦੇ ਹੋ।" ਇਹ ਬਚਨ ਸੁਣ ਕੇ ਆਪ ਜੀ ਕਹਿਣ ਲੱਗੇ, "ਇਹ ਗੱਲ ਤਾਂ ਮੈ ਨਹੀਂ ਜਾਣਦਾ, ਗੁਰਦੇਵ ਕੀ ਹੁੰਦਾ ਹੈ। ਲੇਕਿਨ ਮੈਂ ਜਨਮ ਤੋਂ ਹੀ ਕੋਈ ਨਸ਼ਿਧ ਕਰਮ ਨਹੀਂ ਕੀਤਾ। ਸ਼ਰਾਬ, ਮਾਸ, ਚੋਰੀ, ਯਾਰੀ, ਠੱਗੀ, ਦੁਰਾਚਾਰ; ਹੋਰ ਜੋ ਕੁਛ ਵੀ, ਕਿਸੇ ਦਾ ਬੁਰਾ ਨਹੀਂ ਕੀਤਾ। ਦੋ ਦਫ਼ਾ ਗੰਗਾ ਜੀ ਦੀ ਯਾਤਰਾ ਕਰਦਾ ਹਾਂ ਜਦ ਤੋਂ ਹੋਸ਼ ਸੰਭਲੀ ਹੈ। ਫਿਰ ਖੋੜਸ ਮੰਤ੍ਰ ਦੀ ਪੱਕੀ ਮਾਲਾ ਕਰਦਾ ਹਾਂ। ਐਨਾ ਕੁਛ ਕਰਨ ਦੇ ਬਾਵਜੂਦ ਵੀ ਕੀ ਗੁਰੂ ਦੀ ਫਿਰ ਵੀ ਲੋੜ ਰਹਿ ਗਈ?"

ਐਨੀ ਗੱਲ ਜਦੋਂ ਬਾਬਾ ਜੀ ਨੇ ਕਹੀ, ਹੈਰਾਨ ਹੋ ਗਿਆ! "ਓ! ਹੋ! ਬਾਬਾ ਜੀ! ਮੈਂ ਤਾਂ ਸਮਝਦਾ ਸਾਂ ਕਿ ਤੁਸੀਂ ਗੁਰਮੁਖ ਹੋਵੋਗੇ। ਲੇਕਿਨ ਤੁਸੀ ਨਿਗੁਰੇ? ਮੈਂ ਤਾਂ; ਮੇਰਾ ਤਾਂ ਪ੍ਰਣ ਸੀ ਨਿਗੁਰੇ ਦੇ ਹੱਥੋ ਮੈਂ ਤਾਂ ਖਾਂਦਾ ਨਹੀਂ ਸੀ ਹੁੰਦਾ; ਮੈਂ ਤੁਹਾਥੋਂ ਪੰਜੀਰੀ ਲੈ ਕੇ ਖਾਂਦਾ ਰਿਹਾ। ਤੁਸੀਂ ਤਾਂ ਮੇਰੇ ਜਪ ਤਪ ਸਾਰੇ ਭਰਿਸ਼ਟ ਕਰ ਦਿੱਤੇ।"

ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ ॥[1]

ਨਿਗੁਰੇ ਪੁਰਖ ਦਾ ਤਾਂ ਨਾ ਹੀ ਬੁਰਾ ਹੈ। ਨਿਗੁਰਾ ਪੁਰਖ ਜਿੱਥੇ ਬਹਿੰਦਾ ਹੈ, ਸਵਾ ਗ਼ਜ਼ ਧਰਤੀ ਨੂੰ ਅਸ਼ੁਧ ਕਰ ਦਿੰਦਾਂ ਹੈ। ਸੋ, ਉਹ ਵੀ ਸਾਖੀ ਸੁਣਾਈ:

ਕਿਸੇ ਮੌਕੇ ਦੇਵਤਿਆਂ ਦੀ ਸਭਾ ਲੱਗਦੀ ਹੈ, ਜਗਨ ਨਾਥ ਤੀਰਥ ਹੈ; ਜਿਨ੍ਹਾਂ ਵਿੱਚ ਨਾਰਦ ਵੀ ਆਉਂਦਾ ਹੈ। ਬ੍ਰਹਮਾਂ ਦਾ ਪੁੱਤਰ ਹੈ 'ਅਜੇ ਨਿਗੁਰਾ ਸੀ' ਸੋ ਜਿੱਥੇ ਬਹਿੰਦਾ ਹੈ, ਉੱਥੋਂ ਸਵਾ ਗ਼ਜ਼ ਮਿਟੀ ਪੁੱਟਾ ਕੇ ਬਾਹਰ ਫੈਂਕੀ ਜਾਂਦੀ ਹੈ।

---

[1] (ਆਸਾ ਮਹਲਾ ੩ – ੧੩੮)

ਇੱਕ ਦਿਨ ਫਿਰਦਾ ਫਿਰਦਾ ਪੁੱਛਣ ਲੱਗਾ, "ਇਹ ਕੀ ਕਰਦੇ ਹੋ?" ਮਜ਼ਦੂਰ ਕਹਿਣ ਲੱਗੇ, "ਨਾਰਦ ਹੈ ਕੋਈ ਨਿਗੁਰਾ। ਹੈ ਤਾਂ ਬ੍ਰਹਮਾਂ ਦਾ ਪੁੱਤਰ, ਪਰ ਨਿਗੁਰਾ ਹੈ ਅਜੇ। ਜਦ ਵੀ ਸਭਾ ਲੱਗਦੀ ਹੈ, ਜਿੱਥੇ ਬੈਠਾ ਹੁੰਦਾ ਹੈ ਅਸੀਂ ਸਵਾ ਗ਼ਜ਼ ਮਿਟੀ ਪੁਟ ਕੇ ਬਾਹਰ ਫੈਂਕਦੇ ਹਾਂ। ਨਿਗੁਰੇ ਪੁਰਸ਼ ਦੀ ਐਹੋ ਜਿਹੀ ਦਸ਼ਾ ਹੈ।"

ਸੋ ਉਹਨੂੰ ਬੜਾ ਦੁੱਖ ਹੋਇਆ। ਆਪਣੇ ਪਿਤਾ ਬ੍ਰਹਮਾ ਜੀ ਨੂੰ ਜਾ ਕੇ ਕਹਿਣ ਲੱਗਾ, "ਇਹ ਕੀ ਗੱਲ? ਮੈਂ ਤੁਹਾਡਾ ਪੁੱਤਰ ਹਾਂ। ਤੁਸੀਂ ਤਿੰਨ ਮੁਖੀ ਦੇਵਤਿਆਂ ਵਿੱਚ ਹੋ।" ਉਹ ਕਹਿੰਦੇ "ਕੁਛ ਵੀ ਹੈ ਭਾਵੇਂ। ਐਸੀ ਗੱਲ ਹੈ, ਨਿਗੁਰੇ ਦੀ ਤਾਂ ਗਤੀ ਐਸੀ ਹੈ। ਨਿਗੁਰੇ ਦੀ ਬਾਬਤ ਤਾਂ ਐਵੇ ਕੁਛ ਦਸਿਆ ਹੋਇਆ ਹੈ।"

*ਧਾਰਨਾ:–*

*ਬਿਨਾਂ ਗੁਰਾਂ ਤੋਂ ਮੁਕਤ ਨਾ ਹੋਵੇ, ਪੁੱਛਹੁ ਬ੍ਰਹਮੇ ਨਾਰਦੇ ਨੂੰ* ...੨

*ਅੰਤਰਾ:–*

*ਮੇਰੇ ਪਿਆਰੇ! ਪੁੱਛਹੁ ਬ੍ਰਹਮੇ ਨਾਰਦੇ ਨੂੰ* ...੨
*ਵਾਹ ਵਾਹ! ਵਾਹ ਵਾਹ! ਪੁੱਛਹੁ ਬ੍ਰਹਮੇ ਨਾਰਦੇ ਨੂੰ* ...੨

**ਸਤਿਗੁਰੁ ਪੂਰਾ ਜੇ ਮਿਲੈ ਪਾਈਐ ਰਤਨੁ ਬੀਚਾਰੁ ॥**
**ਮਨੁ ਦੀਜੈ ਗੁਰ ਆਪਣੇ ਪਾਈਐ ਸਰਬ ਪਿਆਰੁ ॥**
**ਮੁਕਤਿ ਪਦਾਰਥੁ ਪਾਈਐ ਅਵਗਣ ਮੇਟਣਹਾਰੁ ॥੧॥**
**ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥**
**ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥੧॥**[੧]

ਗੁਰੂ ਬਿਨਾਂ ਗਿਆਨ ਨਹੀਂ। ਬ੍ਰਹਮਾ ਨੂੰ ਪੁੱਛ ਲਉ, ਨਾਰਦ ਨੂੰ ਪੁੱਛ ਲਉ, ਵੇਦ ਬਿਆਸ ਨੂੰ ਪੁੱਛ ਲਉ; ਯਾਨਿ ਗੁਰੂ ਬਿਨਾਂ ਗਿਆਨ ਨਹੀਂ। ਗਿਆਨ ਬਿਨਾਂ ਮੁਕਤ ਨਹੀਂ। ਐਸਾ ਬਹੁਤ ਸਾਰੇ ਪ੍ਰਮਾਣ ਦੇ ਕੇ ਉਸ ਬ੍ਰਹਮਚਾਰੀ ਕਰਮਕਾਂਡੀ ਨੇ ਬਾਬਾ ਜੀ ਨੂੰ ਅੱਛੀ ਤਰ੍ਹਾਂ ਸਮਝਾਇਆ। ਫਿਰ ਉਹਨਾਂ ਪੁੱਛਿਆ, "ਜਿਹੜੇ ਸ਼੍ਰੇਸਟਾਚਾਰ ਕਰਦੇ ਹਨ ਲੋਕ, ਨਿਗੁਰੇ ਹਨ; ਦਾਨ ਕਰਦੇ ਹਨ, ਪੁੰਨ ਕਰਦੇ ਹਨ; ਭਜਨ ਪਾਠ ਵੀ ਅਪਨੇ ਆਪ ਕੁਛ ਥੋੜਾ ਬਹੁਤ ਕਰਦੇ ਹਨ; 'ਚੰਗੇ ਕਰਮਾਂ ਦਾ ਇਨ੍ਹਾਂ ਦਾ ਫ਼ਲ ਸੁੱਖ ਦੱਸਿਆ ਹੈ' ਫਿਰ ਜੇ ਮੁਕਤ ਨਾ ਹੋਈ ਤਾਂ ਏਹ ਕਰਮ ਕਿੱਧਰ ਜਾਣਗੇ।" ਉਹਦੀ ਬਾਬਤ ਦਸਿਆ ਹੈ:

**ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥**
**ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥੩੩॥**[੨]

ਨਿਗੁਰਾ ਪੁਰਸ਼ ਜਿਹੜਾ ਹੈ। ਗੁਰ ਮੰਤਰ ਤੋ ਹੀਣਾ ਜਿਹੜਾ ਪ੍ਰਾਣੀ ਹੈ ਉਹਦਾ ਜਨਮ ਧ੍ਰਿਕਾਰ ਯੋਗ ਹੈ। ਉਹਨੂੰ ਕਾਵਾਂ, ਕੁਤਿਆਂ, ਖੋਤਿਆਂ, ਗਧਿਆਂ ਆਦਿ ਦੀਆਂ ਜੋਨੀਆਂ ਮਿਲਣਗੀਆਂ। ਮਾਨੁਖ ਤਨ ਨਹੀਂ ਮਿਲੇਗਾ। ਜਿਹੜੇ ਪੁੰਨ ਆਦਿ ਕਰਦਾ ਹੈ? ਨਿਗੁਰਾ ਰਹਿ ਕੇ ਪੁੰਨ ਦਾ ਫ਼ਲ ਸੁੱਖ ਜਰੂਰ ਹੈ। ਇਹ ਪਰਮੇਸ਼ਰ ਦੀ ਮਰਯਾਦਾ ਹੀ ਹੈ। ਈਸ਼ਵਰੀ ਮਰਯਾਦਾ ਜਦ ਤੋਂ ਸ਼੍ਰਿਸਟੀ ਰਚੀ ਹੈ, ਜਦ ਤੱਕ ਰਹੇਗੀ; ਉਹਦੀ ਮਰਯਾਦਾ ਕੰਮ ਕਰਦੀ ਹੀ ਰਹੇਗੀ। ਨਿਗੁਰਾ ਰਹਿ ਕੇ ਜੋ ਪੁੰਨ ਕਰਮ ਕਰਦਾ ਹੈ, ਹੋਰ ਜੋਨੀਆਂ ਵਿੱਚ ਉਹਦਾ ਫ਼ਲ ਸੁੱਖ ਭੁਗਤ ਲਏਗਾ ਲੇਕਿਨ ਮਾਨੁਖ ਦੇਹ ਨਹੀਂ ਮਿਲੇਗੀ, ਮੁਕਤ ਤੇ ਕਿਤੇ ਦਰ-ਕਿਨਾਰ ਰਹਿ ਗਈ। ਸੋ ਇਸ ਵਾਸਤੇ ਹੋਰ ਬਹੁਤ ਸਾਰੇ ਪ੍ਰਮਾਣ ਦੇ ਕੇ ਉਸਨੇ ਬਾਬਾ ਅਮਰਦਾਸ ਜੀ ਨੂੰ ਅੱਛੀ ਤਰ੍ਹਾਂ ਇਹ ਗੱਲ ਜ਼ਿਹਨ

[੧] (ਸਿਰੀਰਾਗੁ ਮਹਲਾ ੧ – ੫੯)
[੨] (ਸਲੋਕ ਸਹਸਕ੍ਰਿਤੀ ਮਹਲਾ ੫ – ੧੩੫੬)

ਨਸ਼ੀਨ ਕਰਵਾ ਦਿੱਤੀ, ਉਨ੍ਹਾਂ ਦੇ ਦਿਮਾਗ਼ ਵਿੱਚ ਬੈਠਾ ਦਿਤੀ ਬਈ ਨਿਗੁਰੇ ਪੁਰਸ਼ ਦੀ ਗਤੀ ਨਹੀਂ ਹੈ, ਭਾਵੇਂ ਕਿਤਨਾ ਵੀ ਸ਼੍ਰੇਸਟਾਚਾਰ ਹੈ।

ਉਸ ਦਿਨ ਤੋਂ ਆਪ ਜੀ ਨੂੰ ਜ਼ਬਰਦਸਤ ਲਗਨ ਲੱਗੀ। ਉਹ ਤਾਂ ਕੋਈ ਥੋੜਾ ਜਿਹਾ ਘਬਰਾ ਕੇ, ਝੁੰਝਲਾ ਕੇ 'ਬਈ ਮੈਂ ਤਾਂ ਨਿਗੁਰੇ ਦੇ ਹੱਥੋਂ ਕਦੇ ਕੁਛ ਖਾਧਾ ਨਹੀਂ ਸੀ' ਮੇਰਾ ਪ੍ਰਣ ਸੀ; ਨਿਗੁਰੇ ਦੇ ਹੱਥੋਂ ਖਾਂਦਾ ਨਹੀਂ ਸੀ।

ਸਾਧਸੰਗਤ! ਜਦੋਂ ਪ੍ਰਣ ਭੰਗ ਹੁੰਦਾ ਹੈ ਆਦਮੀ ਦਾ, ਬੜੀ ਘਬਰਾਹਟ ਹੁੰਦੀ ਹੈ। ਬੜਾ ਖੇਦ ਹੋਇਆ ਕਰਦਾ ਹੈ। ਇੱਕ ਦਫ਼ਾ ਦਾ ਜ਼ਿਕਰ ਇੱਕ ਕੋਈ ਐਹੋ ਜਿਹਾ ਪ੍ਰੇਮੀ ਸੀ, ਜਿਸਦੀ ਸ਼ਰਧਾ ਗੰਗਾ ਜੀ ਦੇ ਇਸ਼ਨਾਨ 'ਤੇ ਸੀ। ਜੀਹਨੇ ਗੰਗਾ ਜੀ ਦਾ ਇਸ਼ਨਾਨ ਨਾ ਕੀਤਾ ਹੋਵੇ ਉਹਦੇ ਘਰੋਂ, ਉਹਦੇ ਹੱਥੋਂ ਖਾਂਦਾ ਨਹੀਂ ਸੀ ਹੁੰਦਾ। ਉਹ ਕਿਤੇ ਗੰਗਾ ਜੀ ਦੀ ਯਾਤਰਾ ਨੂੰ ਚੱਲਿਆ। ਰਸਤੇ ਦੇ ਵਿੱਚ ਕਿਸੇ ਮਹਾਂਪੁਰਖ ਦਾ ਆਸ਼ਰਮ ਆ ਗਿਆ। ਉਹ ਉਨ੍ਹਾਂ ਦੀ ਨੇਸ਼ਠਾ ਭਗਤੀ, ਗਿਆਨ ਵਿੱਚ ਸੀ। ਸੋ ਉੱਥੇ ਲੰਗਰ ਵਗ਼ੈਰਾ ਵੀ ਚਲਦਾ ਸੀ। ਸਾਧੂ ਰਹਿੰਦੇ ਸੇ, ਭਜਨ ਕਰਨ ਵਾਲੇ। ਉੱਥੇ ਉਸਨੂੰ ਰਾਤ ਪੈ ਗਈ। ਅੱਗੇ ਘਣਾ ਜੰਗਲ ਸੀ। ਇਹ ਜਾਣ ਕੇ ਅੱਗੇ ਜਾਂਦੇ ਹਾਂ ਤਾਂ, ਰਸਤੇ ਵਿੱਚ ਕੋਈ ਜੰਗਲੀ ਜਾਨਵਰ ਨਾ ਤੰਗ ਕਰੇ; ਰਾਤ ਏਥੇ ਕੱਟ ਲੈਂਦੇ ਹਾਂ। ਕੱਲ੍ਹ ਸਵੇਰੇ ਚਲਾਂਗੇ। ਠਹਿਰ ਗਿਆ ਸ਼ਾਮ ਦਾ ਵਕਤ। ਲੰਗਰ ਵਗ਼ੈਰਾ ਦੀਆਂ ਘੰਟੀਆਂ ਵੱਜ ਗਈਆਂ। ਪ੍ਰਸ਼ਾਦ ਛਕ ਲਿਆ ਇਹ ਜਾਣ ਕੇ ਇਹ ਤਾਂ ਨੇੜੇ ਹੀ ਰਹਿੰਦੇ ਹਨ। ਇਨ੍ਹਾਂ ਨੇ ਤਾਂ ਕਈ ਦਫ਼ਾ ਇਸ਼ਨਾਨ ਕੀਤਾ ਹੋਣਾ ਹੈ। ਇਹ ਆਪਣੇ ਦਿਲ ਵਿੱਚ ਹੀ ਖ਼ਿਆਲ ਕਰਕੇ ਉਸਨੇ ਉੱਥੋਂ ਉਸ ਲੰਗਰ ਵਿੱਚੋਂ ਭੋਜਨ ਛਕ ਲਿਆ। ਬਾਅਦ ਵਿੱਚ ਮੁਖੀ ਮਹਾਤਮਾਂ ਦੇ ਪਾਸ ਹੋਰ ਵੀ ਪ੍ਰੇਮੀ ਆ ਬੈਠੇ, ਉਹ ਵੀ ਆ ਬੈਠਿਆ। ਆਪਣੇ ਅਪਣੇ ਖ਼ਿਆਲ ਦੀ ਗੱਲ ਹਮੇਸ਼ਾ ਮਹਾਂਪੁਰਖ ਪਾਸ ਜਾ ਕੇ ਕੋਈ ਛੇੜਿਆ ਕਰਦਾ ਹੈ। ਉਸਨੇ ਗੱਲ ਛੇੜੀ, "ਬਾਬਾ ਜੀ! ਆਪ ਨੇ ਤਾਂ ਕਈ ਦਫ਼ਾ ਗੰਗਾ ਜੀ ਦਾ ਇਸ਼ਨਾਨ ਕੀਤਾ ਹੋਣਾ ਹੈ, ਕਿਉਂਕਿ ਆਪ ਨੇੜੇ ਵੱਸਦੇ ਹੋ।" ਉਹ ਕਹਿਣ ਲੱਗੇ "ਭਾਈ! ਅਸੀਂ ਤਾਂ ਇੱਕ ਵਾਰੀ ਵੀ ਨਹੀਂ ਕੀਤਾ। ਸਾਡੀ ਨੇਸ਼ਠਾ ਤਾਂ, ਸਾਡੀ ਸ਼ਰਧਾ ਤਾਂ ਭਗਤੀ ਔਰ ਗਿਆਨ 'ਤੇ ਹੈ। ਇਸ ਕਰਕੇ ਯਾਤਰਾ ਗੰਗਾ ਜੀ ਦੀ ਵਿੱਚੇ ਆ ਗਈ। ਸੱਚਾ ਤੀਰਥ ਨਾਮ ਹੈ।"

ਇਹ ਸੁਣ ਕੇ ਉਹ ਘਬਰਾ ਗਿਆ। 'ਓ! ਹੋ! ਕਹਿਣ ਲਗਿਆ, ਮੈਂ ਤਾਂ ਪ੍ਰਣ ਭੰਗ ਕਰ ਬੈਠਾ ਹਾਂ। ਮੈਂ ਤਾਂ ਉਸਦੇ ਹੱਥੋਂ ਜਾਂ ਉਸਦੇ ਘਰੋਂ ਕਦੇ ਨਹੀਂ ਸੀ ਖਾਧਾ, ਜੀਹਨੇ ਕਦੇ ਗੰਗਾ ਜੀ ਦਾ ਇਸ਼ਨਾਨ ਨਾ ਕੀਤਾ ਹੋਵੇ। ਇਹ ਤਾਂ ਕਹਿੰਦੇ, ਕੀਤਾ ਹੀ ਨਹੀਂ ਕਦੇ।' ਘਬਰਾਹਟ ਹੋਣੀ ਲਾਜ਼ਮੀ ਸੀ। ਸੂਰਜ ਛਿਪ ਗਿਆ। ਘਬਰਾਇਆ ਓਸ ਹੱਦ ਤੋਂ ਡੇਰੇ ਤੋਂ ਬਾਹਰ ਨਿੱਕਲ ਗਿਆ। ਮੈਂ ਇੱਥੇ ਨਹੀਂ ਰਹਿੰਦਾ ਰਾਤ ਨੂੰ। ਨਾਲ ਹੀ ਇੱਕ ਟਿੱਬਾ ਸੀ, ਉੱਚਾ ਜਿਹਾ। ਗ਼ਰਮੀ ਦਾ ਮੌਸਮ ਸੀ ਕੁਛ। ਉਹਦੇ ਉੱਪਰ ਜਾ ਕੇ, ਰਾਤ ਇੱਥੇ ਕੱਟ ਲੈਂਦੇ ਹਾਂ। ਸਵੇਰੇ ਚੱਲਾਂਗੇ ਕਿਉਂਕਿ ਅੱਗੇ ਘਣਾ ਜੰਗਲ ਹੈ। ਘਬਰਾਏ ਆਦਮੀ ਨੂੰ ਨੀਂਦ ਨਹੀਂ ਪਿਆ ਕਰਦੀ, ਕੁਦਰਤੀ ਗੱਲ ਹੈ। ਨੀਂਦ ਦੇ ਨਾ ਆਉਣ ਦਾ ਕਾਰਣ ਚਿੱਤ ਦੀ ਘਬਰਾਹਟ ਹੈ, ਖੋਭ ਹੈ।

ਘਬਰਾਹਟ ਹੋਣ ਕਰਕੇ ਉਸਨੂੰ ਨੀਂਦ ਨਾ ਪਈ। ਅੱਧੀ ਰਾਤ ਗ਼ੁਜ਼ਰ ਗਈ। ਪਿਛਲਾ ਪਹਿਰ ਰਾਤਰੀ ਦਾ ਹੋ ਆਇਆ। ਕੀ ਦੇਖਦਾ ਹੈ, ਤਿੰਨ ਗਊਆਂ ਕਾਲੇ ਰੰਗ ਦੀਆਂ ਚਲੀਆਂ ਆ ਰਹੀਆਂ ਹਨ। ਟਿੱਬੇ ਦੇ ਪਾਸ ਦੀ ਗ਼ੁਜ਼ਰੀਆਂ। ਅੱਗੇ, ਜਿੱਥੇ ਬਾਹਰਲੇ ਪਾਸੇ ਗੰਦੇ ਜਿਹੇ ਪਾਣੀ ਦਾ ਡੂੰਬ ਸੀ; ਜਿਹੜਾ ਅੰਦਰੋਂ ਉੱਥੋਂ ਦੇ ਨਹਾਉਣ, ਇਸ਼ਨਾਨ ਆਦਿ ਕਰਨ ਵਾਲੇ ਸਾਧੂ ਮਹਾਤਮਾ; ਉਨ੍ਹਾਂ ਦੇ ਨਹਾਉਣ ਵਗ਼ੈਰਾ ਦਾ ਪਾਣੀ ਆਉਂਦਾ ਸੀ, ਉੱਥੇ ਬਾਹਰ ਗਿਰਦਾ ਸੀ; ਉੱਥੇ ਆ ਕੇ ਉਨ੍ਹਾਂ ਨੇ, 'ਕਾਲੇ ਰੰਗ ਦੀਆਂ ਗਊਆਂ ਨੇ' ਚੁੱਭੀਆਂ

ਲਗਾਈਆ, ਉਨ੍ਹਾਂ ਦੇ ਰੰਗ ਸਫ਼ੈਦ ਹੋ ਗਏ, ਚਿੱਟੇ ਹੋ ਗਏ। ਇਹ ਦੇਖਦਾ ਰਿਹਾ, ਵਾਪਿਸ ਮੁੜਿਆਂ ਜਾਂਦਿਆ। ਹੈਰਾਨ ਹੋ ਗਿਆ! ਬਈ ਇਨ੍ਹਾਂ ਦੇ ਰੰਗ ਸਫ਼ੈਦ ਕਿਵੇ ਹੋ ਗਏ? ਹੁਣੇ ਇੱਥੋਂ ਲੰਘੀਆਂ ਸਨ, ਰੰਗ ਕਾਲੇ ਸਨ। ਉਹ ਪੁੱਛਣ ਲਗਿਆ, "ਤੁਸੀਂ ਕੌਣ ਹੋ। ਪਹਿਲੇ ਜਾਂਦਿਆਂ ਤੁਹਾਡੇ ਰੰਗ ਕਾਲੇ; ਔਰ ਗੰਦੇ ਜਿਹੇ ਪਾਣੀ ਵਿੱਚ ਤੁਸੀਂ ਚੁੱਭੀਆਂ ਲਗਾਈਆਂ, ਤੁਹਾਡੇ ਰੰਗ ਸਫ਼ੈਦ ਹੋ ਗਏ। ਇਹ ਕੀ ਕਾਰਣ ਹੈ? ਅਸਲੀ ਹਕੀਕਤ ਖੋਲ ਕੇ ਦੱਸੋ।"

ਉਹ ਕਹਿਣ ਲਗੀਆਂ, "ਅਸੀਂ ਪਵਿੱਤ੍ਰ ਤਿੰਨ ਨਦੀਆਂ ਹਾਂ ਗੰਗਾ, ਜਮਨਾ, ਗੋਦਾਵਰੀ; ਅਭਿਮਾਨੀ ਦੇਵਤਾ ਹਾਂ ਇਨ੍ਹਾਂ ਦੇ। ਸਾਡੇ ਰੰਗ ਕਾਲੇ ਪਹਿਲੇ ਕਿਉਂ ਸਨ? ਲੋਕੀਂ ਸਾਡੇ ਵਿੱਚ ਸ਼ਰਧਾ ਨਾਲ ਇਸ਼ਨਾਨ ਆਦਿ ਕਰ ਲੈਂਦੇ ਹਨ, ਪਾਪ ਛੱਡ ਜਾਦੇ ਹਨ। ਪਾਪ ਦਾ ਰੰਗ ਹਮੇਸ਼ਾ ਕਾਲਾ ਹੈ, ਇਸ ਕਰਕੇ ਸਾਡੇ ਰੰਗ ਕਾਲੇ ਸਿਆਹ ਹੋ ਗਏ ਸੇ। ਅਸੀਂ ਏਹੋ ਜਿਹੇ ਭਗਤੀ, ਬ੍ਰਹਮਗਿਆਨ ਦੇ ਵਿੱਚ ਰੰਗੇ ਜਿਹੜੇ ਮਹਾਂਪੁਰਖ ਉਨ੍ਹਾਂ ਦੇ 'ਚਰਨਰਜ ਦੇ ਨਾਲ' ਚਰਨ ਧੂੜੀ ਦੇ ਨਾਲ ਆਪਣੇ ਪਾਪਾਂ ਨੂੰ ਧੋਦੇਂ ਹਾਂ। ਐਥੇ ਇਸ਼ਨਾਨ ਕੀਤੇ ਸਾਡੇ ਪਾਪ ਲਹਿ ਗਏ ਹਨ। ਇਉਂ ਸਾਡੇ ਰੰਗ ਚਿੱਟੇ ਹੋ ਗਏ।" ਉਥੇ ਗੁਰੂ ਜੀ ਨੇ ਇੱਕ ਥਾਂ ਇਉਂ ਦਸਿਆ ਹੈ ਨਾ:

*ਧਾਰਨਾ:-*

*ਤੀਰਥ ਵੀ ਲੋਚਦੇ, ਸੰਤਾਂ ਦੀ ਧੂੜੀ ਤਾਂਈ* ...੨

*ਅੰਤਰਾ:-*

*ਸੰਤਾਂ ਦੀ ਧੂੜੀ ਤਾਂਈ, ਸੰਤਾਂ ਦੀ ਧੂੜੀ ਤਾਂਈ* ...੨

ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥[੧]

ਸੋ ਤੀਰਥ, ਮਹਾਂਪੁਰਖ ਦੀ ਧੂੜੀ ਨੂੰ ਚਾਹੁੰਦੇ ਹਨ। ਇਸੀ ਵਾਸਤੇ ਪਰੰਪਰਾ ਰੀਤੀ ਚਲਾਈ ਹੋਈ ਹੈ। ਬਾਰਾਂ ਸਾਲ ਪਿੱਛੋਂ ਕੁੰਭ ਹੁੰਦੇ ਹਨ, ਛੇ ਸਾਲ ਪਿੱਛੋ ਅਰਧ ਕੁੰਭੀਆਂ ਹੁੰਦੀਆਂ ਹਨ ਅਲਹਿਦਾ-ਅਲਹਿਦਾ ਤੀਰਥਾ ਦੀਆਂ। ਉਸ ਬਹਾਨੇ ਮਹਾਂਪੁਰਖ ਇਸ਼ਨਾਨ ਆਦਿ ਦੇ ਬਹਾਨੇ ਉਨ੍ਹਾਂ ਵਿੱਚ ਆਪਣੇ ਚਰਨ ਪਾਉਂਦੇ ਹਨ, ਉਨ੍ਹਾਂ ਦੇ ਪਾਪ ਲਾਹੁੰਦੇ ਹਨ।

ਇਤਿਆਦਿ ਖੈਰ! ਖ਼ਿਆਲ ਕਰੋ, ਬਾਬਾ ਅਮਰਦਾਸ ਜੀ ਨਾਲ ਉਸਨੇ ਗੱਲਬਾਤ ਕੀਤੀ। ਉਹ ਨਿਗੁਰੇ ਦੇ ਹੱਥੋਂ ਖਾਂਦਾ ਨਹੀਂ ਸੀ ਹੁੰਦਾ। ਪਰ ਗ਼ਲਤੀ ਨਾਲ ਆਪ ਜੀ ਤੋਂ ਪੰਜੀਰੀ ਵਗ਼ੈਰਾ ਲੈ ਕੇ ਖਾਂਦਾ ਰਿਹਾ ਹੈ। ਅੱਜ ਪਤਾ ਲੱਗਿਆ ਬਈ ਆਪ ਤਾਂ ਨਿਗੁਰੇ ਹਨ। ਬੜਾ ਘਬਰਾਇਆ, ਚਿੱਤ ਨੂੰ ਖੋਭ ਹੋਇਆ। ਉਸੀ ਵਕਤ ਕੁਛ ਘਬਰਾਹਟ ਵਿੱਚ, ਝੁੰਝਲਾਇਆ ਚਿਹਰਾ: ਆਪ ਤੋਂ ਅਲਹਿਦਾ ਹੋ ਜਾਂਦਾ ਹੈ। ਉਸ ਦਾ ਗਹਿਰਾ ਅਸਰ ਆਪ ਜੀ ਦੇ ਨਰਮ ਦਿਲ ਤੇ ਹੋਇਆ। ਉਸ ਦਿਨ ਤੋਂ ਜ਼ਬਰਦਸਤ ਲਗਨ ਗੁਰੂ ਮਿਲਾਪ ਦੀ ਆਪ ਜੀ ਨੂੰ ਲੱਗੀ। ਦਿਨ ਰਾਤ ਇਸੀ ਲਗਨ ਵਿੱਚ ਬੀਤਦੀ ਹੈ। ਸੋ ਉਹ ਤਾਂ ਚਲਾ ਗਿਆ। ਆਪ ਜੀ ਨੂੰ ਦਿਨ ਰਾਤ ਏਹੀ ਖ਼ਿਆਲ ਰਹਿੰਦਾ ਹੈ। ਉਮਰ: ਬਚਪਨ ਨੂੰ ਜਵਾਨੀ ਖਾ ਗਈ। ਜਵਾਨੀ ਨੂੰ ਬੁਢਾਪੇ ਨੇ ਮੂੰਹ ਪਾਇਆ ਹੈ। ਸੱਠ ਸਾਲ ਦੀ ਆਯੂ ਹੋ ਗਈ ਹੈ। ਤੇ ਪਤਾ ਨਹੀਂ ਕੁਛ ਦਿਨ ਬਾਕੀ ਹੈਨ ਕਿ ਨਾ। ਅਗਰ ਨਿਗੁਰੇ ਪੁਰਸ਼ ਦੇ ਸਰੀਰ ਦਾ ਅੰਤ ਹੋ ਗਿਆ ਉਸਨੂੰ ਫਿਰ ਜਨਮ ਮਰਨ ਹੈ। ਮੁਕਤ ਤਾਂ ਉਸਦੀ ਕਿੱਥੇ ਹੋਣੀ

[੧] (ਮਲਾਰ ਮਹਲਾ ੪ - ੧੨੬੩)

ਹੈ ਬਲਕਿ ਮਾਨੁਖ ਦੇਹ ਵੀ ਨਹੀਂ ਮਿਲਦੀ ਫਿਰ। ਇਤਿਆਦ, ਸੋਚ ਸੋਚ ਕੇ ਬੜਾ ਚਿੱਤ ਨੂੰ ਘਬਰਾਹਟ ਪੈਦਾ ਹੋਇਆ ਕਰੇ। ਮੈਨੂੰ ਨਹੀਂ ਪਤਾ, ਗੁਰੂ ਨੂੰ ਕਿਥੋਂ ਢੂੰਢਾਂ। ਕਿਹੋ ਜਿਹਾ ਗੁਰੂ ਹੁੰਦਾ ਹੈ। ਕੀ ਲੱਛਣ ਹੁੰਦੇ ਹਨ, ਕੁਛ ਪਤਾ ਨਹੀਂ। ਇਤਿਆਦ, ਕਾਫੀ ਦਿਨ ਗੁਜ਼ਰ ਗਏ ਇਸ ਲਗਨ ਦੇ ਵਿੱਚ। ਕੋਈ ਚੀਜ਼ ਚੰਗੀ ਨਹੀਂ ਲੱਗਦੀ। ਨਾ ਖਾਣਾ ਚੰਗਾ ਲੱਗਦਾ ਹੈ, ਨਾ ਨੀਂਦ ਅੱਛੀ ਆਉਂਦੀ ਹੈ। ਨਾ ਹੋਰ ਕੋਈ ਵਸਤੂ ਚੰਗੀ ਲੱਗਦੀ ਹੈ। ਦਿਨ ਰਾਤ ਮਨ ਇਨ੍ਹਾਂ ਵਹਿਣਾਂ ਵਿੱਚ ਹੀ ਰੁੜ੍ਹਿਆ ਚਲਿਆ ਜਾ ਰਿਹਾ ਹੈ।

ਜੇਠ ਹਾੜ ਦੇ ਦਿਨ, ਗ਼ਰਮੀ ਦਾ ਮੌਸਮ, ਲੋਕੀਂ ਗ਼ਰਮੀ ਦੇ ਸਬੱਬ ਕੋਠਿਆਂ ਤੇ ਪੈਂਦੇ। ਅੱਜ ਆਪ ਜੀ ਨੇ ਵੀ ਆਪਣਾ ਖਾਟ, ਆਪਣਾ ਪੰਘੂੜਾ ਕੋਠੇ ਤੇ ਚੜ੍ਹਾ ਲਿਆ ਸੁਵਖਤੇ ਹੀ। ਪਰ ਮਨ ਇਨ੍ਹਾਂ ਵਹਿਣਾਂ ਵਿੱਚ ਹੀ ਰੁੜ੍ਹਿਆਂ ਜਾ ਰਿਹਾ ਹੈ, 'ਮਨਾ! ਬਚਪਨ ਨੂੰ ਜਵਾਨੀ ਖਾ ਗਈ, ਜਵਾਨੀ ਨੂੰ ਬੁਢਾਪਾ; ਪਤਾ ਨਹੀਂ ਕੈ ਦਿਨ ਦੀ ਜ਼ਿੰਦਗੀ ਹੈ। ਨਿਗੁਰੇ ਦਾ ਜੇ ਸਰੀਰ ਅੰਤ ਹੋ ਗਿਆ ਤਾਂ ਮਾਨੁਖ ਦੇਹ ਵੀ ਨਹੀਂ ਮਿਲਦੀ ਹੁੰਦੀ। ਪਤਾ ਨਹੀਂ ਕਿਵੇਂ ਗੁਰੂ ਨੂੰ ਢੂੰਢਾਂ।' ਇਤਿਆਦ ਖ਼ਿਆਲਾਤ ਆ ਕੇ ਮਨ ਵਿੱਚ ਬਹੁਤ ਘਬਰਾਹਟ ਪੈਦਾ ਹੋਇਆ ਕਰੇ। ਜਾਣਦਾ ਉਹੀ ਹੈ

ਲਾਗੀ ਹੋਇ ਸੁ ਜਾਨੈ ਪੀਰ ॥ ਰਾਮ ਭਗਤਿ ਅਨੀਆਲੇ ਤੀਰ ॥[1]

ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥[2]

ਸੋ ਇਉਂ, ਇਸੀ ਤਰ੍ਹਾਂ ਪਹਿਰ ਕੁ ਰਾਤ ਗੁਜ਼ਰ ਗਈ, ਅੱਧੀ ਰਾਤ ਗੁਜ਼ਰ ਗਈ; ਨੀਂਦ ਨਹੀਂ ਪਈ। ਕਿਉਂਕਿ ਚਿੰਤਾਤੁਰ ਪੁਰਸ਼ ਨੂੰ ਨੀਂਦ ਨਹੀਂ ਆਉਂਦੀ ਹੁੰਦੀ। ਦੁਖੀ ਪੁਰਸ਼ ਨੂੰ ਨੀਂਦ ਨਹੀਂ ਆਉਂਦੀ ਹੁੰਦੀ। ਰੋਗੀ ਨੂੰ ਨੀਂਦ ਨਹੀਂ ਆਉਂਦੀ ਹੁੰਦੀ। ਜਿਸਨੇ ਕਰਜ਼ਾ ਦੇਣਾ ਹੋਵੇ, ਉਸਨੂੰ ਚੰਗੀ ਨੀਂਦ ਨਹੀਂ ਆਇਆ ਕਰਦੀ। ਜਿਸ ਦੇ ਘਰ ਵਰ ਪ੍ਰਾਪਤ ਕੰਨਿਆ ਹੈ, ਅਜੇ ਵਰ ਨਾ ਮਿਲਿਆ ਹੋਵੇ ਉਸਨੂੰ ਚੰਗੀ ਨੀਂਦ ਨਹੀਂ ਆਉਂਦੀ ਇਹੋ ਜਿਹੇ ਕਈ ਕਾਰਨਾ ਕਰਕੇ। ਕਿਤੇ-ਕਿਤੇ ਖ਼ੁਸ਼ੀ ਵਿੱਚ ਵੀ ਨੀਂਦ ਉਡ ਜਾਇਆ ਕਰਦੀ ਹੈ। ਆਪ ਜੀ ਨੂੰ ਪਿਛਲਾ ਪਹਿਰ ਰਾਤ੍ਰੀ ਦਾ ਹੋ ਆਇਆ। ਜਿਹੜਾ ਵਾਹਿਗੁਰੂ ਦੇ ਪਿਆਰਿਆਂ ਦੇ ਉੱਠਣ ਦਾ, ਉੱਠ ਕੇ ਇਸ਼ਨਾਨ ਆਦਿ ਕਰਕੇ ਪ੍ਰਭੂ ਦੇ ਧਿਆਨ ਵਿੱਚ ਜੁੜਨ ਦਾ ਸਮਾਂ ਹੈ।

ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥

ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥[3]

ਰਾਤ ਦੇ ਚੌਥੇ ਪਹਿਰ: 'ਦਿਨ ਰਾਤ ਦੇ ਅੱਠ ਪਹਿਰ ਹੁੰਦੇ ਹਨ' ਰਾਤ ਦਾ ਪਿਛਲਾ ਪਹਿਰ ਯਾਨਿ ਚੌਥਾ ਪਹਿਰ: ਵਾਹਿਗੁਰੂ ਦੇ ਪਿਆਰਿਆ ਦੇ ਚਿੱਤ ਵਿੱਚ ਸ਼ੌਕ ਜਾਗਦਾ ਹੈ। ਉਸ ਮੌਕੇ ਕਲਜੁਗ ਦੇ ਜੁੱਲੜ ਵਿੱਚ ਮੋਰੀਆਂ ਕਰ ਕੇ ਉੱਠਦੇ ਹਨ। ਇਸ਼ਨਾਨ ਆਦਿ ਕਰਕੇ ਪ੍ਰਭੂ ਧਿਆਨ ਵਿੱਚ ਜੁੜਦੇ ਹਨ। ਉਸ ਵਕਤ ਦੇ ਧਿਆਨ ਯਾਨਿ ਸਿਮਰਨ ਔਰ ਇਸ਼ਨਾਨ ਦਾ ਫ਼ਲ ਗੁਰੂ ਜੀ ਇਉਂ ਦਰਸਾਂਉਂਦੇ ਹਨ।

*ਧਾਰਨਾ:-*

*ਕਰਿ ਇਸ਼ਨਾਨ ਸਿਮਰ ਪ੍ਰਭ ਅਪਨਾ, ਮਨ ਤਨ ਭਏ ਅਰੋਗਾ ਜੀ* ...੨

*ਅੰਤਰਾ:-*

*ਭਏ ਅਰੋਗਾ ਜੀ, ਮਨ ਤਨ ਭਏ ਅਰੋਗਾ ਜੀ* ...੨

---

[1] (ਗਉੜੀ ਕਬੀਰ ਜੀ - ੩੨੭)

[2] (ਆਸਾ ਮਹਲਾ ੪ ਛੰਤ ਘਰੁ ੪ - ੪੪੯)

[3] (ਵਾਰ ਮਾਝ ਕੀ: ਸਲੋਕ ਮः ੨ - ੧੪੬)

ਇਨਸਾਨ ਮਨ ਕਰਕੇ, ਤਨ ਕਰਕੇ; ਹਰ ਦੋਨਾਂ ਹਾਲਤਾਂ ਕਰਕੇ ਰੋਗੀ ਹੈ, ਬੀਮਾਰ ਹੈ, ਮਰੀਜ਼ ਹੈ। ਬੀਮਾਰ ਆਦਮੀ ਦੁਖੀ ਹੁੰਦਾ ਹੈ, ਸੁਖੀ ਨਹੀਂ ਹੋਇਆ ਕਰਦਾ। ਤਦੇ ਹੀ ਇਹ ਦੁਖੀ ਹੈ। ਸੋ ਇਨ੍ਹਾਂ ਦੋਨਾਂ ਦਾ ਇਲਾਜ ਗੁਰੂ ਜੀ ਇਕੱਠਾ ਹੀ ਦੱਸਦੇ ਹਨ।

**ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ ॥**[1]

ਉਸ ਵਕਤ ਉੱਠ ਕੇ ਅੱਛੀ ਤਰ੍ਹਾਂ ਸੌਚ, ਕੁਰਲਾ, ਦਾਤਨ ਕਰ ਕੇ ਇਸ਼ਨਾਨ ਕਰ। ਇਸ਼ਨਾਨ ਤੋਂ ਬਾਅਦ ਸਿਮਰਨ ਕਰ। ਬਿਰਤੀ ਸਿਮਰਨ ਵਿੱਚ ਜੋੜ ਭਜਨ ਵਿੱਚ ਜੋੜ। ਫ਼ਲ ਕੀ ਹੋਏਗਾ? ਮਨ ਔਰ ਤਨ ਦੋਨਾਂ ਨੂੰ ਅਰੋਗਤਾ ਮਿਲੇਗੀ। ਮਨ ਨੂੰ ਸ਼ਾਂਤੀ ਮਿਲੇਗੀ ਤਨ ਨੂੰ ਅਰੋਗਤਾ ਮਿਲੇਗੀ। ਏਹੀ ਨਹੀਂ ਅੱਗੇ ਦਸਦੇ ਹਨ:

**ਕੋਟਿ ਬਿਘਨ ਲਾਥੇ ਪ੍ਰਭ ਸਰਣਾ ਪ੍ਰਗਟੇ ਭਲੇ ਸੰਜੋਗਾ ॥੧॥**

ਇਉਂ ਕਰਨ ਕਰਕੇ ਪ੍ਰਭੂ ਦੀ ਸ਼ਰਨ ਗਿਰਨ ਕਰਕੇ ਕਰੋੜਾਂ ਹੀ ਵਿਘਨ ਦੂਰ ਹੋਣਗੇ, ਵਿਹਾਰ ਪ੍ਰਮਾਰਥ ਦੇ। ਅੱਗੇ ਵਾਸਤੇ ਇਨਸਾਨ ਦੀ ਕਿਸਮਤ ਚੰਗੀ ਹੋਵੇਗੀ। ਇਹਦਾ ਇਹ ਫ਼ਲ ਹੋਵੇਗਾ।

ਸੋ, ਉਹ ਵਕਤ ਹੋ ਆਇਆ। ਬੀਬੀ ਅਮਰੋ: ਸਾਹਿਬ ਗੁਰੂ ਅੰਗਦ ਦੇਵ ਮਹਾਰਾਜ ਜੀ ਦੀ ਸਪੁੱਤਰੀ: ਜਿੱਥੇ ਸੇਵਾ ਭਜਨ ਦਾ ਅਧਿਕਾਰ ਆਦਮੀਆਂ ਨੂੰ ਹੈ ਉੱਥੇ ਬੀਬੀਆਂ ਨੂੰ ਵੀ ਹੈ। ਕਈ ਕੁ ਲੋਕ ਕਹਿੰਦੇ ਹਨ, ਕਈ ਮਤ ਮਤਾਂਤਰਾਂ ਦਾ ਖ਼ਿਆਲ ਹੈ, ਬਈ ਜ਼ਨਾਨੀਆਂ ਦੀ ਲੜਕੀਆਂ ਦੀ ਕਲਿਆਣ ਨਹੀਂ ਹੁੰਦੀ। ਅਗਲਾ ਜਨਮ ਮਾਨੁਖ ਦਾ ਮਿਲੇਗਾ, ਫਿਰ ਕਲਿਆਣ ਹੋਏਗੀ। ਲੇਕਿਨ ਇਹ ਖ਼ਿਆਲ ਗ਼ਲਤ ਹੈ। ਕਲਿਆਣ ਮੁਕਤ ਬ੍ਰਹਮ ਗਿਆਨ ਸੇ ਹੈ। ਬ੍ਰਹਮ ਗਿਆਨ ਹਮੇਸ਼ਾ ਬੁੱਧ ਨੂੰ ਹੋਣਾ ਹੈ। ਬੁੱਧ ਜਿੱਥੇ ਇਨਸਾਨ ਨੂੰ, ਇਨ੍ਹਾਂ ਨੂੰ ਵੀ ਹੈ। ਜਿੱਥੇ ਅੱਜ ਮਨਿਸਟਰ (Minister) ਵੀ ਹਨ, ਮਜਿਸਟਰੇਟ (Magistrate) ਵੀ ਹਨ, ਡੀ.ਸੀ. (D.C.) ਵੀ ਹਨ; ਹੋਰ ਕੀ ਬ੍ਰਹਮ ਗਿਆਨ ਹੀ ਨਹੀਂ ਹੁੰਦਾ? ਬ੍ਰਹਮ ਗਿਆਨ ਤਾਂ ਜੁਗਾਂ ਜੁਗਾਤਰਾਂ ਤੋਂ ਚਲਿਆ ਆ ਰਿਹਾ ਹੈ ਇਨ੍ਹਾਂ ਨੂੰ। ਰਾਣੀ ਚੁੜਾਲਾਂ ਵਰਗੀਆਂ ਬ੍ਰਹਮ ਗਿਆਨਣਾਂ ਹੋਈਆਂ ਹਨ। ਗਾਰਗੀ ਜੈਸੀਆਂ, ਜਿਨ੍ਹਾਂ ਤੋਂ ਬੜੇ ਬੜੇ ਉਪਦੇਸ਼ ਲੈਂਦੇ; ਹੋਰ ਬੇਅੰਤ ਗੁਰੂ ਘਰ ਦੇ ਵਿੱਚ ਮਾਈ ਭਾਗੋ ਵਰਗੀਆਂ ਅਵਧੂਤ ਅਵਸਥਾ ਵਾਲੀਆਂ ਬ੍ਰਹਮ ਗਿਆਨਣਾਂ। ਸੋ, ਇਸ ਕਰਕੇ ਭਗਤੀ ਗਿਆਨ ਹਰ ਇੱਕ ਦਾ ਅਧਿਕਾਰ ਹੈ।

ਸੋ, ਬੀਬੀ ਅਮਰੋ, ਗੁਰੂ ਅੰਗਦ ਦੇਵ ਮਹਾਰਾਜ ਜੀ ਦੀ ਸਪੁੱਤਰੀ, ਆਪ ਜੀ ਦੇ ਭਤੀਜੇ ਨੂੰ ਵਿਆਹੀ ਹੋਈ ਸੀ ਯਾਨਿ ਬਾਬਾ ਅਮਰ ਦਾਸ ਜੀ ਦੇ ਭਤੀਜੇ ਨੂੰ ਵਿਆਹੀ ਹੋਈ ਸੀ। ਰੋਜ਼ ਪਿਛਲੇ ਪਹਿਰ ਉੱਠ ਕੇ ਇਸ਼ਨਾਨ ਆਦਿ ਕਰਕੇ ਉਸਨੇ ਪਹਿਲੇ ਕੁਛ ਦੇਰ ਚੁੱਪ ਚਾਪ ਸਿਮਰਨ ਅਭਿਆਸ, ਅਜਪਾ ਜਾਪ ਜਪਣਾ। ਉਸ ਤੋਂ ਬਾਅਦ ਘਰ ਦਾ ਕੰਮ ਦੁੱਧ ਆਦਿ ਰਿੜਕਣਾ ਸ਼ੁਰੂ ਕਰਨਾ ਔਰ ਅੰਮ੍ਰਿਤ ਵੇਲੇ ਦੀ ਬਾਣੀ ਪੜ੍ਹਨੀ ਸ਼ੁਰੂ ਕਰਨੀ। ਇਉਂ ਅੱਜ ਵੀ ਉਸਨੇ ਇਸ਼ਨਾਨ ਆਦਿ ਕਰਕੇ ਕੁਛ ਦੇਰ ਚੁੱਪ ਚਪਾਤੇ ਸਿਮਰਨ:

ਸਿਮਰਨ ਦੋ ਕਿਸਮ ਦਾ, ਇੱਕ 'ਜਾਪ' ਹੁੰਦਾ ਹੈ ਇੱਕ 'ਅਜਪਾ' ਹੁੰਦਾ ਹੈ। ਸਾਧਸੰਗਤ! 'ਜਾਪ' ਜ਼ੁਬਾਨ ਹਿਲਾ ਕੇ ਕੀਤਾ ਜਾਵੇ ਉਸਨੂੰ ਜਾਪ ਕਹਿੰਦੇ ਹਨ। ਜਿੱਥੇ ਜ਼ੁਬਾਨ ਨਾ ਹਿੱਲੇ, ਖ਼ਿਆਲ ਹੀ ਕੰਮ ਕਰੇ ਉਹਨੂੰ 'ਅਜਪਾ' ਕਹਿੰਦੇ ਹਨ।

**ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥**[2]

---

[1] (ਸੋਰਠਿ ਮਹਲਾ ੫ – ੬੧੧)

[2] (ਵਾਰ ਮਲਾਰ ਕੀ ਮਹਲਾ ੧ – ੧੨੯੧)

ਇਸ ਦੇ ਬਹੁਤ ਸਾਰੇ ਤਰੀਕੇ ਹਨ। 'ਸਵਾਸ ਸਵਾਸ' ਵੀ ਅਜਪਾ ਹੁੰਦਾ ਹੈ। 'ਮਧਮਾ' ਬਾਣੀ ਵਿੱਚ ਵੀ ਹੁੰਦਾ ਹੈ। 'ਪਸੰਤੀ' ਵਿੱਚ ਵੀ ਹੁੰਦਾ ਹੈ। 'ਪਰਾ' ਬਾਣੀ ਵਿੱਚ ਵੀ ਹੁੰਦਾ ਹੈ। 'ਤ੍ਰਿਕੁਟੀ' ਵਿੱਚ ਵੀ ਹੁੰਦਾ ਹੈ। 'ਦਸਵੇਂ ਦਵਾਰ' ਵਿੱਚ ਵੀ ਹੁੰਦਾ ਹੈ। ਯਾਨਿ 'ਅਜਪਾ' ਦੇ ਰੋਮ ਰੋਮ ਵਿੱਚੋਂ ਵੀ ਨਾਮ ਦੀ ਧੁਨੀ ਆਉਂਦੀ ਹੈ। ਅਭਿਆਸ: ਜੈਸੀ ਜੈਸੀ ਅਵਸਥਾ ਕਿਸੇ ਨੇ ਪਰਪੱਕ ਕਰ ਲਈ ਹੈ, ਮਹਾਂਪੁਰਖ ਦੇ ਇਸ਼ਾਰੇ ਦੇ ਮੁਤਾਬਕ; ਵੈਸਾ ਉਸ ਦਾ ਅਜਪਾ ਸ਼ੁਰੂ ਹੋ ਜਾਂਦਾ ਹੈ। ਕਦੇ ਵੀ ਨਹੀਂ ਵਿਸਰਦਾ, ਅੱਠੇ ਪਹਿਰ ਚਉਹਠ ਘੜੀ। ਨਾਮ ਦੀ ਅਵਸਥਾ ਦੀ ਬਾਬਤ ਇਹ ਦਸਿਆ ਹੈ:

ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥[1]

ਨਉ ਨਿਧੀਆਂ ਦਾ ਦਾਤਾ, ਪ੍ਰਭੂ ਦਾ ਨਾਮ। ਏਹਦਾ ਵਿਸਰਾਮ ਸਰੀਰ ਵਿੱਚ ਹਰ ਇੱਕ ਸਰੀਰ ਵਿੱਚ ਹੈ। ਪੈਰ ਦੇ ਅੰਗੂਠੇ ਤੋਂ ਸਿਰ ਦੀ ਚੋਟੀ ਤੱਕ ਏਹਦਾ ਨਿਵਾਸ ਹੈ। ਪਰ ਸੁਣ ਨਹੀਂ ਸਕੀਦਾ।

ਸੋ ਆਉ, ਇਉਂ ਪਹਿਲੇ ਕੁਛ ਦੇਰ ਸਿਮਰਨ ਕੀਤਾ, ਬੀਬੀ ਅਮਰੋ ਨੇ। ਉਸ ਤੋਂ ਬਾਅਦ ਦੁੱਧ ਰਿੜਕਨਾ ਸ਼ੁਰੂ ਕਰ ਦਿੱਤਾ। ਕਿਉਂਕਿ ਪਿੰਡਾਂ ਦੇ ਵਿੱਚ ਦੁੱਧ ਆਦਿ ਰਿੜਕਨਾ ਜ਼ਰੂਰੀ ਹੁੰਦਾ ਹੈ, ਦੁੱਧ ਰਿੜਕਨਾ ਸ਼ੁਰੂ ਕੀਤਾ। ਅੰਮ੍ਰਿਤ ਵੇਲੇ ਦੀ ਬਾਣੀ ਸ੍ਰੀ ਆਸਾ ਜੀ ਦੀ ਵਾਰ; ਉਸ ਦਾ ਪਾਠ ਵੀ ਨਾਲ ਨਾਲ ਸ਼ੁਰੂ ਕਰ ਦਿੱਤਾ।

ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥[2]

ਭਜਨ ਕਰਨ ਵਾਲੇ ਕੁਛ ਇਕਾਂਤ ਬੈਠ ਕੇ ਲਿਵ ਲਾਉਂਦੇ ਹਨ। ਕੁਛ ਸੰਗਤ ਵਿੱਚ ਜੁੜ ਕੇ, ਇਹ ਵੀ ਭਜਨ ਹੈ। ਇਕਾਂਤ ਬੈਠ ਕੇ ਵੀ ਹੈ ਔਰ ਕੰਮ ਕਾਰ ਦੇ ਦੌਰਾਨ ਵਿੱਚ ਵੀ ਹੋ ਸਕਦਾ ਹੈ; ਬਸ਼ਰਤੇ ਕਿ ਕੰਮ ਦਿਮਾਗ਼ੀ ਨਾ ਹੋਵੇ, ਖ਼ਿਆਲ ਦਾ ਨਾ ਹੋਵੇ। ਤੁਰਦੇ ਫਿਰਦੇ ਹੋਰ ਹੱਥੀਂ ਕੰਮ ਕਾਰ ਕਰਨ ਵੇਲੇ। ਦਿਮਾਗ਼ੀ ਕੰਮ ਦੇ ਵਿੱਚ ਥੋੜ੍ਹਾ-ਥੋੜ੍ਹਾ ਜਿਹੜਾ ਸਮਾਂ ਮਿਲਦਾ ਰਹੇ, ਜਿਹੜੇ ਪ੍ਰੇਮੀ ਹਨ, ਉਸਨੂੰ ਸਵਾਰ ਸਕਦੇ ਹਨ। ਸੋ ਇਉਂ, ਕਰਕੇ, ਹੱਥੀਂ ਦੁੱਧ ਰਿੜਕਨਾ ਸ਼ੁਰੂ ਕਰ ਦਿੱਤਾ ਔਰ ਅੰਮ੍ਰਿਤ ਵੇਲੇ ਦੀ ਬਾਣੀ 'ਸ੍ਰੀ ਆਸਾ ਜੀ ਦੀ ਵਾਰ' ਉਹਦਾ ਵੀ ਜ਼ੁਬਾਨ ਦੇ ਨਾਲ ਪਾਠ ਕਰਨਾ ਸ਼ੁਰੂ ਕਰ ਦਿੱਤਾ। ਕਿਉਂਕਿ ਟਿਕ-ਟਿਕਾ ਦਾ ਸਮਾਂ ਸੀ। ਬਾਬਾ ਅਮਰ ਦਾਸ ਜੀ ਨੂੰ ਸਾਰੀ ਰਾਤ ਨੀਂਦ ਨਹੀਂ ਸੀ ਪਈ। ਗੁਰੂ ਮਿਲਾਪ ਦੀ ਲਗਨ ਦੇ ਵਿੱਚ ਉਨ੍ਹਾਂ ਦਾ ਚਿੱਤ ਤੜਪ ਰਿਹਾ ਸੀ। ਸੋ ਬੀਬੀ ਨੇ ਪਹਿਲਾ ਹੀ ਸਲੋਕ ਆਇਆ ਆਸਾ ਜੀ ਦੀ ਵਾਰ ਦਾ; ਉਹਦੀ ਆਵਾਜ਼ ਇਉਂ ਆਪ ਜੀ ਦੇ ਕੰਨ ਵਿੱਚ ਪੈਂਦੀ ਹੈ:

*ਧਾਰਨਾ:-*

*ਜਾਵਾਂ ਬਲਿਹਾਰ, ਜੀ ਮੈਂ ਆਪਣੇ ਗੁਰਾਂ ਤੋਂ* ...2

*ਅੰਤਰਾ:-*

*ਆਪਣੇ ਗੁਰਾਂ ਤੋਂ, ਜੀ ਮੈਂ ਆਪਣੇ ਗੁਰਾਂ ਤੋਂ* ...2

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥੧॥[3]

---

[1] (ਗਉੜੀ ਸੁਖਮਨੀ, ਮਃ ੫ - ੨੯੩)

[2] (ਸਲੋਕ ਭਗਤ ਨਾਮਦੇਵ ਜੀ - ੧੩੭੫)

[3] (ਆਸਾ ਮਹਲਾ ੧॥ ਵਾਰ ਸਲੋਕਾ ਨਾਲਿ - ੪੬੨)

ਗੁਰਬਾਣੀ ਸੁਖੈਨ ਤੋਂ ਸੁਖੈਨ ਵੀ ਹੈ, ਮੁਸ਼ਕਿਲ ਤੋਂ ਮੁਸ਼ਕਿਲ ਵੀ ਹੈ। ਪਰ ਏਹ ਤਾਂ ਬੜੀ ਸੁਖੈਨ ਹੈ, ਜੀਹਦਾ ਮਤਲਬ: ਗੁਰੂ ਤੋਂ ਬਲਿਹਾਰੀ ਜਾਵਾਂ। ਦਿਹਾੜੀ ਵਿੱਚ, ਦਿਨ ਵਿੱਚ ਸੌ ਵਾਰੀ ਬਲਿਹਾਰੇ ਜਾਵਾਂ। ਕਿਉਂ ਜੀ? ਜਿਸਨੇ:

ਪਸੂ ਪਰੇਤਹੁੰ ਦੇਵ ਕਰ ਪੂਰੇ ਸਤਿਗੁਰ ਦੀ ਵਡਿਆਈ ॥[1]

ਪਸ਼ੂ ਪਰੇਤ ਤੋਂ ਦੇਵਤਾ ਬਣਾ ਦਿੱਤਾ।

ਮਨੁੱਖਾਂ ਵਿੱਚ ਪਸ਼ੂ ਵੀ ਹਨ, ਪ੍ਰੇਤ ਵੀ ਹਨ। ਜਿਹੋ ਜਿਹੀ ਕਿਸੇ ਦੀ ਬਿਰਤੀ, ਜਿਹੋ ਜਿਹੇ ਖ਼ਿਆਲਾਤ, ਕਰਤਬ; ਵੈਸਾ ਹੀ ਉਸਨੂੰ ਦਰਜਾ ਮਿਲਦਾ ਹੈ। ਜਿਹੜੇ ਖਾਣ-ਪੀਣ ਤੱਕ ਹੀ ਮਹਿਦੂਦ ਹਨ; ਭਾਵੇਂ ਕੁਛ ਵੀ ਹੈ, ਕਿਸੇ ਦਾ ਹੱਕ ਮਾਰ ਲਿਆ, ਕੁਛ ਕਰ ਲਿਆ; ਉਨ੍ਹਾਂ ਨੂੰ ਹੈਵਾਨਾ ਦਾ ਦਰਜਾ ਦਿੱਤਾ ਹੈ। ਜਿਨ੍ਹਾਂ ਦੀ ਛਲੀਆਂ ਬਿਰਤੀ ਹੈ ਉਹਨੂੰ 'ਪ੍ਰੇਤ ਸੁਭਾਵ ਜਿਨ੍ਹਾਂ ਦਾ ਪਰਧਾਨ ਹੈ' ਉਹਨੂੰ ਪ੍ਰੇਤ ਕਿਹਾ ਜਾਂਦਾ ਹੈ। ਪਸ਼ੂ ਪ੍ਰੇਤ। ਇਸੀ ਤਰ੍ਹਾਂ ਜਿਨ੍ਹਾਂ ਦੇ ਦੈਵੀ ਸੁਭਾਵ ਪਰਧਾਨ ਹਨ, ਦੇਵਤਿਆਂ ਵਾਲੇ; ਉਹਨੂੰ ਦੇਵਤਾ ਕਿਹਾ ਜਾਦਾ ਹੈ ਦੁਨੀਆਂ ਵਿੱਚ। ਗੁਰੂ ਸ਼ਰਨ ਵਿੱਚ ਆ ਕੇ ਦੇਵਤਾ ਸੁਭਾਵ ਪ੍ਰਾਪਤ ਹੁੰਦਾ ਹੈ। ਅਸਲੀ ਸੁਭਾਵ ਇਸ ਦਾ ਦੈਵੀ ਸੁਭਾਵ ਹੀ ਹੈ। ਦੂਸਰੇ ਓਪਰੇ ਸੁਭਾਵ ਇਸ ਨੂੰ ਕਾਰਜ ਸਿੱਧੀ ਵਾਸਤੇ ਮਿਲੇ ਹੋਏ ਹਨ। ਸਰੀਰ ਦੇ ਚੰਦ ਦਿਨ, ਜਿਹੜਾ ਇਸ ਨੂੰ ਮਿਲਿਆ ਹੈ; ਉਸ ਦੀ ਕਾਰਜ ਸਿੱਧੀ ਵਾਸਤੇ ਓਪਰੇ ਸੁਭਾਵ ਇਸਨੂੰ: ਅਸਲੀ ਸੁਭਾਅ ਇਸਦਾ ਜੀਵ ਦਾ ਦੇਵਤਾ ਸੁਭਾਵ ਹੀ ਹੈ।

ਸੋ ਇਉਂ ਕਰਕੇ, ਇਹੋ ਜਿਹੇ ਗੁਰੂ ਤੋਂ ਸੌ ਵਾਰੀ ਦਿਹਾੜੀ ਵਿੱਚ ਬਲਿਹਾਰੇ ਜਾਣਾ ਬਹੁਤ ਥੋੜਾ ਹੈ।

ਫਿਰ ਅੱਗੇ:

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥[2]

*ਧਾਰਨਾ:-*

*ਪਿਆਰੇ ਗੁਰ ਬਿਨ ਘੋਰ ਅੰਧੇਰਾ, ਚੰਦ ਭਾਵੇਂ ਸੌ ਚੜ੍ਹਜੇ* ...੨

*ਅੰਤਰਾ:-*

*ਮੇਰੇ ਪਿਆਰੇ! ਚੰਦ ਭਾਵੇਂ ਸੌ ਚੜ੍ਹਜੇ* ...੨
*ਵਾਹ ਵਾਹ! ਵਾਹ ਵਾਹ! ਚੰਦ ਭਾਵੇਂ ਸੌ ਚੜ੍ਹਜੇ* ...੨

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥[3]

ਮਨ ਦੇ ਅੰਦਰ ਇੱਕ ਅੰਧੇਰਾ ਹੈ ਜਿਸ ਨੂੰ ਅਗਿਆਨ ਦਾ ਅੰਧੇਰਾ ਕਿਹਾ ਜਾਂਦਾ ਹੈ; ਸਾਰੇ ਦੁੱਖਾਂ ਦਾ ਮੂਲ, ਜਿਸ ਦੀ ਬਾਬਤ ਇਉਂ ਦਸਿਆ ਹੈ:

ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥ ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥੧॥[4]

---

[1] (ਵਾਰਾਂ ਭਾਈ ਗੁਰਦਾਸ ਜੀ - ਵਾਰ ੧੦ ਪਉੜੀ ੧੫)
[2] (ਆਸਾ ਮਹਲਾ ੧ ॥ ਵਾਰ ਸਲੋਕਾ ਨਾਲਿ: ਮਹਲਾ ੨ - ੪੬੩)
[3] (ਆਸਾ ਮਹਲਾ ੧ ॥ ਵਾਰ ਸਲੋਕਾ ਨਾਲਿ: ਮਹਲਾ ੨ - ੪੬੩)
[4] (ਗਉੜੀ ਕਬੀਰ ਜੀ - ੩੨੫)

ਉਸ ਅੰਧੇਰੇ ਵਿੱਚ ਭਾਵੇਂ ਰਾਜਾ ਹੈ, ਭਾਵੇਂ ਗ਼ਰੀਬ ਹੈ; ਦੋਵੇਂ ਦੁਖੀ ਹਨ। ਘੁੱਪ ਹਨੇਰਾ ਹੋਵੇ, ਕਾਨੂੰਨੇ ਕੁਦਰਤ ਕਿਸੇ ਦਾ ਲਿਹਾਜ਼ ਨਹੀਂ ਨਾ ਕਰਦੀ! ਘੁੱਪ ਅੰਧੇਰਾ ਹੋਵੇ, ਘੋਰ ਘਣਾ ਜੰਗਲ ਹੋਵੇ, ਹੱਥ ਮਾਰਿਆਂ ਦੀਂਹਦਾ ਨਾ ਹੋਵੇ; ਭਾਵੇਂ ਉੱਥੇ ਗ਼ਰੀਬ ਚਲਿਆ ਗਿਆ, ਭਾਵੇਂ ਬਾਦਸ਼ਾਹ ਚਲਿਆ ਗਿਆ ਹੋਵੇ, ਦੋਵੇਂ ਦੁਖੀ ਹੋਣਗੇ। ਇਸੀ ਤਰ੍ਹਾਂ ਜਿਹੜਾ ਮਨ ਦੇ ਅੰਦਰ ਜਿਹੜਾ ਅਗਿਆਨ ਰੂਪੀ ਅੰਧੇਰਾ ਹੈ, ਉਸ ਅਗਿਆਨ ਦੇ ਅੰਧੇਰੇ ਵਿੱਚ ਕੋਈ ਵੀ ਸੁਖੀ ਨਹੀਂ। ਜਿੰਨੀ ਦੇਰ ਤੱਕ ਉਹ ਅੰਧੇਰਾ ਦੂਰ ਨਹੀਂ ਹੁੰਦਾ; ਉਸਨੂੰ ਦੂਰ ਕਰਨ ਵਾਸਤੇ ਗੁਰੂ ਦਾ ਗਿਆਨ ਹੀ ਸਮੱਰਥ ਹੈ। ਗੁਰੂ ਤੋਂ ਰੋਸ਼ਨੀ ਮਿਲਦੀ ਹੈ, ਜਿਹੜੀ ਉਸ ਅੰਧੇਰੇ ਨੂੰ ਦੂਰ ਕਰਦੀ ਹੈ। ਵਰਨਾ

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥[1]

ਆਸਮਾਨ ਵਿੱਚ ਸੌ ਚੰਦ੍ਰਮਾ, ਹਜ਼ਾਰ ਸੂਰਜ ਇੱਕ ਲਖਤ ਚੜ੍ਹ ਜਾਵੇ, ਇਤਨੀ ਰੌਸ਼ਨੀ ਹੋ ਜਾਵੇ; ਇਤਨੀ ਰੌਸ਼ਨੀ ਹੋ ਜਾਣ ਦੇ ਬਾਵਜੂਦ ਵੀ ਉਹ ਅਗਿਆਨ ਦਾ ਅੰਧੇਰਾ, ਬਿਨਾਂ ਗੁਰੂ ਦੀ ਕ੍ਰਿਪਾ ਤੋਂ ਕਦੇ ਦੂਰ ਨਹੀਂ ਹੋ ਸਕਦਾ। ਤਾਂ ਤੇ ਗੁਰੂ ਦੀ ਕਿਤਨੀ ਮਹਿਮਾ ਹੋਈ। ਇਹ ਬਚਨ ਬਾਬਾ ਅਮਰਦਾਸ ਜੀ ਦੇ ਕੰਨ ਵਿੱਚ: ਕੋਠੇ ਤੇ ਪਹਿਲਾਂ ਪਏ ਸਨ, ਨੀਂਦ ਨਹੀਂ ਸੀ ਆਈ। ਜਦੋਂ ਚਿੰਤਾ ਹੋਵੇ ਭਾਵੇਂ ਪਿਆ ਹੈ, ਭਾਵੇਂ ਬੈਠਾ ਹੈ, ਨੀਂਦ ਕਿੱਥੇ ਆਉਂਦੀ ਹੈ। ਸੋ ਫਿਰ ਉੱਠ ਕੇ ਬੈਠ ਜਾਂਦੇ ਹਨ: ਕੰਨ ਵਿੱਚ ਇਹ ਆਵਾਜ਼ ਪੈਣ ਲੱਗੀ। ਕੰਨ ਦੇ ਡੂਨਿਆਂ ਦੁਆਰਾ ਇਸ ਅੰਮ੍ਰਿਤ ਨੂੰ ਪਾਨ ਕਰਨ ਲੱਗ ਪਏ। ਹੈਰਾਨ ਹੋ ਰਹੇ ਹਨ! ਕਿਉਂਕਿ ਗੁਰਬਾਣੀ ਹਰ ਕਿਸਮ ਦੇ ਅਧਿਕਾਰੀ ਦੀ ਦੁਆਈ ਕਰਦੀ ਹੈ। ਉਨ੍ਹਾਂ ਨੂੰ ਗੁਰੂ ਮਿਲਾਪ ਦੇ ਵਾਸਤੇ ਤੜਪ ਸੀ। ਉਹੋ ਜੇਹੇ ਬਚਨ ਇਨ੍ਹਾਂ ਨੂੰ ਬਹੁਤ ਚੰਗੇ ਔਰ ਅੱਛੀ ਤਰ੍ਹਾਂ ਸਮਝ ਆਉਂਦੇ ਹਨ। ਹੈਰਾਨ ਹੋ ਰਹੇ ਹਨ! ਸਾਡੇ ਘਰੋਂ ਆਵਾਜ਼ ਆ ਰਹੀ ਹੈ। ਇਸ ਗੱਲ ਦੀ ਪੁਸ਼ਟੀ ਹੋ ਰਹੀ ਹੈ। ਪਤਾ ਨਹੀਂ ਕਿਸ ਬਜ਼ੁਰਗ ਦਾ ਕਲਾਮ ਹੈ, ਕਿਸ ਦੇ ਬਚਨ ਹਨ। ਹੈਰਾਨ ਹੋ ਰਹੇ ਹਨ, ਹੈਰਾਨੀ ਦੀ ਹੱਦ ਨਹੀਂ। ਅੱਗੇ ਜਿਉਂ ਜਿਉਂ ਪਾਠ ਹੋ ਰਿਹਾ ਹੈ ਸ੍ਰੀ ਆਸਾ ਜੀ ਦੀ ਵਾਰ ਦਾ ਇਸ ਵਿਸ਼ੇ ਤੇ ਜਿਹੜੇ ਬਚਨ ਆਉਂਦੇ ਹਨ ਆਪ ਜੀ ਨੂੰ ਅੱਛੀ ਤਰ੍ਹਾਂ ਨਿੱਖਰਮੇ ਸਮਝ ਆਉਂਦੇ ਹਨ।

ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥
ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ ॥
ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ ॥
ਜਗਜੀਵਨੁ ਦਾਤਾ ਪਾਇਆ ॥੬॥[2]

ਵਾਹਿਗੁਰੂ ਹਮੇਸ਼ਾ ਹਰ ਇੱਕ ਨੂੰ ਨਾਲ ਹੈ।

ਕਿ ਜ਼ਾਹਰ ਜ਼ਹੂਰ ਹੈਂ ॥ ਕਿ ਹਾਜ਼ਰ ਹਜ਼ੂਰ ਹੈਂ ॥[3]

ਕਦੇ ਵੀ ਕਿਸੇ ਨੂੰ ਦੂਰ ਨਹੀਂ। ਪਰ ਇਤਨਾ ਨਜ਼ਦੀਕ ਤਰ ਹੋਣ ਦੇ ਬਾਵਜੂਦ ਵੀ ਉਸਨੂੰ ਬਿਨਾਂ ਗੁਰੂ ਦੀ ਕ੍ਰਿਪਾ ਤੋਂ ਕਿਸੇ ਨੇ ਪ੍ਰਾਪਤ ਨਹੀਂ ਕੀਤਾ। ਕਿਉਂ ਨਹੀਂ ਕੀਤਾ? 'ਸਤਿਗੁਰ ਵਿਚਿ ਆਪੁ ਰਖਿਓਨੁ'

[1] (ਆਸਾ ਮਹਲਾ ੧ ॥ ਵਾਰ ਸਲੋਕਾ ਨਾਲਿ: ਮਹਲਾ ੨ - ੪੬੩)
[2] (ਆਸਾ ਮਹਲਾ ੧ ॥ ਵਾਰ ਸਲੋਕਾ ਨਾਲਿ: ਪਉੜੀ - ੪੬੬)
[3] (ਅਕਾਲ ਉਸਤਤਿ ਪਾ: ੧੦)

ਗੁਰੂ ਨੇ ਉਸਨੂੰ ਸਹੀ ਕੀਤਾ ਹੈ, ਪ੍ਰਗਟ ਕੀਤਾ ਹੈ। 'ਕਰਿ ਪਰਗਟੁ ਆਖਿ ਸੁਣਾਇਆ' ਅਧਿਕਾਰੀ ਜਨਾਂ ਨੂੰ ਪ੍ਰਗਟ ਕਰਕੇ ਦਿਖਾ ਦਿੱਤਾ ਹੈ। ਇਹ ਬਚਨ ਵੀ ਇਹੋ ਜਿਹੇ ਅੱਛੀ ਤਰ੍ਹਾਂ ਸਮਝ ਆ ਰਹੇ ਹਨ। ਇਸੀ ਤਰ੍ਹਾਂ ਬਾਰ੍ਹਵਾਂ ਸਲੋਕ ਆ ਜਾਂਦਾ ਹੈ।

ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥
ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥੫॥[੧]

ਫਿਰ ਮਨ ਜਿਹੜਾ ਹੈ ਸਾਰੇ ਝਗੜੇ ਝਾਟਿਆਂ ਦਾ ਮੂਲ ਮਨ ਹੈ। "ਹੇ ਰਾਮ ਜੀ!" ਵਸ਼ਿਸ਼ਟ ਜੀ ਕਹਿੰਦੇ ਹਨ, "ਤਮਾਮ ਉਪੱਦ੍ਰਵੋਂ ਕੋ ਦੇਨੇ ਵਾਲਾ ਯੇਹ ਮਨ ਹੈ। ਜਿਤਨੀ ਦੇਰ ਤੱਕ ਇਸ ਮਨ ਨੂੰ ਜਯ ਨਹੀਂ ਕਰਦਾ ਪਰਮ ਪਦਵੀ ਦੀ ਪ੍ਰਾਪਤੀ ਹੋ ਨਹੀਂ ਸਕਦੀ।" ਇਸ ਮਨ ਨੂੰ ਗੁਰੂ ਗਿਆਨ ਤੋਂ ਬਿਨਾਂ ਕਿਸੇ ਨੇ ਜਯ ਕੀਤਾ ਨਹੀਂ। ਹੋਰ ਕੋਈ ਉਪਾਵ ਨਹੀਂ, ਇਸ ਮਨ ਨੂੰ ਜਿੱਤਣ ਵਾਸਤੇ। ਇਸ ਵਾਸਤੇ ਦੱਸਦੇ ਹਨ।

ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥
ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥੫॥

*ਮਨ ਪੰਛੀ ਤਬ ਲਗ ਉਡੇ ਜਬ ਲਗ ਵਿਸ਼ੇ ਵਾਸਨਾ ਮਾਹਿ।*
*ਗਿਆਨ ਬਾਜ਼ ਦੀ ਝਪਟ ਮੇਂ ਜਬ ਲਗ ਆਇਓ ਨਾਹਿ।*

ਪਹਿਲੇ ਸਮਿਆਂ ਵਿੱਚ ਲੋਕੀਂ ਬਾਜ਼ ਰੱਖਦੇ ਸਨ, ਜਾਨਵਰਾਂ ਦਾ ਸ਼ਿਕਾਰ ਕਰਦੇ ਸਨ। ਜਾਨਵਰ ਦੇ ਪਿੱਛੇ ਬਾਜ਼ ਨੂੰ ਛੱਡ ਦੇਣਾ। ਬਾਜ਼ ਨੇ ਜਾਨਵਰ ਨੂੰ ਆਪਣੇ ਪੰਜਿਆਂ ਵਿੱਚ ਪਕੜ ਕੇ ਲੈ ਆਉਣਾ। ਇਸੀ ਤਰ੍ਹਾਂ ਮਨ ਨੂੰ ਇੱਕ ਪੰਛੀ ਦੀ ਨਿਆਈਂ ਦਸਿਆ ਹੈ। ਮਨ ਪੰਛੀ ਦੀਆਂ ਉਡਾਰੀਆਂ ਉਤਨੀ ਦੇਰ ਤੱਕ ਹਨ *'ਮਨ ਪੰਛੀ ਤਬ ਲਗ ਉਡੇ'* ਉਨੀ ਦੇਰ ਤੱਕ ਇਹਦੀਆਂ ਉਡਾਰੀਆਂ ਹਨ *'ਜਬ ਲਗ ਵਿਸ਼ੇ ਵਾਸ਼ਨਾ ਮਾਹਿ'* ਜਿਤਨੀ ਦੇਰ ਤੱਕ ਵਿਸ਼ੇ ਵਾਸਨਾ ਵਿੱਚ ਹੈ। *'ਗਿਆਨ ਬਾਜ਼ ਕੀ ਝਪਟ ਮੇਂ ਜਬ ਲਗ ਆਇਓ ਨਾਹਿ'* ਜਿਤਨੀ ਦੇਰ ਤੱਕ ਬ੍ਰਹਮ ਗਿਆਨ ਰੂਪੀ ਬਾਜ਼ ਦੇ ਝਪੱਟੇ ਵਿੱਚ ਆ ਨਹੀਂ ਗਿਆ, ਓਨੀ ਦੇਰ ਤੱਕ ਮਨ ਰੂਪੀ ਪੰਛੀ ਦੀਆਂ ਉਡਾਰੀਆਂ ਹਨ। ਜਦੋਂ ਬ੍ਰਹਮ ਗਿਆਨ ਦੇ ਝਪੱਟੇ ਵਿੱਚ ਆ ਗਿਆ ਇਹਦੀਆਂ ਉਡਾਰੀਆਂ ਖ਼ਤਮ ਹੋ ਜਾਂਦੀਆਂ ਹਨ। ਉਹ ਗਿਆਨ ਕਿੱਥੋਂ ਮਿਲੇ ਏਹੋ ਜਿਹਾ? ਉਹ ਗਿਆਨ ਗੁਰੂ ਬਿਨਾਂ ਮਿਲਦਾ ਨਹੀਂ।

ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥
ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥੫॥

*ਧਾਰਨਾ:-*

*ਗੁਰ ਬਿਨ ਗਿਆਨ ਨਾ ਹੋਇ* ...੨

*ਅੰਤਰਾ:-*

*ਗੁਰ ਬਿਨ ਗਿਆਨ ਨਾ ਹੋਇ* ...੨

ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥
ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥੫॥

ਪਾਣੀ ਘੜੇ ਤੋਂ ਬਿਨਾਂ ਰਹਿ ਨਹੀਂ ਸਕਦਾ। ਇਸੀ ਤਰ੍ਹਾਂ ਮਨ ਗਿਆਨ ਤੋਂ ਬਿਨਾਂ ਨਹੀਂ ਕਾਬੂ ਆਉਂਦਾ। ਉਹ ਗਿਆਨ, ਗੁਰੂ ਤੋਂ ਬਿਨਾਂ ਨਹੀਂ ਹੁੰਦਾ ਹੈ। ਏਹੇ ਜੇਹੇ ਬਚਨ ਅੱਛੀ ਤਰ੍ਹਾਂ ਸਮਝ ਆਉਂਦੇ ਜਾਂਦੇ

[੧] (ਆਸਾ ਮਹਲਾ ੧ ॥ ਵਾਰ ਸਲੋਕਾ ਨਾਲਿ - ੪੬੯)

ਹਨ, ਬਾਬਾ ਜੀ ਦੇ। ਇਸੀ ਤਰ੍ਹਾਂ ਹੈਰਾਨ ਹੋ ਰਹੇ ਹਨ ਬਈ ਮੇਰੇ ਖ਼ਿਆਲਾਂ ਦੀ ਪੁਸ਼ਟੀ ਹੋ ਰਹੀ ਹੈ। ਹੌਲੀ-ਹੌਲੀ ਅੱਗੇ ਜਾਕੇ ਹੋਰ ਬਚਨ ਆਉਂਦਾ ਹੈ ਜਿਸ ਦੇ ਵਿੱਚ ਅਤਿਅੰਤ ਗੁਰੂ ਦੀ ਮੇਹਰ ਜਿਸਤੇ ਹੋ ਗਈ; ਉਹਦੀਆਂ ਸਾਰੀਆਂ ਬੁਰਾਈਆਂ ਖ਼ਤਮ ਹੋ ਜਾਂਦੀਆਂ ਹਨ; ਇਉਂ ਆਉਂਦਾ ਹੈ।

*ਧਾਰਨਾ:-*

*ਵਿੱਚੋਂ ਮਾਰ ਕੱਢੀਆਂ ਬੁਰਿਆਈਆਂ, ਗੁਰਾਂ ਨੇ ਸਿਰ ਤੇ ਹੱਥ ਰੱਖਿਆ ...੨*

*ਅੰਤਰਾ:-*

*ਮੇਰੇ ਪਿਆਰੇ! ਗੁਰਾਂ ਨੇ ਸਿਰ ਤੇ ਹੱਥ ਰੱਖਿਆ ...੨*
*ਵਾਹ ਵਾਹ! ਵਾਹ ਵਾਹ! ਗੁਰਾਂ ਨੇ ਸਿਰ ਤੇ ਹੱਥ ਰੱਖਿਆ ...੨*

**ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ ॥**
**ਸਹਿ ਮੇਲੇ ਤਾ ਨਦਰੀ ਆਈਆ ॥**
**ਜਾ ਤਿਸੁ ਭਾਣਾ ਤਾ ਮਨਿ ਵਸਾਈਆ ॥**
**ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ ॥**
**ਸਹਿ ਤੁਠੈ ਨਉ ਨਿਧਿ ਪਾਈਆ ॥੧੮॥**[੧]

ਬੁਰਿਆਈਆਂ ਇਨਸਾਨ ਨੂੰ ਬਹੁਤ ਖੁਆਰ ਕਰਦੀਆਂ ਹਨ। ਇਨਸਾਨ ਦੀ ਦੁਰਦਸ਼ਾ ਕਰਾਉਂਦੀਆਂ ਹਨ। ਐਥੇ ਉੱਥੇ, ਦੋਨੀਂ ਥਾਂਈ। ਜੂਆ ਖੇਡਿਆ ਰਾਜੇ ਨਲ ਨੇ। ਕੀ ਦੁਰਦਸ਼ਾ ਹੋਈ? ਕਿਵੇਂ ਦਰ-ਬ-ਦਰ ਰੁਲਦਾ ਫਿਰਦਾ ਰਿਹਾ ਰਾਜ ਭਾਗ ਛੱਡ ਕੇ। ਜੂਆ ਖੇਡਿਆ ਯੁਧਿਸ਼ਟਰ ਨੇ। ਕੀ ਹਾਲਤ ਹੋਈ? ਸਭ ਦੁਨੀਆਂ ਜਾਣਦੀ ਹੈ। ਯਾਨਿ ਬੁਰਿਆਈਆਂ ਇੱਕ ਇਕ ਬੁਰਆਈ ਦਾ ਮੈਂ ਮੁਖ਼ਸਿਤ ਤੌਰ ਤੇ ਅਰਜ਼ ਕਰਦਾ ਹਾਂ। ਫਿਰ ਸ਼ਰਾਬ ਪੀਤੀ: ਛਪੰਜਾ ਕਰੋੜ ਯਾਦਵ ਲੜ ਕੇ ਮਰ ਗਏ ਆਪਸ ਵਿੱਚ। ਕੀ ਹਾਲਤ ਹੋਈ? ਇਸੀ ਤਰ੍ਹਾਂ ਸੀਤਾ ਨੂੰ ਚੁਰਾਇਆ ਰਾਵਣ ਨੇ, ਕੀ ਹਾਲਤ ਹੋਈ?

**ਇਕੁ ਲਖੁ ਪੂਤ ਸਵਾ ਲਖੁ ਨਾਤੀ ॥ ਤਿਹ ਰਾਵਨ ਘਰ ਦੀਆ ਨ ਬਾਤੀ ॥੨॥**[੨]

ਸੋ ਇਕੱਲੀ ਇਕੱਲੀ ਗੱਲ: ਜੇ ਸਾਰੀਆਂ ਹੀ ਜਿਸ ਇਨਸਾਨ ਵਿੱਚ ਹੋਣ, ਉਹਦੀ ਜ਼ਿੰਦਗ਼ੀ ਨਰਕ ਤੋਂ ਘੱਟ ਨਹੀਂ ਹੋਇਆ ਕਰਦੀ। ਅੱਗੇ ਤਾਂ ਜੋ ਕੁਛ ਹੈ, ਉਹ ਵੀ ਹੋਣਾ ਹੈ; ਅੱਗੇ ਵੀ ਫ਼ਲ ਮਿਲਦਾ ਹੈ; ਦੋਈ ਥਾਂਈਂ ਹੈ। ਸੋ, ਏਥੇ ਜਿਸ ਦੇ ਵਿੱਚ ਤਕਰੀਬਨ ਏਹੋ ਜਿਹੀਆਂ ਬੁਰਾਈਆਂ ਹੋਣ ਸੋ ਸਾਧਸੰਗਤ! ਉਹਦੀ ਜ਼ਿੰਦਗ਼ੀ ਸੁਖਦਾਈ ਕੈਸੇ ਹੋ ਸਕਦੀ ਹੈ? ਜਦੋਂ ਇਕੱਲਾ ਇਕੱਲਾ ਨੁਕਸ, ਇਕੱਲੀ ਇਕੱਲੀ ਬੁਰਾਈ ਨੇ ਕਿੰਨੀ ਕਿੰਨੀ ਇਨਸਾਨ ਦੀ ਬੁਰੀ ਹਾਲਤ ਕੀਤੀ ਹੈ। ਤਾਂ ਤੇ, ਜਦੋਂ ਗੁਰੂ ਦੀ ਕ੍ਰਿਪਾ ਹੁੰਦੀ ਹੈ, ਖ਼ਾਸ ਕ੍ਰਿਪਾ ਹੋ ਗਈ ਕਿਸੇ ਤੇ; ਸਿਰ ਤੇ ਹੱਥ ਯਾਨਿ ਕ੍ਰਿਪਾ ਦ੍ਰਿਸ਼ਟੀ ਕਰਕੇ ਸਾਰੀਆਂ ਬੁਰਿਆਈਆਂ ਅੰਦਰੋਂ ਦੂਰ ਕਰ ਦਿੱਤੀਆਂ। ਮਨ ਦੇ ਵਿੱਚ ਬੁਰਿਆਈ ਫੁਰੇ ਹੀ ਨਾ। ਗੁਰੂ ਦੀ ਕ੍ਰਿਪਾ ਹੋ ਜਾਏ ਤਾਂ ਮਨ 'ਚ ਹੀ ਨਾ ਬੁਰਿਆਈ ਫੁਰੇਗੀ ਤਾਂ ਸਰੀਰ ਕਰਕੇ ਕੈਸੇ ਬੁਰਿਆਈ ਹੋਵੇਗੀ। ਤਾਂ ਤੇ ਕਿਤਨੀ ਵੱਡੀ ਕ੍ਰਿਪਾ ਹੈ।

ਸੋ ਇਤਿਆਦਿ, ਇਹ ਗੱਲਾਂ ਅੱਛੀ ਤਰ੍ਹਾਂ ਸਮਝ ਆਉਂਦੀਆਂ ਜਾਂਦੀਆਂ ਹਨ, ਬਾਬਾ ਅਮਰ ਦਾਸ ਦੇ। ਹੈਰਾਨੀ ਦੀ ਵੀ ਹੱਦ ਨਾ ਰਹੀ। ਹੌਲੀ-ਹੌਲੀ ਪਾਠ ਹੋ ਰਿਹਾ ਹੈ। ਜੇਠ ਹਾੜ ਦੀਆਂ ਰਾਤਾਂ ਛੋਟੀਆਂ ਦਿਨ ਵੱਡੇ ਹੁੰਦੇ ਹਨ। ਸੋ, ਪਹੁ ਫੁਟਾਲਾ ਹੋ ਗਿਆ ਚੜ੍ਹਦੀ ਵੱਲੋਂ। ਚਿੜੀ ਚੁਹਕਨੀ ਸ਼ੁਰੂ ਹੁੰਦੀ ਹੈ।

---

[੧] (ਆਸਾ ਮਹਲਾ ੧ ॥ ਵਾਰ ਸਲੋਕਾ ਨਾਲਿ: ਪਉੜੀ - ੪੭੩)

[੨] (ਆਸਾ: ਕਬੀਰ ਜੀ - ੪੮੧)

**ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ ॥**
**ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ ॥੧॥**[1]

ਉਹਦੀ ਆਵਾਜ਼ ਆਉਣ ਲੱਗ ਪਈ। ਉਹਦੀ ਆਵਾਜ਼ ਬਾਣੀ ਦੇ ਅਨੰਦ ਨੂੰ ਦੂਰ ਕਰਨ ਲੱਗ ਪਈ। ਹੌਲੀ-ਹੌਲੀ ਪੌੜੀ ਥਾਂਈ ਨੀਚੇ ਉੱਤਰ ਕੇ ਉਹਲੇ ਖੜ ਕੇ ਸੁਣਨ ਲੱਗ ਪਏ। ਖੈਰ, ਸਾਹਮਣੇ ਕਿਉਂ ਨਾ ਹੋਏ? ਬਈ ਬੀਬੀ ਪਰਦਾ ਕਰੇਗੀ। ਸ਼ਾਇਦ ਜੋ ਕੁਛ ਪੜ੍ਹ ਰਹੀ ਹੈ ਇਹ ਅੰਮ੍ਰਿਤ ਮੈਨੂੰ ਪ੍ਰਾਪਤ ਨਾ ਹੋਵੇ, ਜੇ ਚੁੱਪ ਹੋ ਗਈ ਤਾਂ। ਇਸ ਵਾਸਤੇ ਉਹਲੇ ਖੜ੍ਹ ਕੇ ਸੁਣਦੇ ਰਹੇ। ਇਤਨੇ ਨੂੰ ਦਿਨ ਚੜ੍ਹ ਗਿਆ। ਮੂੰਹ ਨੂੰ ਮੂੰਹ ਦਿਸਣ ਲਗ ਪਿਆ। ਦੁੱਧ ਵੀ ਰਿੜਕਿਆ ਗਿਆ। ਆਸਾ ਜੀ ਦੀ ਵਾਰ ਦਾ ਪਾਠ ਵੀ ਪੂਰਾ ਹੋ ਗਿਆ। ਸਾਹਮਣੇ ਹੋ ਕੇ ਪੁੱਛਣ ਲੱਗੇ, "ਬੇਟਾ! ਇਹ ਕਿਸ ਬਜ਼ੁਰਗ ਦਾ ਕਲਾਮ ਹੈ, ਤੂੰ ਸਵੇਰ ਤੋਂ ਪੜਦੀ ਹੈਂ, ਦੁੱਧ ਰਿੜਕਦੀ ਹੈਂ? ਸਵੇਰ ਤੋਂ ਸ਼ੁਰੂ ਕੀਤਾ ਸੀ, ਉਦੋਂ ਤੋ ਪੜਦੀ ਹੈਂ।"

ਬੀਬੀ ਨੇ ਕੁਛ ਸੰਕੋਚ ਕੇ ਕਿਹਾ, "ਪਿਤਾ ਜੀ! ਇਹ ਗੁਰੂ ਨਾਨਕ ਸੱਚੇ ਪਾਤਸ਼ਾਹ ਦੀ ਬਾਣੀ ਹੈ।"
"ਬੇਟਾ! ਗੁਰੂ ਨਾਨਕ ਕਿੱਥੇ?"

"ਗੁਰੂ ਨਾਨਕ ਸੱਤਾਂ ਦੀਪਾਂ ਨਵਾਂ ਖੰਡਾਂ ਦੇ ਵਿੱਚ ਗੁਰਸਿਖੀ ਭਗਤੀ ਮਾਰਗ ਦ੍ਰਿੜ੍ਹ ਕਰਵਾ ਕੇ ਆਪ ਅੰਤਰ ਧਿਆਨ ਹੋ ਗਏ। ਅਪਣੀ ਜੋਤ ਗੁਰੂ ਅੰਗਦ ਵਿੱਚ ਰੱਖੀ। ਅੱਜ ਦੂਸਰਾ ਗੁਰੂ ਖਡੂਰ ਜੋਤ ਜਗਾਉਂਦਾ ਹੈ।" ਜਦੋਂ ਐਨੀ ਗੱਲ ਸੁਣੀ ਹੈਰਾਨੀ ਦੀ ਹੱਦ ਨਾ ਰਹੀ। ਸ਼ੁਕਰ ਕੀਤਾ ਬਈ ਸ਼ਾਇਦ ਮੈਨੂੰ ਅੱਜ ਵੀਹ ਬਾਈ ਸਾਲ ਜਿਹੜੀ ਯਾਤਰਾ ਕੀਤੀ ਗੰਗਾ ਜੀ ਦੀ; ਉਹਦਾ ਫ਼ਲ ਮੈਨੂੰ ਅੱਜ ਮਿਲਿਆ ਹੈ। ਕਿਉਂਕਿ ਬੇਅੰਤ ਪੁੰਨ ਕਰਮਾਂ ਦਾ ਫ਼ਲ ਗੁਰੂ ਦਾ ਮਿਲਾਪ ਹੋਇਆ ਕਰਦਾ ਹੈ, ਐਵੇਂ ਹੁੰਦਾ ਨਹੀਂ। ਸੋ ਸ਼ੁਕਰ ਕੀਤਾ। ਕਿਹਾ, "ਬੇਟਾ! ਮੈਨੂੰ ਇੱਕ-ਇਕ ਦਿਨ ਸੌ-ਸੌ ਵਰ੍ਹੇ ਵਰਗਾ ਗੁਜ਼ਰਦਾ ਹੈ। ਮੈਨੂੰ ਗੁਰੂ ਚਰਨੀ ਸਿੱਟ। ਜਿੰਨੀ ਦੇਰ ਤੱਕ ਮੈਂ ਗੁਰੂ ਚਰਨੀ ਨਹੀਂ ਲੱਗਦਾ ਮੇਰਾ ਜੀਵਨ ਬਾਦ ਹੈ, ਵਿਅਰਥ ਹੈ।"

ਸੋ ਬੀਬੀ ਨੇ ਕਿਹਾ, "ਪਿਤਾ ਜੀ! ਖ਼ਿਮਾ ਕਰਨਾ। ਮੈਨੂੰ ਮੇਰੇ ਗੁਰੂ ਪਿਤਾ ਦਾ ਹੁਕਮ ਹੈ; ਮੈਂ ਆਪਣੇ ਗੁਰੂ ਅੰਗਦ ਦੇਵ ਗੁਰੂ ਪਿਤਾ ਨੂੰ ਨਿਰਾ-ਪੁਰਾ ਦੁਨੀਆਵੀ ਪਿਤਾ ਨਹੀਂ ਸਮਝਦੀ, ਮੈਂ ਉਨ੍ਹਾਂ ਨੂੰ ਗੁਰੂ ਪਰਮੇਸ਼ਰ ਵੀ ਸਮਝਦੀ ਹਾਂ। ਗੁਰੂ ਦਾ ਹੁਕਮ ਸਿੱਖ ਦੇ ਵਾਸਤੇ ਖ਼ੁਦਾਈ ਹੁਕਮ ਹੁੰਦਾ ਹੈ, ਰੱਬੀ ਹੁਕਮ ਹੋਇਆ ਕਰਦਾ ਹੈ। ਮੈਨੂੰ ਮੇਰੇ ਗੁਰੂ ਪਿਤਾ ਦਾ ਹੁਕਮ ਹੈ, 'ਬੇਟਾ! ਜਿੰਨੀ ਦੇਰ ਤੱਕ ਤੈਨੂੰ ਨਾ ਬੁਲਾਇਆ ਜਾਵੇ ਆਪਣੇ ਆਪ ਨਹੀਂ ਤੈਂ ਆਉਣਾ ਹੋਵੇਗਾ।' ਸੋ, ਇਸ ਕਰਕੇ ਖ਼ਿਮਾ ਕਰਨਾ! ਮੈਂ ਖਡੂਰ ਨਹੀਂ ਜਾ ਸਕਦੀ।" ਬਾਬਾ ਅਮਰਦਾਸ ਜੀ ਨੇ ਕਿਹਾ, "ਬੇਟਾ! ਠੀਕ ਹੈ। ਪਰ ਮੈਨੂੰ ਵੀ ਇੱਕ-ਇੱਕ ਦਿਨ ਸੌ-ਸੋ ਵਰ੍ਹੇ ਵਰਗਾ ਗੁਜ਼ਰਦਾ ਹੈ। ਗੁਰੂ ਮਿਲਾਪ ਦੇ ਵਾਸਤੇ ਅੱਜ ਮੇਰੇ ਭਾਗ ਕੁਛ ਜਾਗੇ। ਮੈਨੂੰ ਪਤਾ ਲੱਗਿਆ ਗੁਰੂ ਦਾ। ਇਸ ਗਲ ਦੀ ਖ਼ਿਮਾ ਮੈਂ ਮੰਗ ਦਿਆਗਾਂ। ਇਸ ਦੀ ਮੁਆਫ਼ੀ ਮੈਂ ਮੰਗ ਦਿਆਂਗਾ। ਪਰ ਮੈਨੂੰ ਗੁਰੂ ਚਰਨੀ ਸਿੱਟ।"

ਬਾਰ-ਬਾਰ ਕਹਿਣ ਤੇ ਬੀਬੀ ਅਮਰੋ ਬਾਬਾ ਅਮਰਦਾਸ ਜੀ ਨੂੰ ਅੱਜ ਖਡੂਰ ਸਾਹਿਬ ਲੈ ਕੇ ਚਲੇ ਜਾਂਦੇ ਹਨ। ਗੁਰੂ ਸ਼ਰਨ ਪ੍ਰਾਪਤ ਹੋਈ।

ਸਾਧਸੰਗਤ! ਅਰਜ਼ ਕਰਨ ਦਾ ਮਤਲਬ: ਹੁਣ ਚੂੰਕਿ ਸਮਾਂ ਨਹੀਂ ਨਾ ਇਜ਼ਾਜਤ ਦਿੰਦਾ। ਇਸ ਕਰਕੇ ਅੱਜ ਦਾ ਦਿਨ ਜਿਹੜਾ ਹੈ ਰਾੜੇ ਸਾਹਿਬ ਯਾਨਿ ਗੁਰਦਵਾਰਾ ਕਰਮਸਰ ਉੱਥੇ ਵੀ ਦੀਵਾਨ ਹੈ।

---

[1] (ਗਉੜੀ ਕੀ ਵਾਰ ਮਹਲਾ ੫ - ੩੧੯)

ਸੰਗਰਾਂਦ ਜਦੋਂ ਹੁੰਦੀ ਹੈ। ਇਹ ਸੰਗਰਾਂਦ ਦਾ ਦੀਵਾਨ ਕਹਿਲਾਉਂਦਾ ਹੁੰਦਾ ਹੈ। ਇੱਕ ਦਿਨ ਪਹਿਲਾ ਯਾਨਿ ਰਾਤ ਨੂੰ ਹੋਇਆ ਕਰਦਾ ਹੈ। ਜਿਵੇਂ ਆਹ ਦੀਵਾਨ ਹੈ। ਸ਼ਾਮ ਨੂੰ ਸੱਤ ਵਜੇ ਤੋਂ ਰਾਤ ਦੇ ਗਿਆਰਾਂ ਬਾਰਾਂ ਵਜੇ ਤੱਕ ਹੁੰਦਾ ਹੈ। ਸੋ ਸਵੇਰੇ ਆਸਾ ਦੀ ਵਾਰ ਹੁੰਦੀ ਹੈ। ਇਸੀ ਤਰ੍ਹਾਂ ਪੂਰਨਮਾਸ਼ੀ ਦਾ ਚੌਦੇਂ ਨੂੰ ਸ਼ਾਮ ਨੂੰ ਹੁੰਦਾ ਹੈ। ਪੂਰਨਮਾਸ਼ੀ ਸਵੇਰੇ ਆਸਾ ਦੀ ਵਾਰ। ਇੱਕ ਦਸਵੀਂ ਦਾ ਦੀਵਾਨ ਹੁੰਦਾ ਹੈ। ਉਹ੍ਹਾਂ ਜਿਹੜਾ ਅਸਥਾਨ ਹੈ ਨਾਭੇ ਪਟਿਆਲੇ ਦਰਮਿਆਨ ਸੰਤ ਆਸ਼ਰਮ ਧਬਲਾਨ, ਉੱਥੇ ਹੋਇਆ ਕਰਦਾ ਹੈ। ਖ਼ੈਰ ਇਉਂ ਅੱਜ ਪੰਜ ਸੱਤ ਮਿੰਟ ਇਸ ਕਰਕੇ ਥੋੜੇ ਜਿਹੇ ਜ਼ਿਆਦਾ ਲਗਾਏ ਹਨ। ਜ਼ਿਆਦਾ ਨਹੀਂ, ਬਹੁਤ ਥੋੜੇ। ਜੇ ਉੱਥੇ ਵਾਲਾ ਹਿਸਾਬ ਦੇਖਦੇ ਤਾਂ ਬਾਰਾਂ ਵੱਜਣੇ ਚਾਹੀਦੇ ਹਨ।

ਖ਼ੈਰ ਇਉਂ ਗੁਰੂ ਸ਼ਰਨ ਵਿੱਚ ਆ ਕੇ ਸੇਵਾ ਔਰ ਭਗਤੀ, ਇਹ ਦੋ ਗੱਲਾਂ ਗੁਰੂ ਬਾਬਾ ਜੀ ਨੇ ਸਾਨੂੰ ਦੱਸੀਆਂ। ਸੇਵਾ ਤਪੱਸਿਆਂ ਦੀ ਥਾਂ, ਸਿਮਰਨ ਪ੍ਰਾਣਾਯਾਮ ਦੀ ਥਾਂ। ਸੋ ਇਨ੍ਹਾਂ ਦੁਆਰਾ ਹੀ ਜੀਵ ਦੀ ਕਲਿਆਣ ਹੈ। ਹੁਣ ਏਹ ਪ੍ਰਸੰਗ ਐਥੇ ਛੱਡਦੇ ਹਾਂ। ਕੱਲ੍ਹ ਫੇਰ ਐਥੋਂ ਸ਼ੁਰੂ ਕੀਤਾ ਜਾਵੇਗਾ।

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਨਾਨਕ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅੰਗਦ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਮਰਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਰਾਮਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਰਜਨ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਹਰਿਗੋਬਿੰਦ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਰਾਇ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਕ੍ਰਿਸ਼ਨ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਤੇਗ ਬਹਾਦਰ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗੋਬਿੰਦ ਸਿੰਘ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗ੍ਰੰਥ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਤੇਰਾ ਪੰਥ ਖਾਲਸਾ ਧੰਨ ਹੈ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਪਿਆਰਾ ਲੱਗੇਗਾ ਬੋਲ ਪਿਆਰਿਆ।
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਕਿਛ ਨਾ ਲੱਗੇਗਾ ਮੋਲ ਪਿਆਰਿਆ।
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨

# Nirban Kirtan Updesh - Hapur Series No. 7
# ਨਿਰਬਾਣ ਕੀਰਤਨ ਉਪਦੇਸ਼ – ਹਾਪੁੜ ਸੀਰੀਜ਼ ਨੰ: ੭

## (ਗੁਰੂ ਅਰਜਨ ਦੇਵ ਜੀ)

ਸੰਤ ਜੀ ਮਹਾਰਾਜ ਨੇ ਹਾਰਮੋਨੀਅਮ ਅਤੇ ਸਾਜ਼ਾਂ ਨੂੰ ਮਿਲਾ ਕੇ ਪੰਜ ਮਿੰਟ ਐਸੀ ਤੂੰ ਹੀ ਤੂੰ ਹੀ ਦੀ ਅਗੰਮੀ ਧੁਨੀ ਉਠਾਈ ਜਿਸ ਨੂੰ ਸੁਣਨ ਵਾਲੇ ਹਜ਼ਾਰਾਂ ਪ੍ਰੇਮੀ ਦੇਸ਼, ਕਾਲ, ਵਸਤੂ ਭੁੱਲ ਕੇ ਵਿਸਮਾਦ ਅਵਸਥਾ ਵਿੱਚ ਪਹੁੰਚ ਗਏ। ਉਪਰੰਤ ਆਪ ਜੀ ਨੇ ਆਪਣੇ ਪਵਿੱਤ੍ਰ ਮੁੱਖ 'ਚੋਂ ਨਿਰਬਾਣ ਕੀਰਤਨ ਉਪਦੇਸ਼ ਦੀ ਵਰਖਾ ਐਸੇ ਆਰੰਭ ਕੀਤੀ:

*ਧਾਰਨਾ:-*

*ਦਾਨਾ ਬੀਨਾ ਦਾਨਾ ਬੀਨਾ ਦਾਨਾ ਬੀਨਾ ਜੀ, ਤੂੰ ਹੈ ਦਰੀਆਉ ਮੇਰਾ ਦਾਨਾ ਬੀਨਾ ਜੀ।*

ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ ॥
ਜਹ ਜਹ ਦੇਖਾ ਤਹ ਤਹ ਤੂ ਹੈ ਤੁਝ ਤੇ ਨਿਕਸੀ ਫੂਟਿ ਮਰਾ ॥੧॥
ਨ ਜਾਣਾ ਮੇਉ ਨ ਜਾਣਾ ਜਾਲੀ ॥ ਜਾ ਦੁਖੁ ਲਾਗੈ ਤਾ ਤੁਝੈ ਸਮਾਲੀ ॥੧॥ਰਹਾਉ॥
ਤੂ ਭਰਪੂਰਿ ਜਾਨਿਆ ਮੈ ਦੂਰਿ ॥ ਜੋ ਕਛੁ ਕਰੀ ਸੁ ਤੇਰੈ ਹਦੂਰਿ ॥
ਤੂ ਦੇਖਹਿ ਹਉ ਮੁਕਰਿ ਪਾਉ ॥ ਤੇਰੈ ਕੰਮਿ ਨ ਤੇਰੈ ਨਾਇ ॥੨॥
ਜੇਤਾ ਦੇਹਿ ਤੇਤਾ ਹਉ ਖਾਉ ॥ ਬਿਆ ਦਰੁ ਨਾਹੀ ਕੈ ਦਰਿ ਜਾਉ ॥
ਨਾਨਕੁ ਏਕ ਕਹੈ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥੩॥
ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੋੁ ॥
ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੋੁ ॥
ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੋੁ ॥੪॥੩੧॥[੧]

*ਧਾਰਨਾ:-*

*ਨਾਮ ਜਪੀਏ ਤਾਂ ਦੂਰ ਹੁੰਦੇ ਦੁੱਖੜੇ, ਸੇਵਾ ਕਰ ਕੇ ਮਾਣ ਪਾਈਦਾ ...੨*

*ਅੰਤਰਾ:-*

*ਮੇਰੇ ਪਿਆਰੇ! ਸੇਵਾ ਕਰ ਕੇ ਮਾਣ ਪਾਈਦਾ ...੨*
*ਵਾਹ ਵਾਹ! ਵਾਹ ਵਾਹ! ਸੇਵਾ ਕਰ ਕੇ ਮਾਣ ਪਾਈਦਾ ...੨*

ਸਾਧਸੰਗਤ! ਆਪਣੇ ਮਨਾਂ ਬਿਰਤੀਆਂ ਨੂੰ ਬਾਹਰੋਂ ਰੋਕ ਕੇ ਅੰਤਰਮੁਖ ਕਰੋ। ਸ਼ਬਦ ਔਰ ਵੀਚਾਰ ਦੇ ਸਨਮੁਖ ਕਰੋ। ਤਦੇ ਹੀ ਪੂਰੀ ਪੂਰੀ ਸਮਝ ਔਰ ਸ਼ਬਦ ਦਾ ਅਨੰਦ ਆਏਗਾ। ਮਾਨੁਖ ਸਰੀਰ, ਜਿਸਦੀ ਇੱਛਾ ਇੱਕ ਘੱਟ ਚੌਰਾਸੀ ਲੱਖ ਜੀਆ ਜੋਨ ਨੇ ਤਾਂ ਕਰਨੀ ਹੀ ਹੈ, ਤੇਤੀ ਕਰੋੜ ਦੇਵਤਾ ਵੀ ਕਰ ਰਿਹਾ ਹੈ।

ਇਸ ਦੇਹੀ ਕਉ ਸਿਮਰਹਿ ਦੇਵ ॥[੨]

ਉਹਦੀ ਸਫ਼ਲਤਾ ਦੇ ਵਾਸਤੇ ਪਹਿਲੇ ਸਮਿਆਂ 'ਚ ਲੋਕੀ ਪ੍ਰਾਣਾਯਾਮ ਮਨ ਕਰਕੇ, ਮਨ ਦਾ ਸਾਧਨ; ਔਰ ਤਪੱਸਿਆ ਸਰੀਰ ਕਰਕੇ, ਗ਼ਰਮੀ ਸਰਦੀ ਭੁੱਖ ਪਿਆਸ ਸਰੀਰ ਤੇ ਝੱਲਣੀ; 'ਇਸ ਨੂੰ ਤਪੱਸਿਆ

---

[੧] (ਸਿਰੀਰਾਗੁ ਮਹਲਾ ੧ ਘਰੁ ੪ – ੨੫)
[੨] (ਭੈਰਉ: ਕਬੀਰ ਜੀ – ੧੧੫੯)

ਤਤਿਕਸ਼ਾ ਕਹਿੰਦੇ ਹਨ' ਇਹ ਝੱਲਿਆ ਕਰਦੇ ਸਨ। ਫਿਰ ਮਨ ਦੀ ਸ਼ੁੱਧੀ ਔਰ ਇਕਾਗਰਤਾ ਦੁਆਰਾ ਅੰਤਰ ਛੁਪਿਆ ਹੋਇਆ ਵਾਹਿਗੁਰੂ, ਉਸ ਦਾ ਪ੍ਰਗਟ ਹੋ ਜਾਣਾ; ਉਸਨੂੰ ਪ੍ਰਾਪਤ ਕਰਕੇ ਸਾਰੇ ਦੁੱਖਾਂ ਤੋਂ ਬਰੀ ਹੋ ਜਾਣਾ ਹੁੰਦਾ ਸੀ। ਪਰ ਸਮਾਂ ਆਇਆ ਲੋਗਾਂ ਦੀਆਂ ਉਮਰਾਂ ਘੱਟ ਗਈਆਂ। ਸਰੀਰ ਉਤਨੇ ਨਰੋਏ ਬਲੀ ਨਹੀਂ ਰਹਿ ਗਏ। ਦਿਮਾਗ਼ ਦਿਲ ਕਮਜ਼ੋਰ ਹੋ ਗਏ। ਤਤਿਕਸ਼ਾ ਪ੍ਰਾਣਾਯਾਮ ਆਦਿ ਦੀਆਂ ਝਾਲਾਂ ਝੱਲਣ ਦੇ ਲਾਇਕ ਨਾ ਰਹਿ ਗਏ। ਅੱਜ ਤੋਂ ਪੰਜ ਸੌ ਸਾਲ ਪਹਿਲੇ ਨਿਰੰਕਾਰ ਨੇ ਆਪਣੇ ਆਪ ਨੂੰ ਗੁਰੂ ਨਾਨਕ ਰੂਪ ਵਿੱਚ ਪ੍ਰਗਟ ਕਰਕੇ ਸਮੇਂ ਦੇ ਮੁਤਾਬਿਕ ਉਹੋ ਜਿਹਾ ਹੀ ਉਪਾਅ, ਉਹੋ ਜਿਹਾ ਹੀ ਯਤਨ ਦੱਸ ਦਿੱਤਾ।

ਜਿਵੇਂ ਪਹਿਲੇ ਸਮਿਆਂ ਦੇ ਲੋਕੀਂ ਨਰੋਏ ਤਕੜੇ ਹੋਣ ਕਰਕੇ ਜਦੋਂ ਕਿਤੇ ਬੀਮਾਰ ਵਗ਼ੈਰਾ ਹੋ ਜਾਂਦੇ, ਉਸ ਸਮੇਂ ਦੇ ਵੈਦ ਲੋਕ ਉਸਨੂੰ ਬੜੇ-ਬੜੇ ਪੁੜੇ ਦਵਾਈਆਂ ਦੇ ਦਿੰਦੇ। ਉਨ੍ਹਾਂ ਨੂੰ ਖਾ ਕੇ ਉਹ ਸ਼ਫਾ ਹਾਸਿਲ ਕਰਦੇ। ਉਸ ਤੋਂ ਬਾਅਦ ਲੋਗਾਂ ਦੀਆਂ ਤਬੀਅਤਾਂ ਕੁਛ ਸੂਖਸ਼ਮ ਹੋਈਆਂ। ਯੂਨਾਨੀ ਵੈਦਿਕ ਆਦਿ ਆ ਗਈ। ਉੱਦੋਂ ਸੂਖਸ਼ਮ ਹੋਈਆਂ, ਐਲੋਪੈਥੀ (Allopathy) ਆ ਗਈ। ਉੱਦੋਂ ਵੀ ਤਬੀਅਤਾਂ ਸੂਖਸ਼ਮ ਹੋਈਆਂ ਲੋਗਾਂ ਦੀਆਂ, ਹੋਮਿਓਪੈਥੀ (Homeopathy) ਚੱਲ ਪਈ। ਮਾਮੂਲੀ ਦੋ ਚਾਰ ਗੋਲੀਆਂ ਖ਼ਸਖ਼ਸ ਦੇ ਦਾਣੇ ਕੁ ਜਿੰਨੀਆਂ, ਜਾਂ ਦੋ ਚਾਰ (Drops) ਪਾਣੀ ਦੇ। ਫਾਇਦਾ ਉੱਨਾ ਕੁ ਹੀ ਹੁੰਦਾ ਹੈ, ਜਿੰਨਾਂ ਕੁ ਵੱਡੇ-ਵੱਡੇ ਪੁੜੇ ਕਰਦੇ ਸਨ। ਇਸੀ ਤਰ੍ਹਾਂ ਹੀ ਸਮੇਂ ਦੇ ਮੁਤਾਬਕ ਗੁਰੂ ਬਾਬਾ ਜੀ ਨੇ ਐਹ ਸਮੇਂ ਦੇ ਲੋਗਾਂ ਦੀ ਜਿਸਮਾਨੀ ਦਿਮਾਗ਼ੀ ਹਾਲਤ ਨੂੰ ਅਨੁਭਵ ਕਰਦਿਆਂ ਹੋਇਆਂ ਆਪ ਜੀ ਨੇ ਇਹ ਗੁਰਸਿੱਖੀ ਭਗਤੀ ਮਾਰਗ ਚਲਾਇਆ, ਜਿਸ ਦੇ ਮੁੱਖ ਅਸੂਲ **'ਗੁਰਮੁਖ ਨਾਮ ਦਾਨ ਇਸ਼ਨਾਨ'** ਹਨ। ਸੋ, ਪ੍ਰਾਣਾਯਾਮ ਦੀ ਬਜਾਏ ਆਪ ਜੀ ਨੇ ਨਾਮ ਸਿਮਰਨ ਦੀ ਥਿਊਰੀ (Theory) ਪ੍ਰਚਲਤ ਕੀਤੀ। ਨਾਮ ਜਪਣ ਦੀਆਂ ਜੁਗਤੀਆਂ ਪ੍ਰਚਲਤ ਕੀਤੀਆਂ, ਬਿਰਤੀ ਦੀ ਇਕਾਗਰਤਾ ਵਾਸਤੇ। ਔਰ ਤਪੱਸਿਆ ਦੀ ਬਜਾਏ ਗੁਰੂ; ਗੁਰੂ ਸੰਗਤ ਦੀ ਸੇਵਾ ਨੂੰ ਤਰਜੀਹ ਦਿੱਤੀ। ਜਿਵੇਂ ਤਤਿਕਸ਼ਾ, ਤਪੱਸਿਆ ਦੇ ਵਿੱਚ ਸਰੀਰ ਨੂੰ ਵੀ ਖੇਚਲ ਹੁੰਦੀ ਹੈ. ਏਧਰ ਸੇਵਾ ਕਰਕੇ ਵੀ; ਯ਼ਾਨਿ ਹਰ ਦੋਨਾਂ ਹਾਲਤਾਂ ਵਿੱਚ ਸੇਵਾ ਮਨ ਦੀ ਸ਼ੁੱਧੀ ਔਰ ਸਿਮਰਨ ਅਭਿਆਸ ਮਨ ਦੀ ਇਕਾਗਰਤਾ ਕਰਦਾ ਹੈ। ਸ਼ੁੱਧੀ ਇਕਾਗਰਤਾ ਦੁਆਰਾ ਹੀ ਜੋ ਛੁਪਿਆ ਵਾਹਿਗੁਰੂ, ਉਹਦਾ ਅੰਦਰੋਂ ਪ੍ਰਗਟ ਹੋਣਾ ਹੁੰਦਾ ਹੈ। ਸੋ ਸੇਵਾ ਕਰਕੇ ਬੜੇ ਬੜੇ ਉੱਚ ਮੁਰਾਤਬੇ ਪ੍ਰਾਪਤ ਹੋਏ। ਗੁਰੂ ਅੰਗਦ ਜੀ ਨੂੰ ਸੇਵਾ ਕਰਕੇ ਹੀ ਗੁਰਤਾ ਗੱਦੀ ਪ੍ਰਾਪਤ ਹੋਈ। ਬਾਬਾ ਅਮਰਦਾਸ ਜੀ ਨੂੰ ਸੱਠ ਸਾਲ ਦੀ ਉਮਰ ਦੇ ਵਿੱਚ ਗੁਰੂ ਸ਼ਰਨ ਦੀ ਪ੍ਰਾਪਤੀ ਹੋਈ। ਕੱਲ੍ਹ ਵੀਚਾਰ ਚੱਲੀ ਸੀ।

ਅੱਜ ਭਾਵੇਂ ਗੁਰੂ ਅਰਜਨ ਦੇਵ ਮਹਾਰਾਜ ਜੀ ਨੂੰ ਗੱਦੀ ਮਿਲਣ ਦਾ ਗੁਰਪੁਰਬ ਹੈ, ਇਸ ਤੇ ਵਿਚਾਰ ਕਰਾਂਗੇ। ਸੋ ਗੁਰੂ ਅਮਰ ਦਾਸ ਜੀ: ਇਹ ਵਿਚਾਰ ਫਿਰ ਲੈ ਲਵਾਂਗੇ।

ਗੁਰੂ ਅਮਰ ਦਾਸ ਜੀ ਜਦੋਂ ਗੁਰਤਾ ਗੱਦੀ ਤੇ ਬੈਠੇ, ਬੀਬੀ ਭਾਨੀ, ਦਾਨੀ, ਦੋ ਲੜਕੀਆਂ ਸਨ ਆਪ ਜੀ ਦੇ। ਭਾਨੀ ਦੇ ਘਰ ਵਾਲੇ ਰਾਮਦਾਸ ਜੀ, ਦਾਨੀ ਦੇ ਘਰ ਵਾਲੇ ਰਾਮਾ ਜੀ ਸਨ। ਇਹ ਵੀ ਦੋਵੇਂ ਗੁਰੂ ਨੂੰ ਗੁਰੂ ਪਰਮੇਸ਼ਰ ਜਾਣਕੇ ਸੇਵਾ ਕਰਦੇ ਸਨ। ਸੋ ਬੀਬੀਆਂ ਵੀ; ਆਪ ਜੀ ਨੇ ਸੇਵਾ ਦੀ ਮਹੱਤਤਾ ਨੂੰ ਅੱਛੀ ਤਰ੍ਹਾਂ ਸਮਝਿਆ ਹੋਇਆ ਸੀ ਬਈ ਗੁਰੂ ਦੀ ਖ਼ੁਸ਼ੀ ਸੇਵਾ ਤੇ ਹੈ। ਸੇਵਾ ਕਰਕੇ ਸਭ ਕੁਛ ਪ੍ਰਾਪਤ ਹੁੰਦਾ ਹੈ। ਸੇਵਾ ਨੂੰ ਮੇਵਾ ਮਿਲਦਾ ਹੈ। ਸੋ ਇਉਂ, ਆਪ ਜੀ ਹਾਲਾਂ ਕਿ ਦਾਮਾਦ ਸਨ ਬੜੀ ਸੇਵਾ ਕਰਦੇ ਸਨ ਬੀਬੀ ਭਾਨੀ ਵੀ ਸੇਵਾ ਕਰਦੀ ਸੀ।

'ਸੇਵਾ' ਸੋ ਇੱਕ ਦਫ਼ਾ ਦਾ ਜ਼ਿਕਰ, ਸਿੱਖਾਂ ਦੇ ਦਿਲ ਵਿੱਚ ਖ਼ਿਆਲ ਆਇਆ। ਬੀਬੀ ਭਾਨੀ ਨੇ ਰੋਜ਼ ਸਵੇਰੇ ਅੰਮ੍ਰਿਤ ਵੇਲੇ ਇਸ਼ਨਾਨ ਕਰਵਾਉਣਾ, ਪਹਿਰ ਰਾਤ ਰਹਿੰਦਿਆਂ ਗੁਰੂ ਜੀ ਦਾ। ਚੌਂਕੀ ਆਦਿ

ਵਿਛਾਉਣੀ। ਉਸ ਤੇ ਗੁਰੂ ਜੀ ਆਸਣ ਵਿਛਾਕੇ ਸਮਾਧ ਇਸਥਿਤ ਹੋਇਆ ਕਰਦੇ ਦਿਨ ਚੜ੍ਹੇ ਤੱਕ। ਅੱਜ ਵੀ ਇਸ਼ਨਾਨ ਕਰਾਇਆ। ਇਸ਼ਨਾਨ ਤੋਂ ਬਾਅਦ ਗੁਰੂ ਜੀ ਚੌਂਕੀ ਦੇ ਉੱਪਰ ਚੌਕੜਾ ਮਾਰ ਕੇ ਸਜ ਗਏ। ਚੌਕੀ ਦਾ ਇੱਕ ਪਾਵਾ ਕਮਜ਼ੋਰ ਬਹੁਤ: ਚਿੱਤ ਵਿੱਚ ਖ਼ਿਆਲ ਕੀਤਾ ਬੀਬੀ ਨੇ, 'ਅਗਰ ਟੁੱਟ ਗਿਆ ਐਸਾ ਨਾ ਹੋਵੇ ਸਰੀਰ ਡੋਲ ਜਾਏ, ਗਿਰ ਜਾਏ; ਸੱਟ ਲੱਗੇਗੀ।' ਉਸ ਮੌਕੇ ਆਪਣਾ ਹੱਥ ਉਹ ਪਾਵੇ ਦੇ ਹੇਠਾਂ ਦੇ ਦਿੱਤਾ। ਉਸੇ ਥਾਂ ਬੈਠੀ ਰਹੀ। ਗੁਰੂ ਜੀ ਨੇਤ੍ਰ ਮੀਟ, ਬਿਰਤੀ ਅੰਤਰਮੁਖ, ਸਮਾਧ ਇਸਥਿਤ ਹੋ ਕੇ; ਉਹ ਅਨੰਦ ਦਾ ਸਾਗਰ ਵਾਹਿਗੁਰੂ; ਉਹਦੇ ਵਿੱਚ ਬਿਰਤੀ ਲਿਵਲੀਨ ਕਰਕੇ ਉਸ ਆਨੰਦ ਵਿੱਚ ਲਿਵਲੀਨ ਹੋਏ। ਸੋ, ਦਿਨ ਚੜ੍ਹੇ ਸਮਾਧੀ ਟੁੱਟੀ, ਨੇਤ੍ਰ ਖੋਲ੍ਹੇ। ਕੀ ਦੇਖਿਆ? ਭਾਨੀ ਪਾਸ ਬੈਠੀ ਹੈ। ਪੁੱਛਣ ਲੱਗੇ, "ਬੇਟਾ! ਕੀ ਗੱਲ, ਕੀ ਕਾਰਨ?" ਚੁੱਪ ਰਹੇ। ਨਿਗਾਹ ਮਾਰੀ ਪਾਵੇ ਦੇ ਹੇਠਾਂ ਹੱਥ ਦਿੱਤਾ ਹੈ!

"ਕਿਉਂ? ਕੀ ਕਾਰਨ?" ਜਦੋਂ ਵਜ਼ਨ ਆ ਜਾਏ ਨਾੜੀਆਂ ਤੇ, ਖ਼ੂਨ ਦਾ ਦੌਰਾ ਬੰਦ ਹੋ ਜਾਂਦਾ ਹੈ। ਬਾਂਹ ਨੇ ਕਾਲੀ ਹੋਣਾ ਹੀ ਸੀ। "ਕੀ ਕਾਰਨ?"

ਕਹਿਣ ਲੱਗੇ, "ਪਿਤਾ ਜੀ! ਪਾਵਾ ਕਮਜ਼ੋਰ ਸੀ ਚੌਂਕੀ ਦਾ। ਦਿਲ ਵਿੱਚ ਖ਼ਿਆਲ ਆਇਆ, ਜੇਕਰ ਪਾਵਾ ਟੁੱਟ ਗਿਆ ਜਾਂ ਇੱਧਰ ਉੱਧਰ ਕੁਛ ਹੋਰ ਹੋ ਗਿਆ, ਚੌਂਕੀ ਡੋਲ ਜਾਏਗੀ; ਆਪ ਨੂੰ ਸੱਟ ਨਾ ਵੱਜੇ ਇਸ ਵਾਸਤੇ ਮੈਂ:"

ਗੁਰੂ ਜੀ 'ਜਿੱਥੇ ਹੋਰ ਸੇਵਾ ਕਰਦੀ ਸੀ ਭਾਨੀ' ਅੱਜ ਇਸ ਸੇਵਾ ਤੇ ਅਤਿਅੰਤ ਪ੍ਰਸੰਨ ਹੋਏ। ਸੋ, ਵਕਤ ਦੀ ਸੇਵਾ ਹੁੰਦੀ ਹੈ, ਮਾਇਨੇ ਰੱਖਦੀ ਹੈ। ਕਹਿਣ ਲੱਗੇ, "ਬੇਟਾ! ਮੰਗ ਜੋ ਕੁਛ ਮੰਗਣਾ, ਮੈ ਬੜਾ ਪ੍ਰਸੰਨ ਹਾਂ।" ਬੀਬੀ ਭਾਨੀ ਕਹਿਣ ਲੱਗੀ, "ਮਹਾਰਾਜ! ਘਰ ਦੀ ਘਰ ਵਿੱਚ ਹੀ ਰਹਿ ਜਾਏ।" ਗੁਰਤਾ ਗੱਦੀ ਦਾ ਵਿਚਾਰ: ਘਰ ਦੀ ਘਰ ਵਿੱਚ।

ਸੋ ਗੁਰੂ ਅਮਰਦਾਸ ਨੇ ਕਿਹਾ, "ਠੀਕ ਹੈ, ਪਹਿਲੇ ਵਸਤੂ ਸੇਵਕ ਨੂੰ ਮਿਲਦੀ ਚਲੀ ਆਈ ਹੈ। ਗੁਰੂ ਨਾਨਕ ਜੀ ਨੇ ਆਪਣੇ ਪੁੱਤਰਾਂ ਨੂੰ 'ਸ੍ਰੀ ਚੰਦ ਲਛਮੀ ਦਾਸ ਨੂੰ' ਭਾਵੇਂ ਹਰ ਤਰੀਕੇ ਸਿਰ ਯੋਗ ਸਨ, ਪਰ ਲਹਿਣਾ ਜੀ ਕਸਵੱਟੀਆਂ ਤੇ ਪੂਰੇ ਉੱਤਰੇ; ਉਨ੍ਹਾਂ ਨੂੰ ਇਹ ਦਾਤ ਦਿੱਤੀ। ਸੇਵਕ ਨੂੰ ਦਿੱਤੀ, ਆਗਿਆਕਾਰੀ ਨੂੰ ਦਿੱਤੀ। ਫਿਰ ਗੁਰੂ ਅੰਗਦ ਜੀ ਨੇ ਆਪਣੇ ਪੁੱਤਰਾਂ ਦਾਸੂ, ਦਾਤੂ ਨੂੰ ਇਹ ਬਖਸ਼ਿਸ਼ ਨਹੀਂ ਕੀਤੀ। ਸੋ, ਅਸਾਨੂੰ ਇਹ ਦਾਤ ਦਿੱਤੀ ਹੈ ਸੇਵਾ ਤੇ ਪ੍ਰਸੰਨ ਹੋ ਕੇ। ਇਹ ਵਸਤੂ ਸੇਵਕ ਦੀ ਹੈ। ਸੇਵਕ ਵੀ ਆਗਿਆਕਾਰ ਹੋਵੇ, ਪੂਰਾ ਪ੍ਰਸੰਨ ਕਰ ਲਵੇ ਸਵਾਮੀ ਨੂੰ। ਇਸ ਕਰਕੇ, ਅੱਛਾ! ਤੈਂ ਬਚਨ ਮੰਗਿਆ ਹੈ, ਐਸਾ ਹੀ ਹੋ ਜਾਏਗਾ।"

ਖ਼ੈਰ ਸਾਰੇ ਇਹ ਗੱਲ ਪ੍ਰਚਲਤ ਹੋ ਗਈ ਹੈ। ਪਰ ਹੋਵੇਗੀ ਉਸਦੀ ਜੋ ਪੂਰੀ ਪੂਰੀ ਆਗਿਆ ਮੰਨੇਗਾ ਗੁਰੂ ਦੀ, ਪੂਰਾ ਆਗਿਆਕਾਰੀ ਹੋਵੇਗਾ। ਤਦੇ ਹੀ ਕਿਹਾ ਹੈ ਵੱਡੀ ਸੇਵਾ ਗੁਰੂ ਦੀ ਕੀ ਹੈ? ਇਉਂ ਬਚਨ ਆਉਂਦਾ ਹੈ **'ਆਗਿਆ ਸਮ ਨਹੀਂ ਸਾਹਿਬ ਸੇਵਾ'**

*ਧਾਰਨਾ:–*

*ਆਗਿਆ ਸਮ ਨਹੀਂ ਜੀ ਸਾਹਿਬ ਸੇਵਾ* ...੨

*ਅੰਤਰਾ:–*

*ਆਗਿਆ ਸਮ ਨਹੀਂ ਸਾਹਿਬ ਸੇਵਾ* ...੨

**'ਆਗਿਆ ਸਮ ਨਹੀਂ ਸਾਹਿਬ ਸੇਵਾ'** ਆਗਿਆ ਵਿੱਚ, ਹੁਕਮ ਵਿੱਚ, ਰਜ਼ਾ ਵਿੱਚ ਖੜਨਾ ਵੱਡੀ ਸੇਵਾ ਹੈ। ਰਾਮਾ, ਰਾਮਦਾਸ ਜੀ, ਗੁਰੂ ਅਮਰਦਾਸ ਜੀ ਦੇ ਦੋਵੇਂ ਦਾਮਾਦ ਸਨ। ਦੋਵੇਂ ਗੁਰੂ ਨੂੰ ਪ੍ਰਮੇਸ਼ਰ ਜਾਣਕੇ

ਸੇਵਾ ਵਿੱਚ ਜੁਟੇ ਰਹਿੰਦੇ ਸਨ। ਇਹ ਸੰਗਤਾਂ ਵਿੱਚ ਪ੍ਰਗਟ ਹੋ ਗਈ ਸੀ ਗੱਲ, ਬਈ ਬੜੀ ਸੇਵਾ ਕਰਦੇ ਹਨ। ਆਗਿਆ ਵੀ ਬੜੀ ਮੰਨਦੇ ਹਨ। ਪਰ ਬੀਬੀ ਭਾਨੀ ਨੇ ਵਰ ਵੀ ਲੈ ਲਿਆ ਹੈ। ਉਹ ਸਾਰਿਆਂ ਵਿੱਚੋਂ ਸੇਵਾ ਵਿੱਚ ਇਨ੍ਹਾਂ ਦਾ ਨੰਬਰ ਪ੍ਰਤੀਤ ਹੁੰਦਾ ਹੈ। ਪਤਾ ਨਹੀਂ ਕਿਸ ਤੇ ਖ਼ੁਸ਼ੀ ਹੋ ਜਾਏ, ਗੁਰੂ ਦੀ। ਇਹ ਸੰਗਤਾਂ ਦੇ ਦਿਲ ਵਿੱਚ ਖ਼ਿਆਲ। ਸੋ, ਉਹਦਾ ਨਿਰਣਾ ਕਰਨ ਵਾਸਤੇ ਗੁਰੂ ਅਮਰਦਾਸ ਜੀ ਅੱਜ ਚਲਦੇ ਹਨ। ਕੁਛ ਸਿੱਖ ਸੰਗਤਾਂ ਨਾਲ ਹਨ। ਜਿੱਥੇ ਰਾਮਦਾਸ ਜੀ ਸੇਵਾ ਕਰ ਔਰ ਕਰਾ ਰਹੇ ਸਨ ਸੰਗਤਾਂ ਤੇ; ਉੱਥੇ ਪਹੁੰਚੇ। ਉੱਥੇ ਖੜ੍ਹ ਗਏ। ਆਪ ਜੀ ਨੇ ਆ ਕੇ ਚਰਨਾਂ 'ਤੇ ਸੀਸ ਰੱਖਿਆ, ਨਮਸ਼ਕਾਰ ਕੀਤੀ। ਫੁਰਮਾਨ ਕੀਤਾ, "ਭਾਈ ਰਾਮਦਾਸ! ਐਹ ਥਾਂ ਇੱਕ ਥੜਾ ਤਿਆਰ ਕਰਵਾਉ। ਇਤਨਾ ਉੱਚਾ, ਇਤਨਾ ਲੰਬਾ ਚੌੜਾ ਹੋਣਾ ਚਾਹੀਦਾ ਹੈ। ਉਸ 'ਤੇ ਬੈਠਕੇ ਕਿਸੀ ਵਕਤ ਸਿਮਰਨ ਧਿਆਨ ਵਿੱਚ ਜੁੜਿਆ ਕਰਾਂਗੇ। ਕੱਲ੍ਹ ਨੂੰ ਇਸ ਵਕਤ ਤੱਕ ਤਿਆਰ ਹੋਣਾ ਚਾਹੀਦਾ ਹੈ।" ਉਨ੍ਹਾਂ ਨੇ ਅਰਜ਼ ਕੀਤੀ, "ਸੱਤ ਬਚਨ ਗ਼ਰੀਬ ਨਿਵਾਜ਼! ਆਪ ਦੀ ਕ੍ਰਿਪਾ ਨਾਲ ਤਿਆਰ ਹੋ ਜਾਏਗਾ।"

ਅੱਗੇ ਚਲੇ ਗਏ। ਅੱਗੇ ਰਾਮਾ ਜੀ; ਆਪ ਵੀ ਸੇਵਾ ਕਰਦੇ ਸਨ ਹੋਰ ਸੰਗਤਾਂ ਤੋਂ ਵੀ ਸੇਵਾ ਕਰਵਾ ਰਹੇ ਸਨ। ਉਨ੍ਹਾਂ ਨੇ ਵੀ ਆ ਕੇ ਚਰਨੀ ਸੀਸ ਨਿਵਾਇਆ। ਉਨ੍ਹਾਂ ਨੂੰ ਕਹਿਣ ਲੱਗੇ, "ਭਾਈ ਰਾਮਾ! ਐਹ ਥਾਂ ਇੱਕ ਥੜ੍ਹਾ ਤਿਆਰ ਕਰੋ। ਇਤਨਾ ਉੱਚਾ, ਇਤਨਾ ਲੰਬਾ ਚੌੜਾ ਹੋਣਾ ਚਾਹੀਦਾ ਹੈ। ਕਿਸੇ ਵੇਲੇ ਉਸ 'ਤੇ ਬੈਠਕੇ ਭਜਨ ਕਰਿਆ ਕਰਾਂਗੇ। ਕੱਲ੍ਹ ਨੂੰ ਇਸ ਵਕਤ ਤੇ ਪਹਿਲੇ ਪਹਿਲੇ ਤਿਆਰ ਕਰਨਾ ਹੋਏਗਾ।" ਦੋਵੇਂ ਹੱਥ ਜੋੜਕੇ ਅਰਜ਼ ਕੀਤੀ, "ਸੱਤ ਬਚਨ, ਗ਼ਰੀਬ ਨਿਵਾਜ਼! ਐਸਾ ਹੀ ਹੋ ਜਾਏਗਾ"।

ਖ਼ੈਰ੍ਹ ਚਲੇ ਗਏ। ਦੋ ਨਵੇਂ ਥੜ੍ਹੇ ਤਿਆਰ ਕਰ ਲਏ, ਦੂਸਰਾ ਦਿਨ ਆ ਗਿਆ ਅੱਜ। ਸ਼ਾਮ ਦਾ ਵਕਤ ਹੈ। ਕੁਛ ਸਿੱਖ ਸੰਗਤਾਂ ਨਾਲ ਹਨ ਗੁਰੂ ਜੀ ਦੇ। ਇਸੀ ਤਰ੍ਹਾਂ ਹੌਲੀ-ਹੌਲੀ ਓਧਰ ਨੂੰ ਟਹਿਲਦੇ ਜਾ ਰਹੇ ਹਨ। ਰਾਮਦਾਸ ਪਾਸ ਪਹੁੰਚ ਗਏ। ਥੜ੍ਹਾ ਤਿਆਰ ਸੀ। ਉਨ੍ਹਾਂ ਨੇ ਚਰਨੀਂ ਸੀਸ ਨਿਵਾਇਆ, ਆ ਕੇ। ਗੁਰੂ ਅਮਰਦਾਸ ਮਹਾਰਾਜ ਜੀ ਨੇ ਥੜ੍ਹੇ ਵੱਲ ਨਿਗਾਹ ਕੀਤੀ ਤੇ ਦੇਖ ਕੇ ਕਿਹਾ, "ਭਾਈ ਰਾਮਦਾਸ! ਥੜ੍ਹਾ ਜਿਹੋ ਜਿਹਾ ਚਾਹੀਦਾ ਸੀ, ਉਹੋ ਜਿਹਾ ਨਹੀਂ ਬਣ ਸਕਿਆ। ਇਸ ਨੂੰ ਗਿਰਾ ਦੇ। ਇਤਨਾ ਲੰਬਾ, ਇਤਨਾ ਚੌੜਾ, ਇਤਨਾ ਉੱਚਾ ਕੱਲ੍ਹ ਨੂੰ ਇਸ ਵਕਤ ਤੋਂ ਪਹਿਲੇ-ਪਹਿਲੇ ਤਿਆਰ ਹੋਣਾ ਚਾਹੀਦਾ ਹੈ।" ਉਨ੍ਹਾਂ ਨੇ ਅਰਜ਼ ਕੀਤੀ, "ਸੱਤ ਬਚਨ ਗ਼ਰੀਬ ਨਿਵਾਜ਼! ਹਜ਼ੂਰ ਸਰਬੱਗ ਹੋ। ਇਹ ਜੀਵ ਅਲਪੱਗ ਹੈ। ਆਪ ਦਾ ਗੂੜ੍ਹ ਆਸ਼ਾ ਛੋਟੀ ਅਕਲ ਵਿੱਚ ਆਉਂਦਾ ਨਹੀਂ। ਆਪ ਹੀ ਕ੍ਰਿਪਾ ਕਰਕੇ ਸੁਮੱਤ ਬਖ਼ਸ਼ੋ। ਉੱਜਲ ਮਤ ਬਖ਼ਸ਼ੋ, ਗ਼ਰੀਬ ਨਿਵਾਜ਼! ਇਹੋ ਜਿਹਾ ਥੜਾ ਤਿਆਰ ਹੋ ਜਾਵੇ। ਕੱਲ੍ਹ ਨੂੰ ਕੋਸ਼ਿਸ਼ ਕੀਤੀ ਜਾਏਗੀ ਹਜ਼ੂਰ ਦੇ ਹੁਕਮ ਅਨੁਸਾਰ।" ਖ਼ੈਰ ਕਹਿ ਕੇ ਚਲੇ ਗਏ, "ਐਸਾ ਤਿਆਰ ਕਰਾਇਓ।"

ਅੱਗੇ ਪਹੁੰਚੇ, ਅੱਗੇ ਰਾਮਾ ਜੀ ਨੇ ਚਰਨੀਂ ਸੀਸ ਨਿਵਾਇਆ। ਥੜ੍ਹੇ ਵੱਲ ਨਿਗਾਹ ਕੀਤੀ, "ਭਾਈ ਰਾਮਾ! ਥੜ੍ਹਾ ਨਹੀਂ ਠੀਕ ਬਣਿਆ। ਇਸ ਨੂੰ ਗਿਰਾ ਦਿਉ। ਜਿਹੋ ਜਿਹਾ ਕਿਹਾ ਸੀ, ਉਹੋ ਜਿਹਾ ਨਹੀਂ ਬਣ ਸਕਿਆ। ਕੱਲ੍ਹ ਨੂੰ ਇਸ ਵਕਤ ਤੇ ਪਹਿਲੇ ਪਹਿਲੇ ਇਤਨਾ ਲੰਬਾ, ਇਤਨਾ ਚੌੜਾ, ਇਤਨਾ ਉੱਚਾ ਹੋਣਾ ਚਾਹੀਦਾ ਹੈ, ਇਉਂ ਕਰੋ।" ਉਨ੍ਹਾਂ ਨੇ ਕਿਹਾ, "ਸੱਤ ਬਚਨ ਗ਼ਰੀਬ ਨਿਵਾਜ਼! ਢਾਹ ਦਿੰਦੇ ਹਾਂ। ਕਿਹਾ ਤਾਂ ਇਹੋ ਜਿਹਾ ਹੀ ਸੀ। ਕੋਈ ਗੱਲ ਨਹੀਂ, ਫਿਰ ਢਾਹ ਦਿੰਦੇ ਹਾਂ।" ਖ਼ੈਰ ਚਲੇ ਗਏ, ਕਹਿ ਕੇ।

ਅੱਜ ਤੀਸਰਾ ਦਿਨ ਆ ਗਿਆ। ਦੋਨਾ ਨੇ ਥੜੇ ਫਿਰ ਤਿਆਰ ਕਰ ਲਏ। ਫਿਰ ਪਹੁੰਚਦੇ ਹਨ। ਰਾਮਦਾਸ ਜੀ ਨੇ ਆ ਕੇ ਫਿਰ ਚਰਨੀਂ ਸੀਸ ਨਿਵਾਇਆ। ਤੇ ਗੁਰੂ ਜੀ ਨੇ ਥੜ੍ਹੇ ਵੱਲ ਨਿਗਾਹ ਕੀਤੀ। "ਭਾਈ ਰਾਮਦਾਸ! ਥੜ੍ਹਾ ਨਹੀਂ ਠੀਕ ਬਣਿਆ, ਇਸ ਨੂੰ ਗਿਰਾ ਦਿਉ। ਕੱਲ੍ਹ ਨੂੰ ਇਸ ਵਕਤ ਤੇ ਪਹਿਲੇ

ਪਹਿਲੇ ਇਤਨਾ ਉੱਚਾ ਹੋਵੇ, ਇਤਨਾ ਲੰਬਾ ਚੌੜਾ ਹੋਵੇ, ਉਹ ਤਿਆਰ ਕਰਿਓ।" ਅਰਜ਼ ਕੀਤੀ, "ਗ਼ਰੀਬ ਨਿਵਾਜ਼! ਕਲਯੁਗੀ ਜੀਵ ਹਾਂ, ਬੁੱਧ ਬਹੁਤ ਮਲਨ ਹੈ। ਆਪ ਆਪਣੀ ਕ੍ਰਿਪਾ ਦ੍ਰਿਸ਼ਟੀ ਦੁਆਰਾ ਬੁੱਧ ਨੂੰ ਸਵੱਛ ਕਰੋ। ਆਪ ਦੀ ਹਸਦ-ਮਨਸਾ ਥੜ੍ਹਾ ਤਿਆਰ ਹੋ ਜਾਵੇਗਾ। ਗ਼ਰੀਬ ਨਿਵਾਜ਼! ਸੇਵਕ ਨੂੰ ਤਾਂ ਸੇਵਾ ਕਰਨੀ ਹੀ ਬਣਦੀ ਹੈ।" ਖੈਰ ਇਤਿਆਦਿ, ਨਿਮਰਤਾ ਦੇ ਬਚਨ ਕਹਿਕੇ "ਸੱਤ ਬਚਨ।"

ਅੱਗੇ ਚਲੇ ਗਏ। ਅੱਗੇ ਰਾਮਾ ਜੀ ਆਉਂਦੇ ਹਨ। ਚਰਨੀ ਸੀਸ ਨਿਵਾਉਂਦੇ ਹਨ। ਥੜ੍ਹੇ ਵੱਲ ਨਿਗਾਹ ਕੀਤੀ। "ਭਾਈ ਰਾਮਾ! ਥੜ੍ਹਾ ਅੱਛਾ ਨਹੀਂ ਬਣਿਆ। ਜਿਹੋ ਜਿਹਾ ਕਿਹਾ ਸੀ ਤੈਨੂੰ, ਉਹੋ ਜਿਹਾ ਨਹੀਂ ਬਣਿਆ। ਇਸ ਨੂੰ ਗਿਰਾ ਦੇ। ਕੱਲ੍ਹ ਨੂੰ ਇਹੋ ਜਿਹਾ, ਇਹੋ ਜਿਹਾ, ਇਹੋ ਜਿਹਾ; ਇਉਂ ਤਿਆਰ ਕਰਕੇ ਰੱਖੀਂ।" ਰਾਮਾ ਜੀ ਕਹਿਣ ਲੱਗੇ, "ਗ਼ਰੀਬ ਨਿਵਾਜ਼! ਪਹਿਲੇ ਦਿਨ ਵੀ ਜਿਹੋ ਜਿਹਾ ਆਪ ਨੇ ਕਿਹਾ ਸੀ, ਉਵੇਂ ਹੀ ਬਣਿਆਂ। ਕੱਲ੍ਹ ਵੀ ਜਿਵੇਂ ਕਿਹਾ, ਉਸ ਦੇ ਮੁਤਾਬਿਕ ਹੀ ਬਣਾਇਆ ਗਿਆ। ਅੱਛਾ ਜੇ ਆਪ ਨੂੰ ਨਹੀਂ ਪਸੰਦ ਢਾਹ ਦਿੰਦਾ ਹਾਂ। ਕੱਲ੍ਹ ਨੂੰ ਫਿਰ ਬਣਾ ਦਿਆਂਗਾ।"

"ਇਉਂ ਭਾਈ ਠੀਕ ਨਹੀਂ।"

ਅੱਜ ਚੌਥਾ ਦਿਨ ਆ ਜਾਂਦਾ ਹੈ। ਉਸੀ ਤਰ੍ਹਾਂ ਫਿਰ ਸੰਗਤਾਂ ਦੇ ਸਮੇਤ ਗੁਰੂ ਅਮਰਦਾਸ ਪਹੁੰਚੇ। ਰਾਮਦਾਸ ਜੀ ਨੇ ਚਰਨੀਂ ਸੀਸ ਨਿਵਾਇਆ ਤੇ ਥੜ੍ਹੇ ਵੱਲ ਨਿਗਾਹ ਕੀਤੀ ਗਈ। ਹੁਕਮ ਹੋਇਆ, "ਭਾਈ ਰਾਮਦਾਸ! ਥੜ੍ਹਾ ਨਹੀਂ ਠੀਕ ਬਣਿਆ। ਇਸ ਨੂੰ ਢਾਹ ਦਿਉ। ਸਮਝ ਨਹੀਂ ਆਈ ਤੇਰੇ, ਜਿਹੋ ਜਿਹਾ ਕਿਹਾ ਹੈ। ਕੱਲ੍ਹ ਨੂੰ ਇਹੋ ਜਿਹਾ, ਇਹੋ ਜਿਹਾ, ਇਹੋ ਜਿਹਾ; ਤਿਆਰ ਕਰ।"

"ਸੱਤ ਬਚਨ, ਗ਼ਰੀਬ ਨਿਵਾਜ਼! ਕਲਯੁਗੀ ਜੀਵ ਹਾਂ। ਬਹੁਤ ਹੀ ਮੱਤ ਮਲੀਨ ਹੈ, ਗ਼ਰੀਬ ਨਿਵਾਜ਼! ਹਜ਼ੂਰ ਦਾ ਗੂੜ੍ਹ ਆਸ਼ਾ ਸਮਝ ਨਹੀਂ ਆਉਂਦਾ। ਆਪ ਸਰਬੱਗ ਹੋ। ਸਰਬੱਗ ਦੇ ਆਸ਼ੇ ਨੂੰ ਅਲਪੱਗ ਜੀਵ ਕੈਸੇ ਸਮਝ ਸਕੇ। ਆਪ ਹੀ ਕ੍ਰਿਪਾ ਕਰੋ! ਮਿਹਰ ਕਰੋ! ਤਾਕਤ ਬਖ਼ਸ਼ ਕੇ ਗ਼ਰੀਬ ਨਿਵਾਜ਼! ਥੜ੍ਹਾ ਤਿਆਰ ਕਰਵਾਉ। ਸੇਵਕ ਨੂੰ ਤਾਂ ਸੇਵਾ ਹੀ ਕਰਨੀ ਬਣਦੀ ਹੈ।"

**ਸੇਵਕ ਕਉ ਸੇਵਾ ਬਨਿ ਆਈ ॥**
**ਹੁਕਮੁ ਬੂਝਿ ਪਰਮ ਪਦੁ ਪਾਈ ॥**[1]

ਇਤਿਆਦਿ, ਬਹੁਤ ਨਿਮਰਤਾ ਦੇ ਬਚਨ ਕਹਿ ਕੇ ਚਰਨਾਂ ਤੇ ਬਾਰ-ਬਾਰ ਨਮਸਕਾਰਾਂ ਕਰਦੇ ਹਨ। ਖ਼ਿਮਾ ਮੰਗਦੇ ਹੈ, "ਮੈਂ ਬੜਾ ਨੁਕਸਾਨ ਕਰਦਾ ਹਾਂ ਗੁਰੂ ਘਰ ਦਾ। ਬਾਰ-ਬਾਰ ਇੱਟਾਂ ਚੂਨਾ ਆਦਿ ਖ਼ਰਾਬ ਹੁੰਦਾ ਹੈ। ਗ਼ਰੀਬ ਨਿਵਾਜ਼! ਖ਼ਿਮਾ ਕਰੋ।"

ਖ਼ੈਰ ਕਹਿਕੇ ਚਲੇ ਗਏ ਇਹੋ ਜਿਹਾ। ਅੱਗੇ ਰਾਮਾ ਜੀ; ਉਨ੍ਹਾਂ ਨੇ ਵੀ ਆ ਕੇ ਨਮਸ਼ਕਾਰ ਕੀਤੀ। ਥੜ੍ਹੇ ਵੱਲ ਨਿਗਾਹ ਮਾਰਕੇ ਕਹਿਣ ਲੱਗੇ, "ਭਾਈ ਰਾਮਾ! ਥੜ੍ਹਾ ਢਾਹ ਦੇ। ਠੀਕ ਨਹੀਂ ਬਣਿਆ। ਜਿਹੋ ਜਿਹਾ ਤੈਨੂੰ ਦੱਸਿਆ ਸੀ, ਉਹੋ ਜਿਹਾ ਨਹੀਂ ਬਣਿ ਸਕਿਆ।"

ਰਾਮਾ ਜੀ ਦੇ ਅੰਦਰ ਥੋੜੀ ਜਿਹੀ ਹਉਂ ਆ ਗਈ ਕਹਿਣ ਲੱਗੇ, "ਮਹਾਰਾਜ! ਆਪ ਦੀ ਉਮਰ ਜ਼ਿਆਦਾ ਹੋ ਗਈ ਹੈ ਹੁਣ। ਆਪ ਕਹਿਕੇ ਭੁਲ ਜਾਂਦੇ ਹੋ। ਜਿਵੇਂ ਕਿਹਾ ਸੀ, ਪਹਿਲੇ ਦਿਨ ਵੀ ਉਹੋ ਜਿਹਾ ਹੀ ਬਣਿਆ ਸੀ। ਜਿਵੇਂ ਦੂਜੇ ਦਿਨ ਕਿਹਾ ਸੀ, ਉਸ ਦਿਨ ਵੀ ਉਹੋ ਜਿਹਾ ਹੀ ਹਜ਼ੂਰ ਦੇ ਕਹੇ ਅਨੁਸਾਰ

---

[1] (ਗਉੜੀ ਸੁਖਮਨੀ ਮਹਲਾ ੫ - ੨੯੨)

ਬਣਾਇਆ। ਹੁਣ ਵੀ; ਪਰ ਆਪ ਕਹਿ ਕੇ ਭੁੱਲ ਜਾਂਦੇ ਹੋ। ਬਣਾਇਆ ਤਾਂ ਉਹਾ ਜਿਹਾ ਹੀ ਸੀ। ਕਿਉਂਕਿ ਜਦੋਂ ਜ਼ਿਆਦਾ ਉਮਰ ਹੋ ਜਾਂਦੀ ਹੈ ਭੁੱਲਣ ਦਾ ਸੁਭਾਅ ਹੋ ਜਾਂਦਾ ਹੁੰਦਾ ਹੈ।" ਇਤਿਆਦਿਕ ਬਚਨ ਕਹੇ।

ਖ਼ੈਰ, ਗੁਰੂ ਜੀ ਹੁਣ ਇਨ੍ਹਾਂ ਦੋਨਾਂ ਗੱਲਾਂ ਤੇ ਕੀ ਗੱਲ ਪਾਈ ਜਾਂਦੀ ਹੈ? ਕਿੱਥੇ ਅਤਿਅੰਤ ਨਿਮਰਤਾ 'ਸੇਵਕ ਨੂੰ ਤਾਂ ਸੇਵਾ ਬਣਨੀ। ਸਾਰੀ ਜਿੰਦਗੀ ਥੜੇ ਬਣਾਈ ਜਾਉ, ਢਹਾਈ ਜਾਉ।' ਸੇਵਕ ਨੇ ਤਾਂ ਸੇਵਾ ਕਰਨੀ ਹੈ। ਖ਼ੁਸ਼ੀ ਚਾਹੀਦੀ ਹੈ ਸਵਾਮੀ ਦੀ। ਭਾਵੇਂ ਸਾਰੀ ਜ਼ਿੰਦਗੀ ਹੀ ਇੱਕ ਕਰਤੱਬ ਕਰਾਈ ਜਾਣ। ਅਗਰ ਖ਼ੁਸ਼ੀ ਹੋ ਜਾਏ ਇਸੇ ਗੱਲ ਵਿੱਚ, ਹੋਰ ਕੀ ਚਾਹੀਦਾ ਹੈ? ਸੋ ਇਸ ਕਰਕੇ ਸੇਵਕ ਨੇ ਤਾਂ ਗੁਰੂ ਨੂੰ 'ਗੁਰੂ ਪ੍ਰਮੇਸ਼ਰ ਹੈ ਸਿੱਖ ਦਾ' ਉਸ ਨੇ ਗੁਰੂ ਨੂੰ ਪ੍ਰਸੰਨ ਕਰਨਾ ਹੈ। ਗੁਰੂ ਪ੍ਰਸੰਨ ਹੋ ਗਿਆ ਸਭ ਕੁਛ ਵਿੱਚ ਆ ਜਾਂਦਾ ਹੈ। ਸੋ, ਓਧਰ ਰਾਮਾ ਜੀ ਦੀ ਹਉਂ ਆ ਗਈ ਅੰਦਰ, ਬਈ ਆਪ ਭੁੱਲ ਜਾਂਦੇ ਹੋ। ਬਣਾਉਂਦਾ ਤਾਂ ਮੈਂ ਠੀਕ ਹੀ ਹਾਂ। ਕਿੱਥੇ ਗਈ ਗੱਲ ਯਾਨਿ ਦੋਨਾਂ ਵਿੱਚੋਂ! ਇਸ ਕਰਕੇ ਸਿਆਣਿਆਂ ਨੇ ਸਮਝ ਲਿਆ ਬਈ ਕਿੱਥੇ ਉਹ ਸੇਵਾ, ਜਿਸ ਸੇਵਾ ਦੇ ਵਿੱਚ ਹਉਂ ਆ ਗਈ। ਕਿੱਥੇ ਹਉਂ ਤੇ ਰਹਿਤ ਹੈ। ਦੋਨਾਂ ਦਾ ਜ਼ਮੀਨ ਅਸਮਾਨ ਦਾ ਫ਼ਰਕ ਹੋਇਆ ਕਰਦਾ ਹੈ। ਸੋ ਇਸ ਤਰੀਕੇ ਸਿਰ ਦੋਵੇਂ ਸੇਵਾ ਕਰਦੇ ਹਨ।

ਇੱਕ ਦਿਨ ਗੁਰੂ ਅਮਰਦਾਸ ਜੀ ਕਹਿਣ ਲੱਗੇ, "ਬੇਟਾ" ਬੀਬੀ ਭਾਨੀ ਨੂੰ "ਰਾਮਦਾਸ ਦੀ ਉਮਰ ਖ਼ਤਮ ਹੋ ਗਈ। ਇਹਦੀ ਉਮਰ ਖ਼ਤਮ ਹੈ। ਕੀ ਕਰੇਂਗੀ?" ਅਰਜ਼ ਕੀਤੀ "ਗ਼ਰੀਬ ਨਿਵਾਜ਼! ਸੇਵਾ ਕਰਕੇ, ਭਜਨ ਕਰਕੇ ਸਮਾਂ ਬਤੀਤ ਕਰਾਂਗੀ।" ਗੁਰੂ ਜੀ ਕਹਿਣ ਲੱਗੇ, "ਮੈਂ ਤੇਰੀ ਸੇਵਾ ਤੇ ਔਰ ਰਾਮਦਾਸ ਦੀ ਸੇਵਾ ਤੇ ਬਹੁਤ ਪ੍ਰਸੰਨ ਹਾਂ। ਮੇਰੀ ਉਮਰ ਅੱਠ ਸਾਲ ਕੁਛ ਮਹੀਨੇ ਰਹਿੰਦੀ ਹੈ। ਗੁਰਤਾ ਗੱਦੀ ਦੇ ਸਮੇਤ ਮੈਂ ਰਾਮਦਾਸ ਨੂੰ ਦਿੰਦਾ ਹਾਂ। ਤੁਹਾਡੀ ਸੇਵਾ ਤੇ ਪ੍ਰਸੰਨ ਹੋ ਕੇ।"

ਇਤਿਆਦਿ ਉਨ੍ਹਾਂ ਨੂੰ ਇਹ ਦਾਤ ਬਖ਼ਸ਼ਕੇ ਆਪ ਆਪਣਾ ਪੰਜ ਭੂਤਕ ਚੋਲਾ ਤਿਆਗ ਦਿੰਦੇ ਹਨ। ਗੁਰੂ ਰਾਮਦਾਸ ਜੀ ਦੇ ਤਿੰਨ ਸ਼ਾਹਿਬਜਾਦੇ ਸਨ। ਪ੍ਰਿਥੀਚੰਦ ਵੱਡਾ, ਔਰ ਮਹਾਂਦੇਵ ਜੀ ਤੇ ਸ੍ਰੀ ਅਰਜਨ ਦੇਵ ਜੀ। ਪ੍ਰਿਥੀਚੰਦ ਬਹੁਤਾ ਹੁਸ਼ਿਆਰ ਸੀ। ਬੱਸ ਚੀਜ਼ਾਂ ਵਸਤਾਂ ਦਾ ਸੰਭਾਲ ਆਦਿ ਕਰਨਾ ਸੰਗਤਾਂ ਦਾ। ਔਰ ਮਹਾਂਦੇਵ ਅਵਧੂਤ ਬਿਰਤੀ ਵਾਲਾ ਸੀ। ਉਹ ਅੱਠੇ ਪਹਿਰ ਸਮਾਧਿਸ਼ਟ ਰਹਿ ਕੇ ਖ਼ੁਸ਼ ਸੀ। ਔਰ ਸ੍ਰੀ ਅਰਜਨ ਦੇਵ ਜੀ ਆਗਿਆਕਾਰੀ ਸਨ। ਆਗਿਆ ਵਿੱਚ ਖੜ੍ਹਨਾ। ਬੀਬੀ ਭਾਨੀ ਦੀ ਇਹ ਸਿਖਸ਼ਾ ਸੀ, "ਬੇਟਾ! ਗੁਰੂ ਪਿਤਾ ਜੀ ਆਗਿਆ ਵਿੱਚ ਖੜ੍ਹਨਾ। ਆਗਿਆ ਨਹੀਂ ਭੰਗ ਕਰਨੀ। ਹਮੇਸ਼ਾ ਆਗਿਆ ਵਿੱਚ ਖੜਨਾ। ਸੌ ਫੀਸਦੀ ਆਗਿਆ ਮੰਨਣ ਵਾਲਾ ਹੈ ਜਿਹੜ੍ਹਾ ਗੁਰੂ ਦੀ, ਉਹਦੇ ਵਿੱਚ ਹੀ ਸਭ ਕੁਛ ਹੈ।" ਇਸ ਕਰਕੇ ਇਹ ਪੂਰੇ ਆਗਿਆ ਵਿੱਚ ਵਿਚਰਦੇ ਸਨ। ਇਹ ਸਾਰੀਆਂ ਸੰਗਤਾਂ ਵਿੱਚ ਵਿੱਦਿਤ ਹੋ ਚੁੱਕਾ ਸੀ ਬਈ ਗੁਰੂ ਅਮਰਦਾਸ ਜੀ ਨੇ ਆਪਣੀ ਅੱਠ ਸਾਲ ਕੁਛ ਮਹੀਨੇ ਉਮਰ ਰਾਮਦਾਸ ਜੀ ਨੂੰ ਦਿੱਤੀ ਹੈ, ਸਮੇਤ ਗੁਰਤਾਗੱਦੀ ਦੇ। ਹੋਰ ਤਾਕਤਾਂ ਦਿੱਤੀਆਂ ਹਨ ਸਾਰੀਆਂ। ਸੋ ਇਉਂ, ਪ੍ਰਿਥੀਚੰਦ ਨੂੰ ਵੀ ਪਤਾ ਸੀ। ਉਸ ਤੋਂ ਬਾਅਦ ਇਹ ਵੀ ਪਤਾ ਸੀ 'ਘਰ ਦੀ ਘਰ ਵਿੱਚ ਰਹੇ' ਇਹ ਵਰ ਲਿਆ। ਸੋ ਪ੍ਰਿਥੀਚੰਦ ਦੇ ਮਨ ਵਿੱਚ ਖ਼ਿਆਲ ਸੀ, ਸ਼ਾਇਦ ਮੈਂ ਵੱਡਾ ਪੁੱਤਰ ਹਾਂ ਮੈਨੂੰ ਇਹ ਵਸਤੂ ਮਿਲ ਜਾਏ। ਲੇਕਿਨ ਸ੍ਰੀ ਅਰਜਨ ਦੇਵ ਜੀ ਦਾਸਾ ਭਾਵ ਦੇ ਵਿੱਚ ਵਿਚਰਦੇ ਸਨ। ਮੇਰਾ ਫ਼ਰਜ਼ ਹੈ ਸੇਵਾ ਕਰਨੀ, ਆਗਿਆ ਵਿੱਚ ਵਿਚਰਨਾ। ਗੁਰੂ ਨੂੰ ਸੇਵਾ ਕਰਕੇ ਪ੍ਰਸੰਨ ਕਰਨਾ।

ਇੱਕ ਦਫ਼ਾ: ਆਪ ਜੀ ਦਾ ਪਿਛੋਕੜ 'ਗੁਰੂ ਰਾਮ ਦਾਸ ਜੀ ਦਾ' ਲਾਹੌਰ ਦਾ ਸੀ, ਸੋਢੀ ਖਾਨਦਾਨ ਵਿੱਚੋਂ। ਆਪ ਜੀ ਦਾ ਭਰਾ ਸਿਹਾਰੀ ਮੱਲ 'ਤਾਏ ਦਾ ਲੜਕਾ' ਆ ਕੇ ਅਰਜ਼ ਕਰਦਾ ਹੈ, "ਮਹਾਰਾਜ! ਮੇਰੇ ਲੜਕੇ ਦੀ ਸ਼ਾਦੀ ਹੈ। ਆਪ ਉਹਦੇ ਵਿੱਚ ਸ਼ਾਮਿਲ ਹੋਵੋ ਤਾਂ ਕਿ ਬਹੁਤ ਸਾਰੇ ਵਿਘਨ ਵੀ ਦੂਰ ਹੋਣ, ਔਰ

ਅਸੀਂ ਗ੍ਰਿਹਸਤੀ ਦੁਨੀਆਂ ਵਿੱਚ ਕੁਛ ਸ਼ੋਭਾ ਵੀ ਚਾਹੁੰਦੇ ਹਾਂ।" ਗੁਰੂ ਰਾਮਦਾਸ ਜੀ ਨੇ ਸੋਚਿਆ, ਜੇ ਅਸੀਂ ਗਏ ਸੰਗਤਾਂ ਨੇ ਬੇਅੰਤ ਇਕੱਠੇ ਹੋ ਜਾਣਾ ਹੈ। ਅੱਗੇ ਸਬੰਧੀਆਂ ਤੋਂ ਸ਼ਾਇਦ ਇਤਨੀ ਸੇਵਾ ਹੋ ਸਕੇ ਯਾ ਨਾ ਹੋ ਸਕੇ। ਜੋ ਚਾਹੁੰਦੇ ਹਨ ਸ਼ਾਇਦ ਇਨ੍ਹਾਂ ਦਾ ਖ਼ਿਆਲ ਪੂਰਾ ਨਾ ਹੋ ਸਕੇ। ਬਿਹਤਰ ਹੈ ਇਹ ਤਿੰਨਾਂ ਲੜਕਿਆ ਵਿੱਚੋਂ ਕਿਸੇ ਨੂੰ ਭੇਜ ਦਿੱਤਾ ਜਾਵੇ। ਉਸ ਮੌਕੇ, "ਸਿਹਾਰੀ ਮੱਲ ਜੀ! ਸਾਨੂੰ ਸਾਡੇ ਗੁਰੂ ਜੀ ਦਾ ਹੁਕਮ ਹੈ ਅੰਮ੍ਰਿਤ ਸਰੋਵਰ ਦੀ ਸੇਵਾ ਕਰਨੀ। ਹੁਕਮ ਹੋਇਆ ਸੀ ਬਈ ਇਹਦੀ ਨੀਂਹ ਰਖਾ ਗਏ ਸੇ ਆਪ। ਸੋ, ਇਉਂ ਕਰਕੇ ਆਪ ਪ੍ਰਿਥੀਚੰਦ ਨੂੰ ਲੈ ਜਾਉ।" ਪ੍ਰਿਥੀਚੰਦ ਨੂੰ ਬੁਲਾ ਕੇ ਕਿਹਾ, "ਬੇਟਾ! ਤੇਰੇ ਤਾਏ ਦੇ ਲੜਕੇ ਦੀ ਸ਼ਾਦੀ ਹੈ। ਲਾਹੌਰ ਜਾਉ। ਜਾ ਕੇ ਜਥਾ ਯੋਗ ਜੋ ਵਿਵਹਾਰ ਕਾਰ ਹੈ, ਉਹ ਕਰਨਾ। ਉਸ ਤੋਂ ਬਾਅਦ ਉੱਥੇ ਠਹਿਰ ਜਾਣਾ। ਠਹਿਰ ਕੇ ਸੰਗਤਾ ਨੂੰ ਸਦ-ਉਪਦੇਸ਼ ਕਰਨਾ। ਜਦੋਂ ਬੁਲਾਇਆ ਜਾਏਗਾ ਫਿਰ ਆਪ ਨੇ ਆਉਣਾ ਹੋਏਗਾ।"

ਇਹ ਬਚਨ ਸੁਣ ਕੇ ਪ੍ਰਿਥੀਚੰਦ ਦੇ ਦਿਲ ਵਿੱਚ ਖ਼ਿਆਲ ਆਇਆ ਬਈ ਗੁਰੂ ਪਿਤਾ ਦੀ ਉਮਰ ਥੋੜ੍ਹੀ ਰਹਿੰਦੀ ਹੈ। ਕਿਤੇ ਇਸ ਬਹਾਨੇ ਮੈਨੂੰ ਪਰ੍ਹਾਂ ਤੋਰ ਕੇ ਗੁਰਤਾ ਗੱਦੀ ਅਰਜਨ ਦੇਵ ਨੂੰ ਦੇਣਾ ਚਾਹੁੰਦੇ ਹੈ। ਉਸ ਦੇ ਦਿਲ ਵਿੱਚ ਪਹਿਲਾਂ ਹੀ ਖ਼ਿਆਲ ਪੈਦਾ ਹੋ ਗਿਆ। ਸੋ ਕਹਿਣ ਲੱਗਾ, "ਮਹਾਰਾਜ! ਦੇਖੋ ਆਪ ਅੱਛੀ ਤਰ੍ਹਾਂ ਜਾਣਦੇ ਹੋ। ਸੰਗਤਾਂ ਦਾ ਸਾਂਭਣਾ, ਵਿਹਾਰ ਕਾਰ ਜਿਤਨਾ ਮੇਰੇ ਜ਼ੁੰਮੇ ਹੈ। ਇਸ ਕਰਕੇ ਮਹਾਂਦੇਵ ਜਾਂ ਅਰਜਨ ਦੇਵ ਨੂੰ ਭੇਜ ਦਿਉ। ਮੈਥੋਂ ਬਿਨਾਂ ਇੱਥੋਂ ਦਾ ਕੰਮ ਨਹੀਂ ਚੱਲਣਾ।" ਗੁਰੂ ਜੀ ਸਮਝ ਗਏ। ਮਹਾਂਦੇਵ ਨੂੰ ਕਿਹਾ, "ਬੇਟਾ ਮਹਾਂਦੇਵ! ਤੂੰ ਜਾਹ।" ਉਹ ਕਹਿਣ ਲੱਗਿਆ, "ਮਹਾਰਾਜ! ਮੇਰੀ ਦ੍ਰਿਸ਼ਟੀ ਵਿੱਚ ਸੰਸਾਰ ਹੀ ਨਹੀਂ ਹੈ। ਸੰਸਾਰ ਦਾ ਹੀ ਤਿੰਨ ਕਾਲ ਅਭਾਵ ਹੈ। ਕਿਹੜਾ ਰਿਸ਼ਤੇਦਾਰ ਹੈ? ਕਿਹੜਾ ਸੰਬੰਧੀ? ਮੈਂ ਕੀਹਦੇ ਵਿਆਹ ਵਿੱਚ ਸ਼ਾਮਲ ਹੋਵਾਂ ਜਾ ਕੇ?" ਉਹ ਸਮਾਧਿਸ਼ਟ ਅਵਸਥਾ ਵਿੱਚ ਰਹਿਣਾ ਚਾਹੁੰਦਾ ਸੀ। ਵਿਵਹਾਰ ਕਾਰ ਨੂੰ ਪਸੰਦ ਨਹੀਂ ਸਨ ਕਰਦੇ ਉਹ। ਇਸ ਕਰਕੇ ਉਨ੍ਹਾਂ ਵੱਲੋਂ ਵੀ:

ਅਖ਼ੀਰ, ਛੋਟੇ ਸ੍ਰੀ ਅਰਜਨ ਦੇਵ ਜੀ ਨੂੰ ਬੁਲਾ ਕੇ ਕਿਹਾ, "ਬੇਟਾ! ਲਾਹੌਰ ਜਾਉ। ਤੇਰੇ ਤਾਏ ਦੇ ਲੜਕੇ ਸਿਹਾਰੀ ਮੱਲ ਦੇ ਲੜਕੇ ਦਾ ਵਿਆਹ ਹੈ। ਉੱਥੇ ਜਥਾ ਜੋਗ ਜੋ ਕੁਛ ਕਰਨਾ ਬਣਦਾ ਹੈ, ਵਿਵਹਾਰ ਕਾਰ ਕਰੋ। ਉਸ ਤੋਂ ਬਾਅਦ ਲਾਹੌਰ ਠਹਿਰ ਜਾਣਾ। ਸੰਗਤਾਂ ਨੂੰ ਸਦ ਉਪਦੇਸ਼ ਕਰਨਾ। ਜਦੋਂ ਆਪ ਨੂੰ ਬੁਲਾਇਆ ਜਾਏ ਫਿਰ ਆਉਣਾ। ਉਤਨੀ ਦੇਰ ਉੱਥੇ ਹੀ ਠਹਿਰੇ ਰਹਿਣਾ।"

ਆਗਿਆ ਵਿੱਚ 'ਆਗਿਆ ਸਮ ਨਹੀਂ ਸਾਹਿਬ ਸੇਵਾ' ਜਾਣ ਨੂੰ ਵੀ ਕਿਹੜਾ ਦਿਲ ਚਾਹੁੰਦਾ ਸੀ, ਵਿਛੜਨ ਨੂੰ ਕਿਹੜਾ ਦਿਲ ਚਾਹੁੰਦਾ ਸੀ। ਲੇਕਿਨ ਆਗਿਆ ਅੱਗੇ ਸਿਰ ਝੁਕਾਇਆ ਗਿਆ। ਸਭ ਤੇ ਵੱਡੀ ਸੇਵਾ ਆਗਿਆ ਹੈ। ਇਉਂ ਹੁਕਮ ਮੰਨ ਕੇ ਲਾਹੌਰ ਚਲੇ ਗਏ। ਵਿਵਾਹ ਸ਼ਾਦੀ ਵਿੱਚ ਸ਼ਾਮਲ ਹੋਏ। ਉਸ ਤੋਂ ਬਾਅਦ ਲਾਹੌਰ ਹੀ ਰਿਹਾਇਸ਼ ਕਰ ਲਈ। ਸੰਗਤਾਂ ਨੂੰ ਸਦ-ਉਪਦੇਸ਼ ਦਿੰਦੇ ਹੈ ਦੋ ਵੇਲੇ। ਇਸ ਤਰੀਕੇ ਸਿਰ ਕਾਫੀ ਸਮਾਂ ਗੁਜ਼ਰ ਗਿਆ। ਪਰ ਗੁਰੂ ਰਾਮਦਾਸ ਜੀ ਨੇ ਹੁਕਮ ਕੀਤਾ ਸੀ, ਬੁਲਾਏ ਬਿਨਾਂ ਨਹੀਂ ਆਉਣਾ। ਇਸ ਕਰਕੇ ਆ ਵੀ ਨਹੀਂ ਸਕਦੇ, ਭਾਵੇਂ ਅੰਮ੍ਰਿਤਸਰ ਕੋਈ ਬਹੁਤਾ ਦੂਰ ਨਹੀਂ ਸੀ ਲਾਹੌਰੋਂ। ਪਰ ਹੁਕਮ ਸੀ, ਬੁਲਾਏ ਬਿਨਾਂ ਨਹੀਂ ਆਉਣਾ ਹੋਏਗਾ, ਇਸ ਕਰਕੇ ਉੱਥੇ ਠਹਿਰੇ ਰਹੇ। ਜਿਉਂ ਜਿਉਂ ਵਿਯੋਗ ਪੈਂਦਾ ਹੈ, ਚਿੱਤ ਵਿੱਚ ਪ੍ਰੇਮ ਦੀ ਜ਼ਿਆਦਾ ਖਿੱਚ ਪੈਂਦੀ ਹੈ। ਅਖ਼ੀਰ ਚਿੱਤ ਵਿੱਚ ਸੋਚਿਆ ਬਈ ਗੁਰੂ ਅੰਤਰਯਾਮੀ ਹੈ. ਸਰਬੱਗ ਹੈ ਸਮਰੱਥ ਹੈ, ਸਭ ਕੁਛ ਜਾਣਦੇ ਹਨ; ਫਿਰ ਵੀ ਮਾਨੁੱਖ ਸਰੀਰ ਧਾਰਨ ਕੀਤਾ ਹੈ। ਨਾਟਕ ਵਿੱਚ ਜਿਸਨੇ ਜਿਹੋ ਜਿਹਾ ਸ੍ਵਾਂਗ ਧਾਰਨ ਕੀਤਾ ਹੈ, ਵੈਸਾ ਹੀ ਨਿਭਾਇਆ ਕਰਦਾ ਹੈ। ਇਸ ਕਰਕੇ ਸਾਰੇ ਕੰਮ

ਜਿਹੜੇ ਹਨ, ਸ਼ਕਤੀ ਨਾਲ ਨਹੀਂ ਕਰਿਆ ਕਰਦੇ। ਬਿਹਤਰ ਹੈ, ਬੇਨਤੀ ਪੱਤਰ ਲਿਖ ਭੇਜੀਏ, ਤਾਂ ਕਿ ਬੁਲਾ ਲੈਣ।

ਇਉਂ ਇੱਕ ਦਿਨ ਆਪ ਜੀ ਨੇ ਇੱਕ ਕਾਗ਼ਜ਼ ਲਿਆ ਕਾਗ਼ਜ਼ ਦੇ ਉੱਪਰ '੧ੴ ਸਤਿਗੁਰ ਪ੍ਰਸਾਦਿ' ਮੰਗਲ ਇਹ ਪਾ ਕੇ ਇੱਕ ਨੰਬਰ ਦੇ ਕੇ ਆਪਣੇ ਮਨ ਦੀ ਅਵਸਥਾ ਨੂੰ ਉਸ ਕਾਗ਼ਜ਼ ਦੇ ਉੱਪਰ ਇਉਂ ਜ਼ਾਹਰ ਕਰਦੇ ਹਨ। ਇਹ ਪੱਤ੍ਰਕਾ ਗੁਰੂ ਰਾਮਦਾਸ ਜੀ ਨੂੰ ਇਉਂ ਲਿਖਦੇ ਹਨ:

*ਧਾਰਨਾ:–*

*ਗੁਰਾਂ ਦੇ ਦਰਸ਼ਨ ਤਾਈ ਮੇਰਾ ਮਨ ਲੋਚਦਾ* ...੨

*ਅੰਤਰਾ:–*

*ਮੇਰਾ ਮਨ ਲੋਚੇ ਗੁਰ ਦਰਸ਼ਨ ਤਾਈ* ...੨

**ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥**
**ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥**
**ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥**
**ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥੧॥ਰਹਾਉ॥**[1]

ਇਹ ਅੱਖਰ ਕਾਗ਼ਜ਼ ਦੇ ਉੱਪਰ ਲਿਖੇ। ਇਹ ਪੱਤ੍ਰਿਕਾ ਇੱਕ ਸਿੱਖ ਨੂੰ ਬੁਲਾ ਕੇ ਉਸ ਦੇ ਹੱਥ ਫੜਾਈ, "ਜਾਉ! ਗੁਰੂ ਸੱਚੇ ਪਾਤਸ਼ਾਹ ਦੇ ਚਰਨਾਂ ਵਿੱਚ ਇਹ ਪੱਤ੍ਰਿਕਾ ਭੇਟ ਕਰੋ। ਜੋ ਹੁਕਮ ਹੋਵੇ, ਮੈਨੂੰ ਆ ਕੇ ਦੱਸੋ।" ਉਨ੍ਹਾਂ ਦਿਨਾਂ ਵਿੱਚ ਗੁਰੂ ਜੀ ਗੋਇੰਦਵਾਲ ਸਾਹਿਬ ਤੋਂ ਅੰਮ੍ਰਿਤਸਰ ਸਰੋਵਰ ਦੀ ਸੇਵਾ ਕਰਾ ਰਹੇ ਸਨ। ਥੋੜੀ ਜਿਹੀ ਸੰਗਤ ਰਹਿੰਦੀ ਸੀ। ਕੁਛ ਛੱਪਰੀਆਂ ਸੀ ਅਜੇ; ਸੇਵਾ ਸ਼ੁਰੂ ਸੀ। ਕਦੇ ਗੋਇੰਦਵਾਲ, ਕਦੇ ਏਥੇ ਆ ਜਾਇਆ ਕਰਦੇ ਸਨ। ਸੋ ਇਉਂ, ਸਿੱਖ ਇਹ ਪੱਤ੍ਰਿਕਾ ਲੈ ਕੇ ਲਾਹੌਰੋਂ ਪੈਦਲ ਹੀ ਉੱਧਰ ਨੂੰ ਤੁਰ ਪੈਂਦਾ ਹੈ। ਜਦੋਂ ਉੱਥੇ ਪਹੁੰਚਿਆ, ਅੱਗੇ ਕੀ ਦੇਖਿਆ, ਪ੍ਰਿਥੀਚੰਦ ਜੀ ਸੇਵਾ ਕਰ ਰਹੇ ਹਨ ਔਰ ਸੰਗਤਾਂ ਤੋਂ ਕਰਵਾ ਰਹੇ ਹਨ। ਗੁਰੂ ਦਾ ਪੁੱਤਰ ਜਾਣ ਕੇ

**ਜੋ ਗੁਰ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥੩॥**[2]

ਸੋ ਆ ਕੇ ਨਮਸ਼ਕਾਰ ਕੀਤੀ। ਸੋ ਉਨ੍ਹਾਂ ਨੇ ਪੁੱਛਿਆ, "ਸੁਣਾਉ! ਲਹੌਰੋਂ ਆਏ ਹੋ, ਕੀ ਹਾਲ ਹੈ ਅਰਜਨ ਦੇਵ ਦਾ, ਛੋਟੇ ਭਰਾ ਦਾ।" ਸਿੱਖ ਨੇ ਪੱਤ੍ਰਿਕਾ ਕੱਢ ਕੇ ਫੜਾਈ, "ਐਹ ਗੁਰੂ ਜੀ ਦੇ ਚਰਨਾਂ ਵਿੱਚ ਪੇਸ਼ ਕੀਤੀ ਹੈ। ਇਹ ਲੈ ਕੇ ਆਇਆ ਹਾਂ।" ਪ੍ਰਿਥੀਚੰਦ ਜੀ ਨੇ ਇਹ ਪੱਤ੍ਰਿਕਾ ਪੜ੍ਹੀ। ਇਹ ਅੱਖਰ ਪੜ੍ਹੇ। ਪੜ੍ਹ ਕੇ ਹੈਰਾਨ ਹੋ ਗਿਆ, ਬਈ ਅਸਚਰਜ ਬਾਤ ਹੈ! ਪਹਿਲੇ ਗੁਰੂਆਂ ਵਾਂਗ ਬਾਣੀ ਉਚਾਰਨ ਕਰਨ ਲੱਗ ਪਿਆ। ਐਸਾ ਨਾ ਹੋਵੇ ਗੁਰੂ ਜੀ 'ਇਸ ਤੇ ਪ੍ਰਸੰਨ ਹੋ ਜਾਣ। ਇਹ ਗੁਰਤਾ ਗੱਦੀ ਇਹਨੂੰ ਦੇ ਦੇਣ। ਮੈਂ ਨਾ ਰਹਿ ਜਾਵਾਂ ਕਿਤੇ। ਸੋ, ਉਹਦੇ ਚਿੱਤ ਵਿੱਚ 'ਪ੍ਰਿਥੀਚੰਦ ਦੇ' ਖ਼ਿਆਲ ਆਇਆ। ਉਸ ਸਿੱਖ ਨੂੰ ਲੰਗਰੋਂ ਪ੍ਰਸ਼ਾਦ ਛਕਾ ਕੇ ਵੈਸੇ ਹੀ ਕਹਿ ਦਿੱਤਾ, "ਪਤ੍ਰਿਕਾ ਗੁਰੂ ਜੀ ਦੇ ਚਰਨਾਂ ਵਿੱਚ ਪੇਸ਼ ਕਰ ਦਿੱਤੀ ਹੈ। ਤੇ ਉਨ੍ਹਾਂ ਦਾ ਹੁਕਮ ਹੈ ਅਜੇ ਠਹਿਰੋ ਉੱਥੇ। ਜਦੋਂ ਹੁਕਮ ਆਏਗਾ ਫਿਰ ਆਉਣਾ।" ਸਿੱਖ ਨੇ ਆ ਕੇ ਸ੍ਰੀ ਅਰਜਨ ਦੇਵ ਜੀ ਨੂੰ, ਜੋ ਪ੍ਰਿਥੀਚੰਦ ਨੇ ਕਿਹਾ; ਬਚਨ ਕਹਿ ਦਿੱਤੇ।

---

[1] (ਮਾਝ ਮਹਲਾ ੫ ਚਉਪਦੇ ਘਰੁ ੧ – ੯੬)

[2] (ਸੂਹੀ ਮਹਲਾ ੫ ਗੁਣਵੰਤੀ – ੭੬੩)

ਖ਼ੈਰ, ਕੁਛ ਦੇਰ ਹੋਰ ਉਡੀਕਿਆ। ਕੋਈ ਹੁਕਮਨਾਮਾ ਨਹੀਂ ਆਇਆ। ਸੋ ਬਰਸਾਤ ਦਾ ਮੌਸਮ ਵੀ ਆ ਗਿਆ। ਸਾਡੇ ਦੇਸ਼ ਦੇ ਵਿੱਚ ਛੇ ਰੁੱਤਾਂ ਹੁੰਦੀਆਂ ਹਨ। ਬਾਰਾਂ ਮਹੀਨੇ ਹੁੰਦੇ ਹਨ। ਦੋ-ਦੋ ਮਹੀਨੇ ਦੀ ਇੱਕ-ਇੱਕ ਰੁੱਤ ਮੰਨੀ ਹੈ। ਸਾਉਣ ਭਾਦੋਂ ਦੇ ਮਹੀਨੇ ਨੂੰ ਚੌਮਾਸਾ ਜਾਂ ਬਰਸਾਤ ਦੀ ਰੁੱਤ ਕਹਿੰਦੇ ਹਨ। ਇਸ ਰੁੱਤ ਦੇ ਵਿੱਚ ਬਹੁਤ ਸਾਰੇ ਬੱਦਲ ਵਗ਼ੈਰਾ ਹੁੰਦੇ ਹੈ। ਬਾਰਸਾਂ ਪੈਂਦੀਆਂ ਹਨ। ਸੋ, ਇਸ ਮੌਸਮ ਦੇ ਵਿੱਚ ਬਿਰਹੀ ਪੁਰਸ਼ ਨੂੰ ਬਹੁਤ ਖੇਦ ਹੋਇਆ ਕਰਦਾ ਹੈ, ਉਹਦੇ ਚਿੱਤ ਨੂੰ।

ਖ਼ੈਰ ਕੁਛ ਦਿਨ ਉਡੀਕ ਕੇ ਬਈ ਅਜੇ ਹੁਕਮਨਾਮਾ ਨਹੀਂ ਆਇਆ, ਫਿਰ ਕਾਗ਼ਜ਼ ਲੈਂਦੇ ਹਨ। ਦੋ ਅੰਕ ਦਿੰਦੇ ਹਨ ਉਸ ਦੇ ਉੱਪਰ ਆਪਣੇ ਮਨ ਦੀ ਅਵਸਥਾ ਨੂੰ ਉਸ ਕਾਗ਼ਜ਼ ਦੇ ਉੱਪਰ ਇਉਂ ਅੱਖਰਾਂ ਦੁਆਰਾ ਜ਼ਾਹਰ ਕਰਦੇ ਹਨ:

*ਧਾਰਨਾ:-*

*ਤੇਰਾ ਮੁਖੜਾ ਸੁਹਾਵਾ ਸੱਚੇ ਪਾਤਸ਼ਾਹ! ਸਹਿਜ ਧੁਨ ਤੇਰੀ ਬਾਣੀ ਐ*
*...੨*

*ਅੰਤਰਾ:-*

*ਮੇਰੇ ਪਿਆਰੇ! ਸਹਿਜ ਧੁਨ ਤੇਰੀ ਬਾਣੀ ਐ ...੨*
*ਮੇਰੇ ਦਾਤਾ! ਸਹਿਜ ਧੁਨ ਤੇਰੀ ਬਾਣੀ ਐ ...੨*

ਦੋ ਨੰਬਰ ਦੇ ਕੇ ਯਾਨਿ ਦੂਸਰੀ ਪੱਤ੍ਰਿਕਾ ਸੀ।

ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥ ਚਿਰੁ ਹੋਆ ਦੇਖੇ ਸਾਰਿੰਗਪਾਣੀ ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥੨॥
ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ ਰਹਾਉ ॥[1]

ਇਹ ਅੱਖਰ ਲਿਖ ਕੇ ਫੇਰ ਇਹ ਪੱਤ੍ਰਿਕਾ ਉਸੀ ਸਿੱਖ ਨੂੰ ਜੋ ਪਹਿਲੇ ਲੈ ਕੇ ਗਿਆ ਸੀ; ਬੁਲਾਇਆ ਤੇ ਉਸਨੂੰ ਕਿਹਾ, "ਐਹ ਪੱਤ੍ਰਿਕਾ ਸਾਹਿਬ ਗੁਰੂ ਰਾਮ ਦਾਸ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਭੇਟ ਕਰੋ, ਜੋ ਹੁਕਮਨਾਮਾ ਹੋਵੇ ਮੈਨੂੰ ਆ ਕੇ ਦੱਸੋ।" ਫੇਰ ਸਿੱਖ ਜਾਂਦਾ ਹੈ। ਉਸੀ ਤਰ੍ਹਾਂ ਪ੍ਰਿਥੀਚੰਦ ਜੀ ਫਿਰ ਮਿਲ ਜਾਂਦੇ ਹਨ। ਦੂਜੀ ਪੱਤ੍ਰਿਕਾ ਲੈ ਕੇ ਫਿਰ ਪੜ੍ਹੀ। ਫਿਰ ਹੋਰ ਜ਼ਿਆਦਾ ਸ਼ੱਕ ਪੈਦਾ ਹੋ ਗਿਆ ਪ੍ਰਿਥੀਚੰਦ ਨੂੰ, ਬਈ ਇਹ ਤਾਂ ਪਹਿਲੇ ਗੁਰੂਆਂ ਵਾਂਙੂੰ ਬਾਣੀ ਉਚਾਰਨ ਕਰਨ ਲੱਗ ਪਿਆ। ਜ਼ਰੂਰ ਇਸ ਤੇ ਪ੍ਰਸੰਨ ਹੋ ਜਾਣਗੇ ਗੁਰੂ ਜੀ। ਸਿੱਖ ਨੂੰ ਲੰਗਰੋਂ ਪ੍ਰਸ਼ਾਦ ਛਕਾ ਕੇ ਵਾਪਿਸ ਕਰ ਦਿੱਤਾ। ਇਹ ਲਫ਼ਜ਼ ਕਹਿ ਦਿੱਤੇ, "ਕਹਿ ਦਿਉ ਅਰਜਨ ਦੇਵ ਨੂੰ, ਅਜੇ ਉੱਥੇ ਠਹਿਰੇ। ਹੁਕਮਨਾਮਾ ਆਉਣ ਤੱਕ, ਏਧਰ ਨਾ ਆਉਣ।"

ਖ਼ੈਰ ਸਿੱਖ ਨੇ ਜਾ ਕੇ ਇਹ ਲਫ਼ਜ਼ ਕਹਿ ਦਿੱਤੇ। ਪੱਤ੍ਰਿਕਾ ਗੁਰੂ ਜੀ ਦੇ ਚਰਨਾਂ ਵਿੱਚ ਨਾ ਪਹਿਲੀ, ਨਾ ਇਹ; ਦੋਵੇਂ ਪੇਸ਼ ਨਹੀਂ ਕੀਤੀਆਂ। ਕੁਛ ਦਿਨ ਗੁਜ਼ਰੇ। ਬਰਸਾਤ ਦਾ ਮੌਸਮ: ਇਸ ਮੌਸਮ ਦੇ ਵਿੱਚ

ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ॥
ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥
ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥
ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥

[1] (ਮਾਝ ਮਹਲਾ ੫ ਚਉਪਦੇ ਘਰੁ ੧ - ੯੬)

**ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥**
**ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ ॥੯॥**[1]

ਇਤਿਆਦਿ ਇਹੋ ਜਿਹੀ ਅਵਸਥਾ ਬਿਰਹੀ ਪੁਰਸ਼ ਦੇ ਚਿੱਤ ਵਿੱਚ ਇਹ ਨਿਸ਼ਾਨੀਆਂ ਘਟਦੀਆਂ ਹਨ। ਇੱਕ ਮੁਸਲਮਾਨ ਫ਼ਕੀਰ ਆਪਣੇ ਮੁਰੀਦ ਨੂੰ ਕਹਿੰਦਾ ਹੈ, ਐ ਬੇਟਾ!

*ਆਸ਼ਕਾਂ ਰਾ[2] ਨੌਂ ਨਿਸ਼ਾਨੀ,ਐ ਪਿਸਰ[3] !*
*ਰੰਗ ਜ਼ਰਦ ਓ, ਆਹ ਸਰਦ ਓ, ਚਸਮ ਤਰ।[4]*
*ਕਮ ਖ਼ੁਰਦਨੋਂ[5], ਕਮ ਗੁਫ਼ਤਨੋਂ[6], ਖ਼ਾਬਸ਼[7] ਹਰਾਮ।*
*ਇੰਤਜ਼ਾਰੀ[8], ਬੇਕਰਾਰੀ, ਦਸਤ-ਏ-ਸਰ।*

ਓਹ ਫ਼ਕੀਰ ਆਪਣੇ ਮੁਰੀਦ ਨੂੰ ਕਹਿੰਦਾ ਹੈ, "ਬੇਟਾ! ਜੋ ਬਿਰਹੀ ਪੁਰਸ਼ ਹਨ 'ਪ੍ਰਭੂ, ਖ਼ੁਦਾ ਦੇ' ਉਨ੍ਹਾਂ ਦੇ ਚਿੱਤ ਵਿੱਚ ਇਹ ਨੌਂ ਨੀਸ਼ਾਨੀਆਂ ਘਟ ਜਾਇਆ ਕਰਦੀਆਂ ਹਨ। *ਆਸ਼ਕਾਂ ਰਾ ਨੌਂ ਨਿਸ਼ਾਨੀ, ਐ ਪਿਸਰ। ਰੰਗ ਜ਼ਰਦ ਓ, ਆਹ ਸਰਦ ਓ, ਚਸਮ ਤਰ।* ਰੰਗ ਪੀਲਾ ਪੈ ਜਾਣਾ ਚਿਹਰੇ ਦਾ। '*ਆਹ ਸਰਦੋ*' ਠੰਢੀਆਂ ਆਹਾਂ ਆਉਣੀਆਂ। '*ਚਸ਼ਮ ਤਰ*' ਅੱਖਾਂ ਵਿੱਚ ਪਾਣੀ ਭਰਿਆ ਰਹਿਣਾ। *ਕਮ ਖ਼ੁਰਦਨੋ, ਕਮ ਗੁਫ਼ਤਨੋ, ਖ਼ਾਬਸ਼ ਹਰਾਮ।* ਨੀਂਦ ਘਟ ਜਾਣੀ, ਭੁੱਖ ਘਟ ਜਾਣੀ, ਬੋਲ ਚਾਲ ਵੀ ਘਟ ਜਾਣੀ। ਛੇ ਗੱਲਾਂ: *ਇੰਤਜ਼ਾਰੀ, ਬੇਕਰਾਰੀ, ਦਸਤ-ਏ-ਸਰ।* ਉਡੀਕ ਰਹਿਣੀ ਚਿੱਤ ਵਿੱਚ, ਬੇਕਰਾਰ ਰਹਿਣਾ ਚਿੱਤ ਨੇ, ਔਰ ਆਪਣਾ ਹੱਥ ਸਿਰ ਤੇ ਰੱਖ ਕੇ ਬੈਠੇ ਰਹਿਣਾ। ਐਹ ਨੌਂ ਨਿਸ਼ਾਨੀਆਂ ਪ੍ਰਭੂ ਖ਼ੁਦਾ ਦੇ ਵਿਯੋਗ ਦੇ ਜਿਹੜੇ ਪ੍ਰੇਮੀ ਹਨ, ਉਨ੍ਹਾਂ ਦੇ ਚਿੱਤ ਵਿੱਚ ਘਟ ਜਾਂਦੀਆਂ ਹਨ।"

ਤਦੇ ਕਬੀਰ ਜੀ ਨੇ ਇੱਕ ਥਾਂ ਦੱਸਿਆ ਹੈ:

**ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ ॥**
**ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ ॥੭੬॥**[9]

ਜਾਂ ਤਾਂ ਰੱਬ ਵਿਯੋਗੀ ਜੀਉਂਦਾ ਨਹੀਂ। ਜੇ ਜੀਉਂਦਾ ਹੈ ਤਾਂ ਬਾਉਰਾ ਹੋ ਜਾਂਦਾ ਹੈ, ਕਮਲਾ ਹੋ ਜਾਂਦਾ ਹੈ, ਦੁਨੀਆਂ ਵੱਲੋਂ।

*ਧਾਰਨਾ:-*

*ਨਾ ਜੀਵੇ, ਕੋਈ ਰਾਮ ਦਾ ਵਿਯੋਗੀ* ...੨

*ਅੰਤਰਾ:-*

*ਰਾਮ ਦਾ ਵਿਯੋਗੀ, ਕੋਈ ਰਾਮ ਦਾ ਵਿਯੋਗੀ* ...੨

---

[1] (ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ - ੧੧੦੮)
[2] ਆਸ਼ਕਾਂ ਰਾ = ਪ੍ਰੇਮੀਆਂ ਦੀਆਂ
[3] ਪਿਸਰ = ਪੁੱਤਰ
[4] ਚਸ਼ਮ ਤਰ = ਸੱਜਲ ਅੱਖਾਂ
[5] ਖ਼ੁਰਦਨੋ = ਭੁਖ
[6] ਗੁਫ਼ਤਨੇ = ਗੱਲਾਂ
[7] ਖ਼ਾਬਸ਼ = ਨੀਂਦ
[8] ਇੰਤਜ਼ਾਰੀ = ਉਡੀਕ
[9] (ਸਲੋਕ ਕਬੀਰ ਜੀ - ੧੩੬੮)

ਗੁਰੂ, ਪ੍ਰਮੇਸ਼ਰ ਨੂੰ ਗੁਰੂ ਮਤ ਵਿੱਚ ਅਭੇਦ ਮੰਨਿਆ ਹੈ।

ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥੪॥[1]

ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥੧॥[2]

ਇਉਂ ਸ੍ਰੀ ਅਰਜਨ ਦੇਵ ਜੀ ਦੇ ਚਿੱਤ ਵਿੱਚ ਗੁਰੂ ਰਾਮਦਾਸ ਮਹਾਰਾਜ ਜੀ ਦਾ ਵਿਯੋਗ: ਕਈ ਮਹੀਨੇ ਹੋ ਗਏ ਦੀਦਾਰ ਕੀਤਿਆਂ। ਦੋ ਪੱਤ੍ਰਕਾ, ਭਾਵੇਂ ਨਹੀਂ ਪਤਾ ਬਈ ਪ੍ਰਿਥੀਚੰਦ ਨੇ ਉਨ੍ਹਾਂ ਨੂੰ ਲੁਕੋ ਛੱਡਿਆ ਹੋਇਆ ਹੈ; ਪਰ ਚਿੱਤ ਵਿੱਚ ਖ਼ਿਆਲ ਹੈ, ਪਤਾ ਨਹੀਂ ਕੀ ਕਾਰਨ ਹੈ? ਸ਼ਾਇਦ ਮੇਰੇ ਤੇ ਕੁਛ ਨਾਰਾਜ਼ਗੀ ਹੈ। ਕਿਉਂ ਨਹੀਂ ਬੁਲਾਇਆ? ਸੋ ਖ਼ੈਰ, ਮੌਸਮ ਬਰਸਾਤ ਦਾ; ਮੀਂਹ ਪੈਂਦੇ ਹਨ। ਕਦੇ-ਕਦੇ ਬੰਦ ਹੋ ਜਾਂਦੇ ਹਨ। ਅਸਮਾਨ ਦੇ ਵਿੱਚ ਕਾਲੀਆਂ ਘਟਾਂ ਖਿੜਦੀਆਂ ਹਨ। ਬਿਜਲੀ ਲਿਸ਼ਕਦੀ ਹੈ। ਬੱਦਲਾਂ ਦੀ ਗੜਗੱਜ ਪੈਂਦੀ ਹੈ। ਇਹੋ ਜਿਹੀ ਅਵਸਥਾ ਦੇ ਵਿੱਚ ਬਿਰਹੀ ਪੁਰਸ਼ ਦੇ ਮਨ ਨੂੰ ਬੜਾ ਖੇਦ ਹੁੰਦਾ ਹੈ। ਸਾਰੀ-ਸਾਰੀ ਰਾਤ ਨੀਂਦ ਨਹੀਂ ਆਉਂਦੀ। ਚਿਹਰਾ ਪੀਲਾ ਪੈ ਗਿਆ। ਅੱਖਾਂ ਤਰ ਰਹਿੰਦੀਆਂ ਹਨ। ਭੁੱਖ ਘੱਟ ਗਈ, ਨੀਂਦ ਘਟ ਗਈ। ਉਹ ਸਾਰੀਆਂ ਨੌਂ ਨਿਸ਼ਾਨੀਆਂ ਆਪ ਜੀ ਵਿੱਚ ਘਟ ਗਈਆਂ। ਅੱਜ ਰਾਤ ਨੂੰ ਜਦੋਂ ਬਿਲਕੁਲ ਨੀਂਦ ਨਹੀਂ ਪਈ, ਆਪ ਜੀ ਨੇ ਉਸੀ ਵਕਤ ਉੱਠ ਕੇ ਕਾਗ਼ਜ਼ ਲਿਆ। ਕਾਗ਼ਜ਼ ਦੇ ਉੱਪਰ ਤਿੰਨ ਨੰਬਰ ਦਿੱਤਾ। ਉਸ ਕਾਗ਼ਜ਼ ਦੇ ਉੱਪਰ ਆਪਣੇ ਮਨ ਦੀ ਅਵਸਥਾ ਨੂੰ ਇਨ੍ਹਾਂ ਅੱਖਰਾਂ ਦੁਆਰਾ ਇਉਂ ਪ੍ਰਗਟ ਕਰਨਾ ਸ਼ੁਰੂ ਕੀਤਾ:

*ਧਾਰਨਾ:-*

*ਇੱਕ ਘੜੀ ਨਾ ਮਿਲਦੇ ਜੀ, ਕਲਜੁਗ ਹੁੰਦਾ ...2*

*ਅੰਤਰਾ:-*

*ਘੜੀ ਨਾ ਮਿਲਦੇ, ਘੜੀ ਨਾ ਮਿਲਦੇ ...2*

ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥
ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ ਰਹਾਉ ॥[3]

ਇਸੀ ਅਵਸਥਾ ਨੂੰ

*ਧਾਰਨਾ:-*

*ਮੋਹਿ ਰੈਣ ਨਾ ਵਿਹਾਵੇ ਜੀ, ਨੀਂਦ ਨਾ ਆਵੇ ...2*

*ਅੰਤਰਾ:-*

*ਰੈਣ ਨਾ ਵਿਹਾਵੇ ਨੀਂਦ ਨਾ ਆਵੇ ...2*

ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥
ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ ਰਹਾਉ ॥

---

[1] (ਰਾਗੁ ਆਸਾ ਛੰਤ ਮਹਲਾ ੪ ਘਰੁ ੧ - ੪੪੨)

[2] (ਗੋਂਡ ਮਹਲਾ ੫ - ੮੬੪)

[3] (ਮਾਝ ਮਹਲਾ ੫ ਚਉਪਦੇ ਘਰੁ ੧ - ੯੬)

ਇਹ ਅੱਖਰ ਕਾਗ਼ਜ਼ ਦੇ ਉੱਪਰ ਲਿਖ ਕੇ ਉਸੀ ਸਿੱਖ ਨੂੰ ਫਿਰ ਬੁਲਾਇਆ ਤੇ ਹੁਣ ਖ਼ਾਸ ਤਾਕੀਦ ਕੀਤੀ; ਕਿਉਂਕਿ ਸ਼ੱਕ ਪੈ ਗਿਆ ਕਿ ਦੋ ਪੱਤ੍ਰਿਕਾ ਪ੍ਰਿਥੀਚੰਦ ਨੇ ਸ਼ਾਇਦ ਗੁਰੂ ਜੀ ਦੇ ਚਰਨਾਂ ਵਿੱਚ ਪੇਸ਼ ਨਹੀਂ ਕੀਤੀਆਂ। ਇਸੀ ਕਰਕੇ ਨਹੀਂ ਬੁਲਾਇਆ। ਭਾਵੇਂ ਅੰਤਰਯਾਮੀ ਸਰਬੱਗ ਹਨ, ਫਿਰ ਵੀ ਮਾਨੁਖ ਸਰੀਰ ਧਾਰਨ ਕਰਕੇ ਮਾਨੁੱਖੀ ਲੀਲ੍ਹਾ ਕਰਦੇ ਹਨ। ਸੋ ਇਉਂ, ਉਸ ਨੂੰ ਤਾਕੀਦ ਕੀਤੀ ਬਈ ਐਹ ਪੱਤ੍ਰਿਕਾ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ ਵਿੱਚ ਪੇਸ਼ ਕਰਨੀ। ਪ੍ਰਿਥੀਚੰਦ ਭਾਵੇਂ ਮੰਗੇ ਵੀ, ਉਸ ਨੂੰ ਨਾ ਦੇਣਾ। ਉਸ ਨੂੰ ਪੱਕਾ ਕਰ ਦਿੱਤਾ।

ਖ਼ੈਰ, ਸਿੱਖ ਆਇਆ ਇਸੀ ਤਰ੍ਹਾਂ ਹੌਲੀ-ਹੌਲੀ, ਪ੍ਰਿਥੀਚੰਦ ਜਿੱਥੇ ਸੇਵਾ ਕਰਾਉਂਦਾ ਸੀ, ਓਧਰ ਗਿਆ ਈ ਨਹੀਂ। ਹੋਰ ਪਾਸੇ ਦੀ ਹੋ ਕੇ ਗੁਰੂ ਜੀ ਦੇ ਚਰਨਾਂ ਵਿੱਚ ਪਹੁੰਚ ਕੇ ਉਹ ਪੱਤ੍ਰਿਕਾ ਪੇਸ਼ ਕਰ ਦਿੱਤੀ। ਪੱਤ੍ਰਿਕਾ ਪੜ੍ਹੀ, ਉਸੀ ਵਕਤ ਹੁਕਮ ਕੀਤਾ। ਪੰਜ ਸਿੱਖ; ਭਾਈ ਬੁੱਢੇ ਆਦਿਕ ਮੁਖੀ ਮੁਖੀ ਸਿੱਖਾਂ ਨੂੰ ਬੁਲਾਇਆ, "ਜਾਉ ਲਾਹੌਰ। ਅਰਜਨ ਦੇਵ ਨੂੰ ਬੁਲਾ ਲਿਆਉ। ਸਤਿਕਾਰ ਨਾਲ ਲੈ ਆਉ।"

ਸੋ, ਜਾ ਕੇ ਪਹੁੰਚੇ। ਇੱਕ ਰਾਤ ਕੱਟੀ। ਦੂਸਰੇ ਦਿਨ ਸਵੇਰੇ ਉੱਥੋਂ ਚਾਲੇ ਪਾ ਦਿੱਤੇ। ਏਧਰ ਤੀਸਰੇ ਪਹਿਰ ਸਾਹਿਬ ਗੁਰੂ ਰਾਮਦਾਸ ਜੀ ਦਾ ਰੂਹਾਨੀ ਦਰਬਾਰ ਸਜਿਆ ਸੀ। ਬਹੁਤ ਸਾਰੀ ਸੰਗਤ ਹਜ਼ੂਰੀ ਵਿੱਚ ਬੈਠੀ ਨੇਤ੍ਰਾਂ ਕਰਕੇ ਇਉਂ ਦੀਦਾਰ ਕਰ ਰਹੀ ਸੀ ਜਿਵੇਂ ਕਰੋੜਾਂ ਚਕੋਰਾਂ ਚੰਦਰਮਾ ਵੱਲ ਇੱਕ ਟੱਕ ਲਗਾ ਕੇ ਦੇਖਦੇ ਹਨ। ਗਰਦਨ ਭਾਵੇਂ ਮੜੁੱਕ ਜਾਏ, ਦੀਦਾਰ ਕਰਨੋਂ ਨਹੀਂ ਹਟਦੇ। ਕੰਨਾਂ ਨਾਲ ਗੁਰੂ ਕੀ ਬਾਣੀ ਸੁਣਦੇ ਹੈ। ਜ਼ਬਾਨ ਕਰਕੇ ਬਾਣੀ ਦਾ ਉਚਾਰਨ ਕਰਦੇ ਹਨ। ਨਿਰੰਤਰ ਸਿਮਰਨ ਕਰਨ ਵਾਲੇ ਵੀ ਬਹੁਤ ਸਾਰੇ ਪ੍ਰੇਮੀ ਵਿੱਚ ਸਜੇ ਬੈਠੇ ਹਨ। ਇਉਂ ਮਾਨੋ ਦੂਸਰੇ ਬੈਕੁੰਠ ਦਾ ਆਨੰਦ ਮਾਣ ਰਹੇ ਹਨ। ਐਥੇ ਸੁੱਖ ਸਾਂਤੀ 'ਚ ਸਮਾਂ ਗੁਜ਼ਰਦਾ ਹੈ। ਇਸਦਾ ਫ਼ਲ, ਸਰੀਰ ਦੀ ਆਯੂ ਪੂਰੀ ਹੋਣ ਤੋਂ ਬਾਅਦ ਇਉਂ ਦੱਸਿਆ ਹੈ।

*ਧਾਰਨਾ:-*

*ਦਰਗਹ ਮਿਲਦਾ ਥਾਉ, ਗੁਰਾਂ ਦੇ ਨਾਲ ਰੱਤਿਆਂ, ਗੁਰਾਂ ਦੇ ਨਾਲ ਰੱਤਿਆਂ*
*...੨*

*ਅੰਤਰਾ:-*

*ਦਰਗਹ ਮਿਲਦਾ, ਦਰਗਹ ਮਿਲਦਾ*
*...੨*

ਮਰਨ ਤੋਂ ਬਾਅਦ ਵੀ ਕੋਈ ਜੀਵਨ ਹੈ। ਭਗਤਾਂ ਦੀ ਗਤੀ ਇੱਥੇ ਦਰਸਾਉਂਦੇ ਹਨ।

**ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥**
**ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥**
**ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ॥**[੧]

ਐਥੇ ਬੈਕੁੰਠ ਵਰਗਾ ਆਨੰਦ। ਸਤਿਸੰਗਤ ਵਿੱਚ ਹਰੀ ਜਸ ਵਿੱਚ ਬਿਰਤੀ ਲੀਨ ਕੀਤੀਆਂ ਬੈਕੁੰਠ ਜੈਸਾ ਹੀ ਆਨੰਦ:

**ਕਹੁ ਕਬੀਰ ਇਹ ਕਹੀਐ ਕਾਹਿ ॥**
**ਸਾਧਸੰਗਤਿ ਬੈਕੁੰਠੈ ਆਹਿ ॥**[੨]

---

[੧] (ਰਾਗੁ ਗੂਜਰੀ ਵਾਰ ਮਹਲਾ ੫ - ੫੧੭)

[੨] (ਗਉੜੀ ਕਬੀਰ ਜੀ - ੩੨੫)

ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ ॥੨॥[1]

ਬਿਰਤੀ ਟਿਕਾਉ, ਬੈਕੁੰਠ ਜੈਸਾ ਹੀ ਸਾਂਤ ਰਸ ਭਜਨ ਆਨੰਦ ਹੈ। ਸੋ ਇਉਂ, ਬੇਅੰਤ ਸੰਗਤ ਗੁਰੂ ਰਾਮਦਾਸ ਦੇ ਚਰਨਾਂ ਵਿੱਚ ਬੈਠੀ: ਮਾਨੋ ਦੂਸਰਾ ਬੈਕੁੰਠ ਹੀ ਹੈ ਦੁਨੀਆਂ ਵਿੱਚ। ਹੁਣ ਸ੍ਰੀ ਅਰਜਨ ਦੇਵ ਜੀ ਨੂੰ: ਹੋਰ ਬਹੁਤ ਸਾਰੀ ਸਿੱਖ ਸੰਗਤ ਹੈ ਲਾਹੌਰ ਦੀ। ਭਾਈ ਬੁੱਢਾ ਆਦਿ ਮੁਖੀ-ਮੁਖੀ ਸਿੱਖ ਉੱਥੋਂ ਚੱਲ ਕੇ ਸਵੇਰੇ, ਹੁਣ ਤੀਸਰੇ ਪਹਿਰ ਅੰਮ੍ਰਿਤਸਰ ਆ ਪਹੁੰਚਦੇ ਹਨ। ਗੁਰੂ ਕਾ ਦਰਬਾਰ ਲੱਗਿਆ ਹੈ। ਜਿਥੋਂ ਸ਼ੁਰੂ ਹੁੰਦਾ ਹੈ ਦਰਬਾਰ, ਪਹਿਲੇ ਉੱਥੇ ਆ ਕੇ ਅਸਟਾਂਗ ਡੰਡਵਤ ਕੀਤੀ ਸ੍ਰੀ ਅਰਜਨ ਦੇਵ ਜੀ ਨੇ ਦੂਰੋਂ ਹੀ ਗੁਰੂ ਜੀ ਨੂੰ। ਖੜ੍ਹ ਕੇ, ਗਲ ਵਿੱਚ ਪੱਲਾ ਪਾ ਕੇ ਉੱਥੇ ਇੱਕ ਸ਼ਬਦ ਇਉਂ ਪੜ੍ਹਿਆ। ਅੱਧਾ ਅੱਧਾ ਬੋਲਿਉ ਭਾਈ!

*ਧਾਰਨਾ:–*

*ਜਿਤ ਦਰਸਨ ਕਰਨਾ ਤੇਰਾ,*
*ਸੋਈ ਵੇਲਾ ਧੰਨ ਹੈ ਗੁਰਾ।*

ਧਨੁ ਸੁ ਵੇਲਾ ਜਿਤੁ ਦਰਸਨੁ ਕਰਣਾ ॥
ਹਉ ਬਲਿਹਾਰੀ ਸਤਿਗੁਰ ਚਰਣਾ ॥੧॥
ਜੀਅ ਕੇ ਦਾਤੇ ਪ੍ਰੀਤਮ ਪ੍ਰਭ ਮੇਰੇ ॥
ਮਨੁ ਜੀਵੈ ਪ੍ਰਭ ਨਾਮੁ ਚਿਤੇਰੇ ॥੧॥ ਰਹਾਉ ॥
ਸਚੁ ਮੰਤ੍ਰੁ ਤੁਮਾਰਾ ਅੰਮ੍ਰਿਤ ਬਾਣੀ ॥ ਸੀਤਲ ਪੁਰਖ ਦ੍ਰਿਸਟਿ ਸੁਜਾਣੀ ॥੨॥
ਸਚੁ ਹੁਕਮੁ ਤੁਮਾਰਾ ਤਖਤਿ ਨਿਵਾਸੀ ॥
ਆਇ ਨ ਜਾਵੈ ਮੇਰਾ ਪ੍ਰਭੁ ਅਬਿਨਾਸੀ ॥੩॥
ਤੁਮ ਮਿਹਰਵਾਨ ਦਾਸ ਹਮ ਦੀਨਾ ॥ ਨਾਨਕ ਸਾਹਿਬੁ ਭਰਪੁਰਿ ਲੀਣਾ ॥੪॥੨॥[2]

*ਧਾਰਨਾ:–*

*ਜਿਤ ਦਰਸਨ ਕਰਨਾ ਜੀ, ਧੰਨ ਸੁ ਵੇਲਾ ਧੰਨ ਸੁ ਵੇਲਾ ...੨*

*ਅੰਤਰਾ:–*

*ਧੰਨ ਸੁ ਵੇਲਾ, ਧੰਨ ਸੁ ਵੇਲਾ ...੨*

ਇਉਂ ਜਿਥੋਂ ਪੰਡਾਲ ਸ਼ੁਰੂ ਹੁੰਦਾ ਸੀ, ਉੱਥੇ ਖਲੋ ਕੇ ਸਾਰੀ ਸੰਗਤ ਨੇ ਦੂਰੋਂ ਗੁਰੂ ਰਾਮਦਾਸ ਜੀ ਦਾ ਦਰਸ਼ਨ ਕਰਕੇ ਇਹ ਸ਼ਬਦ ਉਚਾਰਨ ਕੀਤਾ, ਪੜ੍ਹਿਆ। ਅੱਗੇ ਵਧੇ, ਅੱਗੇ ਆ ਕੇ ਹਜ਼ੂਰ ਦੇ ਚਰਨਾਂ ਪਾਸ ਸਾਰਿਆਂ ਨੇ ਆਪਣੀਆਂ ਭੇਟਾ ਵਗ਼ੈਰਾ ਰੱਖੀਆਂ ਔਰ ਸ੍ਰੀ ਅਰਜਨ ਦੇਵ ਜੀ ਨੇ ਅਸ਼ਟਾਂਗ ਡੰਡਵਤ ਕਰਕੇ ਗਲ ਵਿੱਚ ਪੱਲਾ ਪਾ ਕੇ ਉਸ ਮੌਕੇ ਅੱਖਾਂ ਦੇ ਵਿੱਚ ਪਾਣੀ ਛਲਕਦਿਆਂ, ਕੰਠ ਗਦ-ਗਦ ਹੁੰਦਿਆ, ਰੁਮਾਂਚ ਹੁੰਦਿਆਂ; ਇਉਂ ਗੁਰੂ ਜੀ ਸਨਮੁਖ ਸ਼ਬਦ ਪੜ੍ਹਨਾ ਸ਼ੁਰੂ ਕੀਤਾ।

*ਧਾਰਨਾ:–*

*ਦਰਸਨ ਸਤਿਗੁਰ ਤੇਰਾ! ਜੀ ਮੈਂ ਦੇਖ ਦੇਖ ਜੀਵਾਂ ...੨*

*ਅੰਤਰਾ:–*

*ਦੇਖ ਦੇਖ ਜੀਵਾਂ, ਜੀ ਮੈਂ ਦੇਖ ਦੇਖ ਜੀਵਾਂ ...੨*

---

[1] (ਸੂਹੀ ਮਹਲਾ ੫ - ੭੪੯)
[2] (ਵਡਹੰਸੁ ਮਹਲਾ ੫ - ੫੬੨)

ਦਰਸਨੁ ਦੇਖਿ ਜੀਵਾ ਗੁਰ ਤੇਰਾ ॥
ਪੂਰਨ ਕਰਮੁ ਹੋਇ ਪ੍ਰਭ ਮੇਰਾ ॥੧॥
ਇਹ ਬੇਨੰਤੀ ਸੁਣਿ ਪ੍ਰਭ ਮੇਰੇ ॥
ਦੇਹਿ ਨਾਮੁ ਕਰਿ ਅਪਣੇ ਚੇਰੇ ॥੧॥ ਰਹਾਉ ॥
ਅਪਣੀ ਸਰਣਿ ਰਾਖੁ ਪ੍ਰਭ ਦਾਤੇ ॥
ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ ॥੨॥
ਸੁਨਹੁ ਬਿਨਉ ਪ੍ਰਭ ਮੇਰੇ ਮੀਤਾ ॥
ਚਰਣ ਕਮਲ ਵਸਹਿ ਮੇਰੈ ਚੀਤਾ ॥੩॥
ਨਾਨਕੁ ਏਕ ਕਰੈ ਅਰਦਾਸਿ ॥
ਵਿਸਰੁ ਨਾਹੀ ਪੂਰਨ ਗੁਣਤਾਸਿ ॥੪॥[੧]

ਤਿੰਨ ਕਿਸਮ ਦੇ ਸਿੱਖ ਹੁੰਦੇ ਹਨ; ਮੁਰੀਦ, ਮੁਰੀਦੇ ਸਾਦਕ, ਮੁਰੀਦੇ ਫਿਦਾਈ। ਸਿੱਖ, ਸਨਮੁਖ ਸਿੱਖ, ਗੁਰਮੁਖ ਸਿੱਖ। ਜਿਹੜੇ ਮਰਜੀਵੜੇ ਹਨ, ਉਨ੍ਹਾਂ ਨੂੰ ਗੁਰਬਾਣੀ, ਨਾਮ, ਗੁਰੂ ਸਰੂਪ ਤੋਂ ਬਿਨਾਂ ਕੋਈ ਚੀਜ਼ ਚੰਗੀ ਨਹੀਂ ਲੱਗਦੀ। ਉਨ੍ਹਾਂ ਦਾ ਜੀਵਨ ਗੁਰੂ ਸਰੂਪ ਦੇ ਵਿੱਚ ਲਿਵਲੀਨ ਹੋਣਾ, ਨਾਮ ਦੇ ਸਿਮਰਨ ਦੇ ਵਿੱਚ ਬਿਰਤੀ ਦਾ ਲਿਵਲੀਨ ਕਰਨਾ, ਔਰ ਬਾਣੀ ਦੇ ਵਿੱਚ ਬਿਰਤੀ ਨੂੰ ਲਗਾਉਣਾ। ਸੋ ਇਉਂ, ਗੁਰੂ ਪ੍ਰਮੇਸ਼ਰ ਨੂੰ ਅਭੇਦ ਮੰਨਦੇ ਹੋਏ ਐਸਾ ਸ਼ਬਦ ਉਚਾਰਨ ਕੀਤਾ।

ਫ਼ੇਰ ਗੁਰੂ ਰਾਮਦਾਸ ਜੀ ਨੇ ਆਪਣੇ ਪਾਸ ਬਿਠਾਇਆ। ਕੁਸ਼ਲ ਖੇਮ ਪੁੱਛੀ। ਉਸ ਮੌਕੇ ਇਹ ਗੱਲ ਪੁੱਛੀ, "ਸਪੁੱਤਰ ਜੀਓ! ਜੋ ਪੱਤ੍ਰਿਕਾ ਪਹੁੰਚੀ ਹੈ, ਉਸਦੇ ਉੱਪਰ ਤਿੰਨ ਨੰਬਰ, ਤੀਆ ਲਿਖਣ ਦਾ ਕੀ ਮਤਲਬ ਸੀ?" ਦੋਵੇਂ ਹੱਥ ਜੋੜ ਕੇ ਪ੍ਰਾਰਥਨਾ ਕੀਤੀ ਸ੍ਰੀ ਅਰਜਨ ਦੇਵ ਜੀ ਨੇ, "ਗ਼ਰੀਬ ਨਿਵਾਜ਼! ਆਪ ਅੰਤਰਯਾਮੀ ਸਰਬੱਗ ਹੋ। ਆਪ ਤੋਂ ਕੋਈ ਚੀਜ਼ ਭੁੱਲੀ ਨਹੀਂ ਹੈ। ਇਹ ਤੀਸਰਾ ਪੱਤਰ ਹਜ਼ੂਰ ਦੇ ਚਰਨਾਂ ਵਿੱਚ ਭੇਟ ਕੀਤਾ ਹੈ। ਇਸ ਤੋਂ ਪਹਿਲਾਂ ਦੋ ਇੱਕ ਤੇ ਦੋ ਨੰਬਰ ਦੇ ਕੇ ਭੇਜੇ ਸਨ।"

"ਉਹ ਤਾਂ ਨਹੀਂ ਮਿਲੇ ਸਾਨੂੰ।" ਸਿੱਖ ਨਾਲ ਸੀ, ਉਹ ਉੱਠ ਕੇ ਖੜਾ ਹੋ ਗਿਆ ਕਹਿਣ ਲੱਗਾ, "ਗ਼ਰੀਬ ਨਿਵਾਜ਼! ਮੈਂ ਬਾਬੇ ਪ੍ਰਿਥੀਚੰਦ ਨੂੰ ਦੇ ਗਿਆ ਸੀ ਦੋਵੇਂ। ਉਨ੍ਹਾਂ ਮੈਨੂੰ ਕਿਹਾ ਬਈ ਮੈਂ ਗੁਰੂ ਜੀ ਦੇ ਚਰਨਾਂ ਵਿੱਚ ਪੇਸ਼ ਕਰ ਦਿੱਤੇ ਹਨ। ਹੁਕਮ ਹੈ ਅਜੇ ਕਹਿ ਦਿਉ ਅਰਜਨ ਦੇਵ ਨੂੰ, ਉੱਥੇ ਹੀ ਰਹੇ ਲਾਹੌਰ ਹੀ।"

"ਪ੍ਰਿਥੀਚੰਦ ਨੂੰ ਬੁਲਾਓ ਬਈ!" ਭਾਂਦੋਂ ਦੇ ਦਿਨ ਸਨ ਐਹ ਹੀ ਮਹੀਨਾ 'ਹੁਣ ਤਾਂ ਅੱਸੂ ਚੜ੍ਹ ਗਿਆ ਹੈ' ਉਨ੍ਹਾਂ ਦਿਨਾਂ 'ਚ 'ਅਜੇ ਕੁਛ ਦਿਨ ਅੱਗੇ ਪਿੱਛੇ ਹੋ ਜਾਂਦੇ ਹਨ ਤਿਥਾਂ ਦੇ ਹਿਸਾਬ ਤੇ' ਸੋ ਇਉਂ, ਪ੍ਰਿਥੀਚੰਦ ਨੂੰ ਬੁਲਾਇਆ ਤੀਸਰਾ ਪਹਿਰ ਸੀ। ਬਾਹਰ ਇਸ਼ਨਾਨ ਕਰਨ ਵਾਸਤੇ। ਉਹਦੇ ਬੁੰਗੇ ਭੇਜਿਆ। "ਪ੍ਰਿਥੀਚੰਦ ਨੂੰ ਬੁਲਾਓ!" ਬਾਹਰ ਇਸ਼ਨਾਨ ਕਰਨ ਵਾਸਤੇ ਗਿਆ ਸੀ ਤੇ ਘਰ ਉਸਦੇ ਘਰੋਂ ਕਰਮੋ ਸੀ। ਉਹਨੂੰ ਕਿਹਾ, "ਗੁਰੂ ਜੀ ਯਾਦ ਕਰਦੇ ਨੇ।" ਉਹਨੇ ਕਿਹਾ, "ਇਸ਼ਨਾਨ ਕਰਨ ਗਏ ਨੇ, ਆਉਂਦੇ ਹਨ। ਮੈਂ ਹੁਣੇ ਪ੍ਰਾਰਥਨਾ ਕਰ ਦਿਆਂਗੀ ਉਨ੍ਹਾਂ ਨੂੰ।" ਸਿੱਖ ਆ ਗਿਆ। ਇਸ਼ਨਾਨ ਕਰਕੇ ਪ੍ਰਿਥੀਚੰਦ ਜੀ ਆਇਆ। ਉਨ੍ਹਾਂ ਨੂੰ ਕਹਿ ਦਿੱਤਾ ਕਰਮੋ ਨੇ ਬਈ ਤੁਹਾਨੂੰ ਗੁਰੂ ਜੀ ਯਾਦ ਕਰਦੇ ਹਨ।

---

[੧] (ਸੂਹੀ ਮਹਲਾ ੫ – ੭੪੨)

ਉਸੀ ਮੌਕੇ ਪ੍ਰਿਥੀਚੰਦ ਗੁਰੂ ਜੀ ਦੇ ਚਰਨਾਂ ਵਿੱਚ ਭਰੇ ਦਰਬਾਰ ਵਿੱਚ ਹਾਜ਼ਰ ਹੋਇਆ, ਨਮਸ਼ਕਾਰ ਕੀਤੀ। ਅੱਗੇ ਜਾ ਕੇ ਕੀ ਦੇਖਿਆ, ਛੋਟਾ ਭਰਾਤਾ ਬੈਠੇ ਹਨ। ਆਪਸ ਵਿੱਚੀ ਪਰਸਪਰ ਨਮਸ਼ਕਾਰ ਕੀਤੀ। ਕੁਸਲ ਖੇਮ ਪੁੱਛਿਆ, ਬੈਠ ਗਏ।

ਗੁਰੂ ਰਾਮਦਾਸ ਜੀ ਨੇ ਪੁੱਛਿਆ, "ਭਾਈ ਪ੍ਰਿਥੀਚੰਦ! ਦੋ ਪੱਤ੍ਰਕਾ ਜੋ ਤੈਨੂੰ ਐਹ ਸਿੱਖ ਦੇ ਗਿਆ ਹੈ ਅਰਜਨ ਦੇਵ ਦੀਆਂ, ਉਹ ਕਿੱਥੇ ਹਨ ਦਿਖਾ ਤਾਂ ਜ਼ਰਾ।"

ਪ੍ਰਿਥੀਚੰਦ ਸਾਫ਼ ਹੀ ਮੁੱਕਰ ਜਾਂਦਾ ਹੈ ਕਹਿਣ ਲੱਗਾ "ਮੈਨੂੰ ਤਾਂ ਕੋਈ ਨਹੀਂ ਦੇ ਗਿਆ ਮਹਾਰਾਜ!" ਹਾਲਾਂ ਕਿ ਜਾਣਦਾ ਹੈ ਗੁਰੂ ਅੰਤਰਯਾਮੀ ਹੈ ਸਰਬੱਗ ਹੈ ਹਰ ਤਰੀਕੇ ਸਿਰ

ਘਟ ਘਟ ਕੇ ਅੰਤਰ ਕੀ ਜਾਨਤ ॥
ਭਲੇ ਬੁਰੇ ਕੀ ਪੀਰ ਪਛਾਨਤ ॥[1]

ਪਰ ਜਦੋਂ ਆਪਣਾ ਮਨ ਮੈਲਾ ਹੁੰਦਾ ਹੈ ਇਹ ਸਾਰੀਆਂ ਗੱਲਾਂ ਭੁੱਲ ਜਾਇਆ ਕਰਦਾ ਹੈ ਇਨਸਾਨ। ਸੋ ਇਉਂ, ਕਹਿਣ ਲੱਗਾ, "ਮੈਨੂੰ ਤਾਂ ਕੋਈ ਨਹੀਂ ਦੇ ਗਿਆ ਮਹਾਰਾਜ।" ਸਿੱਖ ਖੜਾ ਹੋ ਗਿਆ। ਕਹਿਣ ਲੱਗਾ, "ਮੈਂ ਤੁਹਾਨੂੰ ਇੱਕ ਫਲਾਣੇ ਥਾਂ, ਇੱਕ ਫਲਾਣੇ ਥਾਂ ਦੇ ਗਿਆ ਹਾਂ। ਤੁਸੀਂ ਮੈਨੂੰ ਲੰਗਰੋਂ ਪ੍ਰਸ਼ਾਦ ਛਕਾ ਕੇ ਕਿਹਾ, ਅਰਜਨ ਦੇਵ ਜੀ ਨੂੰ ਕਹਿ ਦਿਉ ਉੱਥੇ ਹੀ ਠਹਿਰਨ। ਮੈਂ ਪੱਤ੍ਰਕਾ ਗੁਰੂ ਜੀ ਦੇ ਚਰਨਾਂ ਵਿੱਚ ਪੇਸ਼ ਕਰ ਦਿੱਤੀਆਂ ਹਨ।" ਪ੍ਰਿਥੀਚੰਦ ਕਹਿੰਦਾ, "ਐਂਵੇਂ ਝੂਠ ਬੋਲਦਾ ਹੈ।"

ਗੁਰੂ ਜੀ ਕਹਿਣ ਲੱਗੇ, "ਭਾਈ! ਘਬਰਾਉਨਾ ਕਿਉਂ ਹੈ ਪ੍ਰਿਥੀਚੰਦ! ਪੱਤ੍ਰਕਾ ਹੀ ਹਨ, ਕਾਗਜਾਂ ਦੇ ਦੋ ਟੁਕੜੇ ਹਨ। ਕਿਆ ਬਾਤ ਹੈ! ਉਹਦੇ ਅੱਖਰ ਈ ਦੇਖਣੇ ਨੇ, ਹੋਰ ਕੁਛ ਗੱਲ ਨਹੀਂ।" ਮੁਕਰ ਗਿਆ। ਅਖ਼ੀਰ ਗੁਰੂ ਜੀ ਅੰਤਰਯਾਮੀ, ਸਰਬੱਗ ਸਨ। ਇੱਕ ਸਿੱਖ ਨੂੰ ਕਿਹਾ ਹੌਲੀ ਦੇ ਕੇ, "ਜਾਹ, ਕਰਮੋ ਨੂੰ ਕਹਿ, ਫਲਾਣਾ ਜਾਮਾ ਇਹਦਾ ਦੇ ਦੇਹ" ਜੀਹਦੀ ਜੇਬ ਦੇ ਵਿੱਚ ਪਈਆਂ ਸਨ। ਉਹ ਲੈ ਆਂਦਾ 'ਕੱਠਾ ਕਰਕੇ। ਗੁਰੂ ਜੀ ਕਹਿਣ ਲੱਗੇ, "ਦੇਖ ਤਾਂ ਐਹ ਤੇਰਾ ਜਾਮਾ ਹੈ ਨਾ ਪ੍ਰਿਥੀ ਚੰਦ!"

"ਹਾਂ ਜੀ।"

"ਇਹਦੀ ਜੇਬ 'ਚ ਹੱਥ ਪਾ।"

ਨਿੱਕਲ ਆਈਆਂ। ਕਹਿਣ ਲੱਗੇ, "ਐਹ ਦੇਖ! ਇੱਕ ਤੇ ਦੋ ਨੰਬਰ ਦਿੱਤੇ ਹੋਏ।" ਕਹਿੰਦੇ, "ਕੀ ਨਿਸ਼ਾਨੀ ਹੈ ਇਹਦੀ ਬਈ ਅਰਜਨ ਦੇਵ ਦੀਆਂ ਹਨ। ਮੈਂ ਵੀ ਲਿਖ ਸਕਦਾ ਹਾਂ।" ਜਦੋਂ ਇਨਸਾਨ ਦਾ ਮਨ ਮੈਲਾ ਹੋਵੇ ਢੀਠਤਾਈ ਬੜੀ ਭਾਰੀ ਆ ਜਾਂਦੀ ਹੈ। ਸੋ, ਇਉਂ ਕਰਕੇ ਕਹਿਣ ਲੱਗਾ, "ਮੈਂ ਵੀ ਲਿਖ ਸਕਦਾ ਹਾਂ।"

ਗੁਰੂ ਜੀ ਮੁਸ਼ਕਰਾਏ ਉਸ ਦੀ ਨਾਦਾਨੀ ਵੱਲ ਦੇਖ ਕੇ। ਕਹਿਣ ਲੱਗੇ, "ਚੰਗਾ ਭਾਈ! ਹੁਣ ਇਨ੍ਹਾਂ ਦੇ ਨਾਲ ਅਗਲਾ ਜਿਹੜਾ ਸਟੈੱਪ (step) ਮਿਲਦਾ ਹੈ, ਅਗਲਾ ਜਿਹੜਾ ਪਦ ਮਿਲਦਾ ਹੈ, ਉਹ ਤੂੰ ਜੋੜ ਕੇ ਦਿਖਾ ਦੇ; ਜਾਹ!" ਚਿੱਤ ਵਿੱਚ ਤਾਂ ਘਬਰਾਹਟ, ਅਨੁਭਵ ਤੋਂ ਬਿਨਾਂ ਕੈਸੇ ਐਸੀ ਗੱਲ ਹੋਵੇ।

ਅਖ਼ੀਰ ਉਸ ਮੌਕੇ ਫਿਰ ਕਹਿਣ ਲੱਗੇ ਅਰਜਨ ਦੇਵ ਜੀ ਨੂੰ, "ਭਾਈ ਤਿੰਨ ਪਦ ਜਿਹੜੇ ਤੁਸੀ ਪਹਿਲੇ ਉਚਾਰਨ ਕੀਤੇ ਹਨ, ਇਨ੍ਹਾਂ ਦੇ ਨਾਲ ਮਿਲਦਾ ਜੁਲਦਾ ਚੌਥਾ ਪਦ ਮਿਲਾ ਕੇ ਸ਼ਬਦ ਪੂਰਾ ਕਰੋ।" ਉਸ ਮੌਕੇ ਚੌਥਾ ਪਦ ਜਿਹੜਾ ਸੀ ਸਮੇਂ ਦਾ ਇਉਂ ਉਚਾਰਨ ਕੀਤਾ ਉਨ੍ਹਾਂ ਨੇ ਪੜ੍ਹੋ ਜ਼ਰਾ:

---

[1] (ਬੇਨਤੀ ਚੌਪਈ)

*ਧਾਰਨਾ:-*

*ਮੈਂ ਭਾਗਾਂ ਵਾਲਾ ਜੀ, ਦਰਸ਼ਨ ਹੋ ਗਏ ਦਰਸ਼ਨ ਹੋ ਗਏ ...2*

*ਅੰਤਰਾ:-*

*ਭਾਗਾਂ ਵਾਲਾ, ਭਾਗਾਂ ਵਾਲਾ ...2*

ਚੌਥਾ ਪਦ ਇਹਦੇ ਨਾਲ ਮਿਲਦਾ ਹੈ।

**ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥**
**ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥**
**ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥੪॥**
**ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ਰਹਾਉ॥੧॥**[1]

ਇਹ ਚੌਥਾ ਪਦ ਮਿਲਾ ਕੇ ਸ਼ਬਦ ਪੂਰਾ ਕੀਤਾ; ਔਰ ਮੌਕੇ ਦਾ। ਉਸ ਮੌਕੇ ਗੁਰੂ ਰਾਮ ਦਾਸ ਮਹਾਰਾਜ ਜੀ ਨੇ ਕਿਹਾ, "ਭਾਈ ਪ੍ਰਿਥੀਚੰਦ! ਇਹ ਤਾਂ ਜਿਸਦੀ ਵਸਤੂ ਹੁੰਦੀ ਹੈ, ਧੁਰੋਂ ਨਿਰੰਕਾਰ ਦੇ ਹੁਕਮ ਮੁਤਾਬਿਕ; ਉਸਨੂੰ ਹੀ ਮਿਲਦੀ ਹੁੰਦੀ ਹੈ। ਤੇਰੇ ਖ਼ਿਆਲਾਤ ਗ਼ਲਤ ਸਨ। ਭਾਵੇਂ ਗੁਰੂ ਪੁੱਤਰ ਹੈਂ, ਪਰ ਇਉਂ ਇਹ ਚੀਜ਼ਾਂ ਨਹੀਂ ਮਿਲਦੀਆਂ। ਇਹ ਤਾਂ ਉੱਥੇ ਨਿਵਾਸ ਕਰਦੀਆਂ ਹਨ, 'ਸ਼ੀਹਣੀ ਦਾਂ ਦੁੱਧ ਸੋਨੇ ਦੇ ਬਰਤਨ ਵਿੱਚ ਹੀ ਠਹਿਰਿਆ ਕਰਦਾ ਹੈ' ਜਿਹੜੇ ਹਿਰਦੇ ਬਿਲਕੁਲ ਨਿਰਇੱਛਤ ਤੇ ਬਿਲਕੁਲ ਸਾਫ਼ ਹੈਨ ਉੱਥੇ ਇਹਦਾ ਨਿਵਾਸ ਹੈ। ਤੇਰੇ ਚਿੱਤ ਵਿੱਚ ਇਸ ਵਸਤੂ ਦੀ ਇੱਛਾ, ਅਰਜਨ ਦੇਵ ਦੇ ਚਿੱਤ ਵਿੱਚ ਰੰਚਕ ਮਾਤਰ ਇੱਛਾ ਹੀ ਨਹੀਂ ਹੈ। ਉਹਦਾ ਆਪਣਾ ਫ਼ਰਜ਼ ਸੇਵਾ ਕਰੀ ਜਾਣੀ।"

**ਸੇਵਕ ਕਉ ਸੇਵਾ ਬਨਿ ਆਈ ॥ ਹੁਕਮੁ ਬੂਝਿ ਪਰਮ ਪਦੁ ਪਾਈ ॥**[2]

ਸੋ ਇਸ ਕਰਕੇ, ਜਿਵੇਂ ਪਹਿਲੇ ਗੁਰੂ ਨਾਨਕ ਜੀ ਤੋਂ ਲਾ ਕੇ ਇਸ ਵਸਤੂ 'ਗੁਰਤਾ ਗੱਦੀ ਦੀ ਦਾਤ' ਅਗਲੇ ਅਗਲੇ, ਜਿਸ ਤੇ ਪ੍ਰਸੰਨਤਾ ਹੁੰਦੀ ਸੀ ਸੇਵਕ ਤੇ; ਉਸਨੂੰ ਦਿੰਦੇ ਚਲੇ ਆਏ ਪੰਜ ਪੈਸੇ ਨਾਰੀਅਲ ਵਗ਼ੈਰਾ ਦਾ ਰਿਵਾਜ਼ ਕਰਕੇ; ਉਸੀ ਸਮੇਂ ਗੁਰੂ ਰਾਮਦਾਸ ਜੀ ਨੇ ਆਪਣੀ ਆਯੂ ਪੂਰੀ ਸਮਝ ਕੇ ਇਹ ਦਾਤ ਅੱਜ ਦੇ ਦਿਨ ਗੁਰੂ ਅਰਜਨ ਦੇਵ ਜੀ ਨੂੰ ਦਿੱਤੀ। ਅੱਜ ਦਾ ਦਿਨ ਇਹ ਗੁਰਪੁਰਬ ਗੁਰੂ ਅਰਜਨ ਦੇਵ ਮਹਾਰਾਜ ਜੀ ਨੂੰ ਗੁਰਤਾ ਗੱਦੀ ਮਿਲਣ ਦਾ ਹੈ। ਸੋ ਇਸ ਤਰੀਕੇ ਸਿਰ ਤਦੇ ਹੀ ਇਹ ਪ੍ਰਸੰਗ ਅੱਜ ਸੁਣਾਇਆ। ਆਪਣਾ ਪ੍ਰਸੰਗ ਤਾਂ ਵੈਸੇ ਹੋਰ ਚੱਲ ਰਿਹਾ ਸੀ। ਖ਼ੈਰ, ਜਿੱਧਰ ਵੀ ਹੈ ਮਿੱਠਾ ਹਰ ਪਾਸਿਓਂ ਮਿੱਠਾ ਹੀ ਹੈ। ਇਸ ਕਰਕੇ ਸੇਵਾ: ਗੁਰੂ ਘਰ ਦੇ ਵਿੱਚ ਸੇਵਾ ਔਰ ਭਜਨ ਦੋ ਚੀਜ਼ਾਂ ਦੀ ਮੁੱਖਤਾ ਹੈ। ਸੇਵਾ ਦੁਆਰਾ ਵੱਡੇ ਵੱਡੇ ਮੁਰਾਤਬੇ ਹਾਸਲ ਹੋਏ। ਤਦੇ ਇਉਂ ਫੁਰਮਾਉਂਦੇ ਹਨ, ਅੱਧਾ ਅੱਧਾ ਬੋਲਿਉ ਭਾਈ!

*ਧਾਰਨਾ:-*

*ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ*
*ਸੇਵਾ ਕਰਕੇ ਮਾਣ ਪਾਈਦਾ।*

ਸੋ ਗੁਰੂ ਜੀ ਨੇ 'ਗੁਰੂ ਨਾਨਕ ਦੇਵ ਮਹਾਰਾਜ ਜੀ ਨੇ' ਪ੍ਰਾਣਾਯਾਮ ਦੀ ਬਜਾਏ ਸੁਰਤ ਸ਼ਬਦ, ਯਾਨਿ ਸਿਮਰਨ ਦਾ ਮਾਰਗ: ਸੁਰਤ ਨੂੰ ਸਿਮਰਨ ਤੇ ਸਵਾਰ ਕਰਕੇ ਆਪਣੇ ਨਿੱਜ ਘਰ ਦਸਵੇਂ ਦਵਾਰ ਵਿੱਚ ਲਿਜਾਣ

---

[1] (ਮਾਝ ਮਹਲਾ ੫ ਚਉਪਦੇ ਘਰੁ ੧ - ੯੭)

[2] (ਗਉੜੀ ਸੁਖਮਨੀ ਮਹਲਾ ੫ - ੨੯੨)

ਦੀਆਂ ਜੁਗਤੀਆਂ ਉਕਤੀਆਂ ਤਰੀਕੇ ਦੱਸੇ। ਔਰ ਤਪੱਸਿਆ ਦੀ ਬਜਾਏ ਸੇਵਾ ਰੱਖੀ। ਸੋ ਇਸ ਵਾਸਤੇ ਆਉ! ਇਨ੍ਹਾਂ ਦੋਨਾਂ ਦੀ ਮਹੱਤਤਾ ਹੈ।

ਹੁਣ ਕਿਉਂਕਿ ਸਮਾਂ ਨਹੀਂ ਇਜਾਜ਼ਤ ਦਿੰਦਾ, ਇਸ ਕਰਕੇ ਗੁਰ ਉਸਤੋਤ੍ਰ ਪੜ੍ਹੋ।

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਨਾਨਕ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅੰਗਦ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਮਰਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਰਾਮਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਰਜਨ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਹਰਿਗੋਬਿੰਦ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਰਾਇ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਕ੍ਰਿਸ਼ਨ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਤੇਗ ਬਹਾਦਰ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗੋਬਿੰਦ ਸਿੰਘ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗ੍ਰੰਥ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਤੇਰਾ ਪੰਥ ਖਾਲਸਾ ਧੰਨ ਹੈ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨

ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਪਿਆਰਾ ਲੱਗੇਗਾ ਬੋਲ ਪਿਆਰਿਆ।
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਕਿਛ ਨਾ ਲੱਗੇਗਾ ਮੋਲ ਪਿਆਰਿਆ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨

# Nirban Kirtan Updesh - Hapur Series No. 8
# ਨਿਰਬਾਣ ਕੀਰਤਨ ਉਪਦੇਸ਼ – ਹਾਪੁੜ ਸੀਰੀਜ਼ ਨੰ: ੮

## (ਸੇਵਾ ਤੇ ਨਾਮ ਦੀ ਮਹਿਮਾ – ਸੰਸਾਰ ਦੀ ਨਾਸ਼ਵਾਨਤਾ)

ਸੰਤ ਜੀ ਮਹਾਰਾਜ ਨੇ ਹਾਰਮੋਨੀਅਮ ਅਤੇ ਸਾਜ਼ਾਂ ਨੂੰ ਮਿਲਾ ਕੇ ਪੰਜ ਮਿੰਟ ਐਸੀ ਤੂੰ ਹੀ ਤੂੰ ਹੀ ਦੀ ਅਗੰਮੀ ਧੁਨੀ ਉਠਾਈ ਜਿਸ ਨੂੰ ਸੁਣਨ ਵਾਲੇ ਹਜ਼ਾਰਾਂ ਪ੍ਰੇਮੀ ਦੇਸ਼, ਕਾਲ, ਵਸਤੂ ਭੁੱਲ ਕੇ ਵਿਸਮਾਦ ਅਵਸਥਾ ਵਿੱਚ ਪਹੁੰਚ ਗਏ। ਉਪਰੰਤ ਆਪ ਜੀ ਨੇ ਆਪਣੇ ਪਵਿੱਤ੍ਰ ਮੁੱਖ 'ਚੋਂ ਨਿਰਬਾਣ ਕੀਰਤਨ ਉਪਦੇਸ਼ ਦੀ ਵਰਖਾ ਐਸੇ ਆਰੰਭ ਕੀਤੀ:

*ਧਾਰਨਾ:–*

*ਤੂੰ ਪਰਬਤ ਮੇਰਾ ਓਲਾ ਜੀ, ਵਾਰੀ ਵੰਞਾ ਘੋਲੀ ਵੰਞਾ* ...੨

*ਅੰਤਰਾ:–*

*ਵਾਰੀ ਵੰਞਾ ਘੋਲੀ ਵੰਞਾ* ...੨

ਹਉ ਵਾਰੀ ਵੰਞਾ ਘੋਲੀ ਵੰਞਾ ਤੂ ਪਰਬਤੁ ਮੇਰਾ ਓਲ੍ਹਾ ਰਾਮ ॥
ਹਉ ਬਲਿ ਜਾਈ ਲਖ ਲਖ ਲਖ ਬਰੀਆ ਜਿਨਿ ਭ੍ਰਮੁ ਪਰਦਾ ਖੋਲ੍ਹਾ ਰਾਮ ॥
ਮਿਟੇ ਅੰਧਾਰੇ ਤਜੇ ਬਿਕਾਰੇ ਠਾਕੁਰ ਸਿਉ ਮਨੁ ਮਾਨਾ ॥
ਪ੍ਰਭ ਜੀ ਭਾਣੀ ਭਈ ਨਿਕਾਣੀ ਸਫਲ ਜਨਮੁ ਪਰਵਾਨਾ ॥
ਭਈ ਅਮੋਲੀ ਭਾਰਾ ਤੋਲੀ ਮੁਕਤਿ ਜੁਗਤਿ ਦਰੁ ਖੋਲ੍ਹਾ ॥
ਕਹੁ ਨਾਨਕ ਹਉ ਨਿਰਭਉ ਹੋਈ ਸੋ ਪ੍ਰਭੁ ਮੇਰਾ ਓਲ੍ਹਾ ॥੪॥੧॥੪॥[1]

ਸਾਧਸੰਗਤ! ਆਪਣੇ ਖ਼ਿਆਲਾਂ ਨੂੰ ਬਾਹਰ ਦੌੜਨੋਂ ਰੋਕੋ। ਪੂਰਾ ਪੂਰਾ ਖ਼ਿਆਲ ਸ਼ਬਦ ਤੇ ਵੀਚਾਰ ਵੱਲ ਲਗਾਓ। ਸਾਂਤੀ ਰੂਪੀ ਸੁੱਖ ਫ਼ਲ ਔਰ ਇੱਕ ਛਿਨ ਦੀ ਚਿੱਤ ਦੀ ਇਕਾਗਰਤਾ ਦਾ ਕਰੋੜ-ਕਰੋੜ ਅਸਮੇਧ ਜੱਗ ਦਾ ਫ਼ਲ ਰੱਖਦਾ ਹੈ। ਸੇਵਾ ਔਰ ਭਜਨ ਗੁਰੂ ਬਾਬੇ ਨੇ ਐਹ ਕਲੂਕਾਲ ਦੇ ਜ਼ਮਾਨੇ ਵਿੱਚ; ਜਦੋਂ ਕਿ ਲੋਕਾਂ ਦੀਆਂ ਉਮਰਾਂ ਥੜੀਆਂ ਛੋਟੀਆਂ, ਸਰੀਰ ਬਿਆਧੀ ਗ੍ਰਸਤ, ਦਿਲ ਦਿਮਾਗ਼ ਕਮਜ਼ੋਰ; ਪਹਿਲੇ ਸਮੇਂ ਦੀਆਂ ਤਤਿਕਸ਼ਾ ਆਦਿ ਦੀਆਂ ਝਾਲਾਂ ਝੱਲਣ ਦੇ ਯੋਗ ਨਹੀਂ। ਆਪ ਜੀ ਨੇ ਕਰੁਣਾ ਕਰਕੇ ਸੌਖਾ ਉਪਾਅ ਕਲਿਆਣ ਦਾ ਦੱਸਿਆ। ਤਪੱਸਿਆ ਦੀ ਥਾਂ ਸੇਵਾ ਦੱਸੀ ਔਰ ਪ੍ਰਾਣਾਯਾਮ ਦੀ ਬਜਾਏ ਸਿਮਰਨ ਦੀਆਂ ਜੁਗਤੀਆਂ ਵਿੱਚ ਬਿਰਤੀ ਲਗਾ ਕੇ ਆਪਣੇ ਨਿੱਜ ਘਰ ਪਹੁੰਚਣ ਦਾ ਉਪਰਾਲਾ। ਬਾਬਾ ਅਮਰਦਾਸ ਜੀ ਨੂੰ ਜਦ ਕਿ ਕਿਸੇ ਪਾਵਨਿਸ਼ਟ ਨੇ ਅੱਛੀ ਤਰ੍ਹਾਂ ਦੱਸਿਆ ਸੀ, "ਅਜੇ ਤੱਕ ਤੁਸੀਂ ਨਿਗੁਰੇ ਹੋ, ਨਿਗੁਰੇ ਦੀ ਗਤ ਨਹੀਂ, ਨਿਗੁਰੇ ਦਾ ਨਾਂ ਵੀ ਬੁਰਾ ਹੈ। ਗੁਰੂ ਸ਼ਰਨ ਵਿੱਚ ਆਇਆਂ ਬਿਨਾਂ ਕਦੇ ਕਿਸੇ ਦੀ ਕਲਿਆਣ ਨਹੀਂ ਹੁੰਦੀ।" ਉਸ ਦਿਨ ਤੋਂ ਜ਼ਬਰਦਸਤ ਲਗਨ ਲੱਗੀ। ਅੰਮ੍ਰਿਤ ਵੇਲੇ ਬੀਬੀ ਅਮਰੋ ਦੁੱਧ ਰਿੜਕਦਿਆਂ ਆਸਾ ਜੀ ਦੀ ਵਾਰ ਦੇ ਵਿੱਚ ਜੋ ਇਸ ਵਿਸ਼ੇ ਤੇ ਬਚਨ ਆਏ, ਉਨ੍ਹਾਂ ਨੇ ਹੋਰ ਵਿਸ਼ੇਸ਼ ਅਸਰ ਕੀਤਾ। ਅਖ਼ੀਰ ਬੀਬੀ ਅਮਰੋ ਨੂੰ ਕਿਹਾ, "ਮੈਨੂੰ ਗੁਰੂ ਦੇ ਚਰਨੀ ਲਗਾ। ਮੈਂ ਇਉਂ ਤੜਫ ਰਿਹਾ ਹਾਂ ਗੁਰੂ ਮਿਲਾਪ ਤੋਂ ਬਿਨਾਂ ਜਿਵੇਂ ਮੱਛੀ ਪਾਣੀ ਤੋਂ ਬਿਨਾਂ ਤੜਫਦੀ ਹੈ। ਇੱਕ-ਇਕ ਦਿਨ ਸੌ-ਸੌ ਵਰ੍ਹੇ ਵਰਗਾ ਗੁਜ਼ਰਦਾ ਹੈ। ਬੇਸ਼ੱਕ ਤੁਹਾਨੂੰ ਤੁਹਾਡੇ ਗੁਰੂ ਪਿਤਾ ਦਾ ਹੁਕਮ ਹੈ, ਬਿਨਾਂ ਬੁਲਾਏ ਨਹੀਂ ਜਾਣਾ ਖਡੂਰ। ਪਰ ਮੇਰੇ ਵਾਸਤੇ, ਮੇਰੇ ਤੇ ਕਰੁਣਾ

[1] (ਰਾਗੁ ਸੂਹੀ ਛੰਤ ਮਹਲਾ ੫ ਘਰੁ ੩ – ੭੭੯/੮੦)

ਕਰਕੇ ਏਹ ਉਪਕਾਰ ਕਰੋ।" ਜਦੋਂ ਇਉਂ ਬਾਰ-ਬਾਰ ਪ੍ਰਾਰਥਨਾ ਕੀਤੀਆਂ ਗਈਆਂ, ਬੀਬੀ ਅਮਰੋ ਨੇ ਤਿਆਰੀ ਕਰ ਲਈ। ਕੁਛ ਖਾਨ ਪਾਨ ਕਰਕੇ ਸਮੇਂ ਦੇ ਰਿਵਾਜ਼ ਦੇ ਮੁਤਾਬਕ ਬਹਿਲੀ ਗੱਡੀ ਵਿੱਚ ਬੈਠ ਗਏ। ਆਪ ਜੀ ਸੋਟਾ ਫੜਕੇ ਪਿੱਛੇ: ਤੀਸਰੇ ਪਹਿਰ ਖਡੂਰ ਜਾ ਪਹੁੰਚੇ; ਗੁਰੂ ਅੰਗਦ ਦੇਵ ਮਹਾਰਾਜ ਜੀ ਦੀ ਸ਼ਰਨ। ਨਮਸਕਾਰ ਕੀਤੀ ਚਰਨਾਂ 'ਤੇ ਸੀਸ ਰੱਖਿਆ। ਆਪਣੇ ਆਪ ਨੂੰ ਕ੍ਰਿਤਾਰਥ ਸਮਝਿਆ। ਸਭ ਤੇ ਪਹਿਲਾ ਦਿਨ ਇਸ ਦੀ ਜ਼ਿੰਦਗੀ ਦੇ ਵਿੱਚ ਉਹ ਸੁਭਾਗਾ ਹੈ, ਜਦੋਂ ਇਸ ਨੂੰ ਗੁਰੂ ਸ਼ਰਨ ਪ੍ਰਾਪਤ ਹੋ ਜਾਵੇ।

ਧਨੁ ਸੁ ਵੇਲਾ ਜਿਤੁ ਦਰਸਨੁ ਕਰਣਾ ॥ ਹਉ ਬਲਿਹਾਰੀ ਸਤਿਗੁਰ ਚਰਣਾ ॥੧॥
ਜੀਅ ਕੇ ਦਾਤੇ ਪ੍ਰੀਤਮ ਪ੍ਰਭ ਮੇਰੇ ॥ ਮਨੁ ਜੀਵੈ ਪ੍ਰਭ ਨਾਮੁ ਚਿਤੇਰੇ ॥੧॥ ਰਹਾਉ ॥
ਸਚੁ ਮੰਤ੍ਰੁ ਤੁਮਾਰਾ ਅੰਮ੍ਰਿਤ ਬਾਣੀ ॥ ਸੀਤਲ ਪੁਰਖ ਦ੍ਰਿਸਟਿ ਸੁਜਾਣੀ ॥੨॥
ਸਚੁ ਹੁਕਮੁ ਤੁਮਾਰਾ ਤਖਤਿ ਨਿਵਾਸੀ ॥ ਆਇ ਨ ਜਾਵੈ ਮੇਰਾ ਪ੍ਰਭੁ ਅਬਿਨਾਸੀ ॥੩॥
ਤੁਮ ਮਿਹਰਵਾਨ ਦਾਸ ਹਮ ਦੀਨਾ ॥ ਨਾਨਕ ਸਾਹਿਬੁ ਭਰਪੁਰਿ ਲੀਣਾ ॥੪॥[1]

ਦਰਸ਼ਨ ਹੋਇਆ। ਸੋ, ਯੋਗ ਥਾਂ ਰਹਾਇਸ਼ ਮਿਲ ਗਈ। ਲੰਗਰ ਗੁਰੂ ਕੇ ਚਲਦੇ ਸੇ ਅਤੁੱਟ। ਕੀਰਤਨ ਕਥਾ ਵਾਰਤਾ ਦੋ ਵੇਲੇ ਹੁੰਦਾ ਸੀ। ਸਿਮਰਨ ਅਭਿਆਸ ਕਰਨ ਵਾਲੇ ਸਿੱਖ, ਰਿਸ਼ੀਆਂ ਵਰਗੇ ਰਹਿੰਦੇ ਸਨ। ਇਉਂ ਇਸੀ ਤਰ੍ਹਾਂ, ਕੁਛ ਦਿਨ ਰਹਿ ਕੇ ਯਾਚਨਾ ਕੀਤੀ, ਪ੍ਰਾਰਥਨਾ ਕੀਤੀ ਨਾਮ ਦੀ ਦਾਤ ਔਰ ਚਰਨਾਂਮ੍ਰਿਤ ਦੀ। ਇਉਂ ਬੇਨਤੀ ਕੀਤੀ ਗਈ:

*ਧਾਰਨਾ:-*

*ਮਿਲ ਜਾਵੇ ਨਾਮ ਅਧਾਰਾ, ਗੁਰਾ ਪਾਸ ਏਹੋ ਬੇਨਤੀ* ...੨

*ਅੰਤਰਾ:-*

*ਮੇਰੇ ਪਿਆਰੇ! ਗੁਰਾ ਪਾਸ ਏਹੋ ਬੇਨਤੀ* ...੨
*ਵਾਹ ਵਾਹ! ਵਾਹ ਵਾਹ! ਗੁਰਾ ਪਾਸ ਏਹੋ ਬੇਨਤੀ* ...੨

ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ ॥
ਤੁਠਾ ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ ॥੧॥
ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ ਸਿਰਜਨਹਾਰਾ ॥੧॥[2]

ਇਉਂ ਨਾਮ ਦੀ ਦਾਤ: ਜਿਸ ਨੂੰ ਨਾਮ ਮਿਲ ਗਿਆ, ਉਸ ਦੇ ਵਿੱਚੋਂ ਸਭ ਕੁਛ ਹੀ ਲੱਭ ਜਾਂਦਾ ਹੈ। ਯਾਨਿ ਵਾਹਿਗੁਰੂ ਦੀ ਭਗਤੀ ਵਿੱਚੋਂ ਸਭ ਕੁਛ ਹੀ ਪ੍ਰਾਪਤ ਹੁੰਦਾ ਹੈ। ਦੁਨੀਆਂ ਮਿਲਦੀ ਹੈ, ਦੀਨ ਮਿਲਦਾ ਹੈ, ਪ੍ਰਭੂ ਮਿਲਾਪ ਮਿਲਦਾ ਹੈ, ਜੀਵਨ ਮੁਕਤੀ ਮਿਲਦੀ ਹੈ। ਪਰਮੇਸ਼ਰ ਕਹਿੰਦਾ ਹੈ 'ਮੇਰੇ ਚਾਰ ਕਿਸਮ ਦੇ ਭਗਤ ਹਨ। ਦੋ ਸਹਿਕਾਮ ਔਰ ਦੋ ਨਿਸ਼ਕਾਮ। ਸਹਿਕਾਮ: ਇੱਕ ਦੁਨੀਆਂ ਚਾਹੁਣ ਵਾਲੇ; ਦੂਸਰੇ ਪਰਲੋਕ। ਨਿਸ਼ਕਾਮ: ਪ੍ਰਭੂ ਦਾ ਮਿਲਾਪ ਚਾਹੁਣ ਵਾਲੇ; ਔਰ ਜੀਵਨ ਮੁਕਤੀ ਦੇ ਆਨੰਦ ਵਿੱਚ ਲਿਵਲੀਨ ਹੋਣ ਵਾਲੇ। ਤਾਂ ਤੇ ਵਾਹਿਗੁਰੂ ਦੀ ਭਗਤੀ ਵਿੱਚ ਸਭ ਕੁਛ ਹੀ ਹੈ। ਸੋ ਇਉਂ, ਪ੍ਰਾਰਥਨਾ ਕੀਤੀ ਗਈ।

ਸਾਧਸੰਗਤ! ਅੰਮ੍ਰਿਤ ਤਿੰਨ ਕਿਸਮ ਦਾ ਮੰਨਿਆ ਹੈ ਗੁਰੂ ਘਰ ਦੇ ਵਿੱਚ। ਚਰਣਾਂਮ੍ਰਿਤ, ਨਾਮ ਅੰਮ੍ਰਿਤ ਔਰ ਗਿਆਨ ਅੰਮ੍ਰਿਤ। ਸਭ ਤੇ ਪਹਿਲੇ ਚਰਣਾਂਮ੍ਰਿਤ: ਪਹਿਲੇ ਨੌਂ ਪਾਤਸ਼ਾਹਾਂ ਵੇਲੇ ਗੁਰੂ ਘਰ ਦੇ ਵਿੱਚ ਚਰਣਾਂਮ੍ਰਿਤ ਦਾ ਰਿਵਾਜ਼ ਸੀ। ਗੁਰੂ ਦਸਮ ਪਾਤਸ਼ਾਹ ਨੇ ਇਸ ਨੂੰ ਖੰਡੇ ਦੇ ਅੰਮ੍ਰਿਤ ਵਿੱਚ ਤਬਦੀਲ

---

[1] (ਵਡਹੰਸੁ ਮਹਲਾ ੫ - ੫੬੨)
[2] (ਰਾਗੁ ਸੂਹੀ ਮਹਲਾ ੫ ਘਰੁ ੬ - ੭੪੬/੪੭)

ਕੀਤਾ। ਸੋ ਇਸ ਕਰਕੇ ਅੰਮ੍ਰਿਤ ਦੀ ਬਾਬਤ ਪ੍ਰਾਰਥਨਾ ਕੀਤੀ। ਜਿਵੇਂ ਪਹਿਲੇ ਸਮਿਆਂ ਦੇ ਵਿੱਚ ਕੱਪੜਿਆਂ ਨੂੰ ਰੰਗਣ ਵਾਸਤੇ ਲੋਕੀਂ ਪਾਹ ਦੇਂਦੇ ਹੁੰਦੇ। ਉਸ ਤੋਂ ਬਾਅਦ ਉਹਨੂੰ ਐਹੋ ਜਿਹਾ ਮਜੀਠੀ ਰੰਗ ਚੜ੍ਹਦਾ, ਕੱਪੜਾ ਫਟ ਕੇ ਭਾਵੇਂ ਧਜੀਆਂ ਹੋ ਜਾਂਦਾ ਸੀ ਲੇਕਿਨ ਰੰਗ ਲਹੀਂ ਸੀ ਉੱਤਰਦਾ। ਇਸੀ ਤਰ੍ਹਾਂ ਹੀ ਸਭ ਤੇ ਪਹਿਲੇ ਮਨ ਨੂੰ ਨਾਮ ਦਾ ਤੇ ਬ੍ਰਹਮ ਗਿਆਨ ਦਾ ਰੰਗ ਚਾੜ੍ਹਨ ਵਾਸਤੇ ਪਾਹ ਦਿੱਤਾ ਜਾਂਦਾ ਹੈ, ਪਾਹੁਲ ਦਿੱਤਾ ਜਾਂਦਾ ਹੈ। ਤਦੇ ਹੀ ਸਾਹਿਬ ਦਸਮ ਪਾਤਸ਼ਾਹ ਨੇ ਇਸ ਰੀਤੀ ਨੂੰ: ਪਹਿਲੇ ਨੌਂ ਪਾਤਸ਼ਾਹ ਵੇਲੇ

ਚਰਨ ਧੋਇ ਰਹਿਰਾਸ ਕਰ ਚਰਨਾਮ੍ਰਿਤ ਸਿੱਖਾਂ ਪੀਲਾਯਾ ॥[1]

ਗੁਰਸਿਖੀ ਦੀ ਦਾਤ ਦੇਣ ਵੇਲੇ ਨਾਮ ਦੀ ਦਾਤ ਦੇਣ ਵੇਲੇ ਚਰਣਾਂਮ੍ਰਿਤ ਹੁੰਦਾ: ਫਿਰ ਦਸਮ ਪਾਤਸ਼ਾਹ ਨੇ ਇਸ ਨੂੰ ਖੰਡੇ ਦੇ ਅੰਮ੍ਰਿਤ ਵਿੱਚ ਤਬਦੀਲ ਕੀਤਾ ਤੇ ਇਉਂ ਫ਼ੁਰਮਾਣ ਕੀਤਾ:

*ਧਾਰਨਾ:-*

*ਪੀਵਹੁ ਪਾਹੁਲ ਖੰਡੇ ਧਾਰ, ਹੋਵੇ ਜਨਮ ਸੁਹੇਲਾ ...੨*

*ਅੰਤਰਾ:-*

*ਜਨਮ ਸੁਹੇਲਾ ਹੋਵੇ ਜਨਮ ਸੁਹੇਲਾ ...੨*

ਹਰਿ ਸਚੇ ਤਖਤ ਰਚਾਇਆ ਸਤਿ ਸੰਗਤਿ ਮੇਲਾ ॥ ਨਾਨਕ ਨਿਰਭਉ ਨਿਰੰਕਾਰ ਵਿਚਿ ਸਿਧਾਂ ਖੇਲਾ ॥
ਗੁਰੁ ਸਿਮਰ ਮਨਾਈ ਕਾਲਕਾ ਖੰਡੇ ਕੀ ਵੇਲਾ ॥ ਪੀਓ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ ॥
ਗੁਰ ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ ॥ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥੧॥[2]

ਨਾਮ ਦੀ ਦਾਤ ਬਖ਼ਸ਼ਣ ਵੇਲੇ ਗੁਰੂ; ਪਹਿਲੇ ਨੌਂ ਪਾਤਸ਼ਾਹ ਵੇਲੇ; ਚਰਣਾਂਮ੍ਰਿਤ ਪਿਲਾ ਕੇ ਫਿਰ ਨਾਮ ਦੀ ਦਾਤ ਦਿੰਦਾ ਸੀ, ਇਹ ਮਰਯਾਦਾ ਸੀ। ਗੁਰੂ ਦਸਮ ਪਾਤਸ਼ਾਹ ਨੇ ਸਮੇਂ ਦੀ ਅਵਸਥਾ, ਸਮੇਂ ਦੀ ਨਜ਼ਾਕਤ ਨੂੰ ਦੇਖ ਕੇ ਖੰਡੇ ਦੇ ਅੰਮ੍ਰਿਤ ਦਾ ਰਿਵਾਜ਼ ਚਲਾਇਆ, ਸਿੱਖ ਤੋਂ ਸਿੰਘ ਬਣਾਇਆ। ਪੰਜ ਕਕਾਰ ਦੀ ਰਹਿਤ ਰਖਾਈ, ਸ਼ਰਈਅਤ ਰੱਖ ਦਿੱਤੀ। ਸੋ ਇਉਂ, ਬਾਬਾ ਅਮਰਦਾਸ ਜੀ, ਗੁਰੂ ਅੰਗਦ ਦੇਵ ਮਹਾਰਾਜ ਜੀ ਦੀ ਸ਼ਰਨ ਵਿੱਚ ਪਹੁੰਚ ਕੇ ਨਾਮ ਦੀ ਦਾਤ; ਜਿਸ ਨਾਮ ਦੇ ਪ੍ਰਾਪਤ ਹੋਇਆਂ ਸਭ ਕੁਛ ਹੀ ਮਿਲ ਜਾਦਾ ਹੈ; ਇਸ ਦੀ ਕਮਾਈ ਵਿੱਚੋਂ ਸਭ ਕੁਛ ਹੀ ਨਿੱਕਲ ਸਕਦਾ ਹੈ। ਜਿੰਨੀ-ਜਿੰਨੀ ਘਾਲਣਾ ਘਾਲੇ, ਇਹਦੇ ਵਿੱਚ ਸਭ ਕੁਛ ਹੀ ਹੈ। ਸੋ ਇਉਂ, ਨਾਮ ਦੀ ਦਾਤ ਵਾਸਤੇ ਪ੍ਰਾਰਥਨਾ ਕੀਤੀ।

ਅੰਮ੍ਰਿਤ: ਸੰਸਕਾਰ ਅੰਮ੍ਰਿਤ, ਨਾਮ ਅੰਮ੍ਰਿਤ, ਗਿਆਨ ਅੰਮ੍ਰਿਤ। ਅੰਮ੍ਰਿਤ ਉਹ ਵਸਤੂ ਹੁੰਦੀ ਹੈ ਜਿਸ ਨੂੰ ਪਾ ਕੇ ਪ੍ਰਾਣੀ ਜਨਮ ਮਰਨ ਤੋਂ ਰਹਿਤ ਹੋ ਜਾਵੇ; ਉਸ ਦਾ ਨਾਮ ਹੈ ਅੰਮ੍ਰਿਤ। ਅੱਖਰੀ ਅਰਥ ਇਹੀ ਹਨ ਇਸਦੇ। ਜਨਮ ਮਰਨ ਤੋਂ ਰਹਿਤ ਹੋ ਜਾਵੇ, ਐਂ ਵੀ ਹੁੰਦਾ ਹੈ। ਸੋ, ਅੰਮ੍ਰਿਤ ਦੇ ਵਾਸਤੇ ਬੜੇ-ਬੜੇ ਦੇਵਤਾ ਤਰਲੇ ਲੈਂਦੇ ਹਨ ਪਰ ਭਾਗਾਂ ਬਿਨਾਂ ਲੱਭਦਾ ਨਹੀਂ।

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ॥
ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ ॥
ਜੀਅ ਜੰਤ ਸਭਿ ਤੁਧੁ ਉਪਾਏ ਇਕਿ ਵੇਖਿ ਪਰਸਣਿ ਆਇਆ ॥
ਲਬੁ ਲੋਭੁ ਅਹੰਕਾਰੁ ਚੂਕਾ ਸਤਿਗੁਰੂ ਭਲਾ ਭਾਇਆ ॥
ਕਹੈ ਨਾਨਕੁ ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥੧੩॥[1]

---

[1] (ਵਾਰਾਂ ਭਾਈ ਗੁਰਦਾਸ ਜੀ ਵਾਰ ੧ ਪਉੜੀ ੨੩)

[2] (ਵਾਰ ਭਾਈ ਗੁਰਦਾਸ ਸਿੰਘ ਜੀ - ਵਾਰ ੪੧ ਪਉੜੀ ੧)

ਸੋ, ਉਹ ਅੰਮ੍ਰਿਤ ਗੁਰੂ ਤੋਂ ਪ੍ਰਾਪਤ ਹੁੰਦਾ ਹੈ। ਇਉਂ ਪ੍ਰਾਰਥਨਾ ਕੀਤੀ, ਨਾਮ ਦੀ ਯਾਚਨਾ ਕੀਤੀ। ਚਰਣਾਂਮ੍ਰਿਤ ਦੇ ਕੇ ਗੁਰੂ ਜੀ ਨੇ ਨਾਮ ਦੀ ਦਾਤ ਬਖ਼ਸ਼ੀ। ਜਿਸ: ਨਾਮ ਦੀ ਦਾਤ ਕਹਿੰਦੇ ਹਨ; ਨਾਮ ਜਪਣ ਦੀ ਜੁਗਤੀ, ਢੰਗ, ਤਰੀਕਾ, ਫਾਰਮੂਲਾ ਦੱਸਿਆ; ਢੰਗ ਦਸਿਆ। ਸੋ, ਆਪਣਾ ਸਿੱਖ ਬਣਾਇਆ। ਕੁਛ ਦਿਨ ਰਹਿ ਕੇ; ਮਨ ਤਾਂ ਸ਼ੁੱਧ ਸੀ, ਜਲਦੀ ਪਕੜ ਲਿਆ। ਜਿਵੇਂ ਸਾਫ਼ ਕੱਪੜਾ ਹੋਵੇ, ਜਲਦੀ ਰੰਗ ਨੂੰ ਫੜ ਲੈਂਦਾ ਹੈ। ਮੈਲਾ ਫੜਦਾ ਨਹੀਂ। ਕਾਫੀ ਦੇਰ ਦੇ ਤੀਰਥ ਯਾਤਰਾ ਆਦਿ ਹੋਰ ਸ਼ੁਭ ਕਰਮਾਂ ਵਿੱਚ ਪਰਵਿਰਤੀ ਸੀ। ਮਨ ਸ਼ੁੱਧ ਹੋਣ ਕਰਕੇ ਜਲਦੀ ਨਾਮ ਦੀ ਰੰਗਣ ਚੜ੍ਹ ਗਈ। ਸੋ ਹੁਣ ਕੁਛ ਦਿਨ ਤੋਂ ਬਾਅਦ ਸੋਚਿਆ; ਆਯੂ, ਉਮਰ ਕਾਫੀ ਗੁਜ਼ਰ ਗਈ। ਬਚਪਨ ਨੂੰ ਜਵਾਨੀ ਨੇ ਖਾ ਲਿਆ। ਜਵਾਨੀ ਨੂੰ ਬੁਢਾਪੇ ਨੇ ਖਾ ਲਿਆ। ਸੱਠ-ਇਕਾਹਠ ਸਾਲ ਦੀ ਉਮਰ ਹੋ ਗਈ ਹੈ। ਸੋ, ਮ੍ਰਿਤੂ ਤੋਂ ਪਹਿਲਾ: ਮੌਤ ਹਰੇਕ ਦੇ ਸਿਰ ਤੇ ਖੜੀ ਹੈ। ਸੰਸਾਰ ਹੈ ਹੀ ਮ੍ਰਿਤ ਮੰਡਲ।

ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ ॥
ਬਿਨਸਤ ਬਾਰ ਨ ਲਾਗਈ ਜਿਉ ਕਾਗਦ ਬੂੰਦਾਰ ॥੧॥
ਸੁਨਿ ਮੇਰੀ ਮਨਸਾ ਮਨੈ ਮਾਹਿ ਸਤਿ ਦੇਖੁ ਬੀਚਾਰਿ ॥
ਸਿਧ ਸਾਧਿਕ ਗਿਰਹੀ ਜੋਗੀ ਤਜਿ ਗਏ ਘਰ ਬਾਰ ॥੧॥ ਰਹਾਉ ॥
ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ ॥
ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ ॥੨॥
ਕਹਾ ਸੁ ਭਾਈ ਮੀਤ ਹੈ ਦੇਖੁ ਨੈਨ ਪਸਾਰਿ ॥
ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ ਵਾਰ ॥੩॥
ਜਿਨ ਪੂਰਾ ਸਤਿਗੁਰੁ ਸੇਵਿਆ ਸੇ ਅਸਥਿਰੁ ਹਰਿ ਦੁਆਰਿ ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਰਾਖੁ ਪੈਜ ਮੁਰਾਰਿ ॥੪॥੧॥੩੧॥[2]

ਸੰਸਾਰ ਸਦੀਵੀ ਰਹਿਣ ਦਾ ਥਾਂ ਨਹੀਂ, ਇਹ ਇੱਕ ਸਰਾਂ ਹੈ। ਮੁਸਾਫ਼ਰ ਖਾਨਾ ਹੈ। ਮੁਸਾਫ਼ਰ ਖਾਨੇ ਵਿੱਚ ਮੁਸਾਫ਼ਰ ਸ਼ਾਮ ਨੂੰ ਆਉਂਦਾ ਹੈ। ਰਾਤ ਕੱਟਦਾ ਹੈ, ਸੂਰਜ ਚੜ੍ਹਨ ਸਾਰ ਆਪਣਾ ਰਸਤਾ ਫੜਦਾ ਹੈ। ਇਸੀ ਤਰ੍ਹਾਂ ਇਹ ਜੀਵ ਰੂਪੀ ਮੁਸਾਫ਼ਰ ਜਨਮ ਲੈਂਦਾ ਹੈ, ਮਾਨੋ ਇਹ ਸੂਰਜ ਛਿਪਦਾ ਹੈ। ਉਮਰ ਰੂਪੀ ਰਾਤਰੀ ਕੱਟਦਾ ਹੈ। ਜਦੋਂ ਮੌਤ ਰੂਪੀ ਸੂਰਜ ਚੜ੍ਹਦਾ ਹੈ, ਕਰਮਾਂ ਅਨੁਸਾਰ ਆਪਣਾ ਰਸਤਾ ਫੜਦਾ ਹੈ। ਦੁਨੀਆਂ ਤੇ ਆ ਕੇ ਅੱਜ ਤੱਕ ਕੋਈ ਨਹੀਂ ਰਿਹਾ, ਨਾ ਰਹੇ। ਐਸਾ ਹੀ ਸੰਸਾਰ ਦਾ ਖੇਡ ਹੈ। ਇਉਂ ਫੁਰਮਾਉਂਦੇ ਹਨ:

*ਧਾਰਨਾ:-*

*ਰਹਿਣ ਨਾ ਪਾਵਹਿ ਜੀ, ਸੁਰ ਨਰ ਦੇਵਾ* ...੨

*ਅੰਤਰਾ:-*

*ਸੁਰ ਨਰ ਦੇਵਾ, ਸੁਰ ਨਰ ਦੇਵਾ* ...੨

ਰਹਣੁ ਨ ਪਾਵਹਿ ਸੁਰਿ ਨਰ ਦੇਵਾ ॥
ਊਠਿ ਸਿਧਾਰੇ ਕਰਿ ਮੁਨਿ ਜਨ ਸੇਵਾ ॥੧॥[1]

---

[1] (ਰਾਮਕਲੀ ਮਹਲਾ ੩ ਅਨੰਦੁ – ੯੧੮)

[2] (ਰਾਗੁ ਬਿਲਾਵਲੁ ਮਹਲਾ ੫ ਘਰੁ ੫ ਚਉਪਦੇ – ੮੦੮)

ਦੁਨੀਆਂ ਦੇ ਵਿੱਚ ਆ ਕੇ ਸਭਨਾਂ ਨੂੰ ਜਾਣਾ ਪੈਂਦਾ ਹੈ। ਜੋ ਕੁਛ ਨਜ਼ਰ ਆ ਰਿਹਾ ਹੈ, ਇਹ ਕਾਲ ਦੀਆਂ ਗ੍ਰਾਹੀਆਂ ਹਨ। ਮੌਤ ਦੀਆਂ ਬੁਰਕੀਆਂ ਹਨ। ਜਿਸ ਨੂੰ ਚਾਹੁੰਦਾ ਹੈ, ਜਦੋਂ ਮਰਜ਼ੀ ਗ੍ਰਾਹੀ ਕਰ ਲੈਂਦਾ ਹੈ, ਖਾ ਲੈਂਦਾ ਹੈ। ਕਾਲ ਸਭ ਦੇ ਸਿਰ ਤੇ ਹੈ। ਹੋਰ ਕੀ ਕਹਿਣਾ ਹੈ:

ਕਾਲ ਪਾਇ ਬ੍ਰਹਮਾ ਬਪੁ ਧਰਾ ॥ ਕਾਲ ਪਾਇ ਸਿਵਜੂ ਅਵਤਰਾ ॥
ਕਾਲ ਪਾਇ ਕਰਿ ਬਿਸਨ ਪ੍ਰਕਾਸਾ ॥ ਸਕਲ ਕਾਲ ਕਾ ਕੀਆ ਤਮਾਸਾ ॥੭॥[2]

ਕਾਲ ਨਾਮ ਸਮੇਂ ਦਾ ਹੈ। ਇਸ ਕਾਲ ਦੇ ਚੱਕਰ ਵਿੱਚ ਸਭ ਤੇ ਵੱਡੇ; ਜਿਨ੍ਹਾਂ ਦੀ ਸਭ ਤੇ ਵੱਡੀ ਉਮਰ ਹੈ; ਸ਼ਿਵ ਬ੍ਰਹਮਾ ਵਿਸ਼ਨੂੰ ਮੰਨੇ ਹਨ। ਨਿਰੰਕਾਰ ਦੀ ਸ੍ਰਿਸ਼ਟੀ ਵਿੱਚ ਕਰੋੜਾਂ ਬ੍ਰਹਮੰਡ ਹਨ।

ਕਾਲ ਪੁਰਖ ਕੀ ਦੇਹ ਮੋ ਕੋਟਿਕ ਬਿਸਨ ਮਹੇਸ ॥
ਕੋਟ ਇੰਦ੍ਰ ਬ੍ਰਹਮਾ ਕਿਤੇ ਰਵਿ ਸਸਿ ਕੋਟ ਜਲੇਸ ॥[3]

ਸੋ, ਕਰੋੜਾ ਹੀ ਬ੍ਰਹਮੰਡ ਹਨ। ਇੱਕ ਬ੍ਰਹਮੰਡ ਮੰਨਦੇ ਹਨ; 'ਸੱਤ ਲੋਕ ਹੇਠਲੇ; ਸੱਤ ਲੋਕ ਉੱਪਰਲੇ' ਚੌਦਾਂ ਲੋਕ ਜਾਂ ਤਿੰਨੇ ਭਵਨ ਵੀ ਕਹਿ ਦੇਂਦੇ ਹਨ, ਇਨ੍ਹਾਂ ਨੂੰ ਇੱਕ ਬ੍ਰਹਮੰਡ ਮੰਨਿਆਂ ਜਾਂਦਾ ਹੈ। ਇਸ ਦੇ ਕਾਰਕੁੰਨ ਇੰਤਜ਼ਾਮ ਕਰਨ ਵਾਲੇ: ਕਿਉਂਕਿ ਚੌਰਾਸੀ ਲੱਖ ਜੋਨ ਹੈ, ਇੱਕ ਇਕ ਜੋਨੀ ਵਿੱਚ ਪਤਾ ਨਹੀਂ ਕਿਤਨੇ ਜੀਅ ਜੰਤ: ਸੋ, ਇਨ੍ਹਾਂ ਸਾਰਿਆਂ ਦੇ ਮੁੰਤਜ਼ਿਮ ਸ਼ਿਵ, ਬ੍ਰਹਮਾ, ਵਿਸ਼ਨੂੰ; ਤਿੰਨ ਮੁੱਖ ਦੇਵਤੇ ਹਨ। ਬ੍ਰਹਮਾ ਉਤਪਤੀ ਕਰਨ ਵਾਲਾ, ਵਿਸ਼ਨੂੰ ਪਾਲਣਾ ਔਰ ਸ਼ਿਵ ਸੰਘਾਰ ਕਰਨ ਵਾਲੇ ਤਮੋਗੁਣੀ ਪ੍ਰਧਾਨ। ਸੋ, ਅਕਾਲ ਪੁਰਖ ਵਾਹਿਗੁਰੂ ਜਿਸਨੂੰ ਕਹਿੰਦੇ ਹਨ ਰੱਬ; ਉਸ ਦੇ ਨਾਮ ਅਨੇਕਾਂ ਹਨ; ਉਹ ਇਨ੍ਹਾਂ ਸਾਰਿਆ ਦਾ ਹੀ ਅਧਿਸ਼ਟਾਨ ਹੈ। ਸੋ ਇਹ ਜਿਵੇਂ ਇੱਕ ਕੋਈ ਮੁਲਕ ਹੋਵੇ, ਉਸ ਦਾ ਇੱਕ ਸੈਂਟਰ (Center) ਹੁੰਦਾ ਹੈ; ਸੂਬੇ ਬਹੁਤ ਸਾਰੇ ਹੋਇਆ ਕਰਦੇ ਹਨ। ਸੂਬਿਆਂ ਦੇ ਅਲਹਿਦਾ ਅਲਹਿਦਾ ਮਨਿਸਟਰ (Minister) ਮੁਕੱਰਰ ਕੀਤੇ ਹੁੰਦੇ ਹਨ, ਸੈਂਟਰ ਵਲੋਂ। ਵਾਹਿਗੁਰੂ ਅਕਾਲ ਪੁਰਖ ਨੂੰ ਸੈਂਟਰ ਸਮਝ ਲਉ। ਹੋਰ ਬਾਕੀ ਜਿਨੇ ਬ੍ਰਹਮੰਡ ਹਨ, ਮਾਨੋ ਉਸ ਦੇ ਸੂਬੇ ਹਨ। ਸੋ ਕਾਲ ਦੇ ਚੱਕਰ ਤੋਂ ਪਰੇ ਕੇਵਲ ਅਕਾਲ ਹੀ ਵਾਹਿਗੁਰੂ ਹੈ। ਉਸ ਦਾ ਨਾਮ ਤਦੇ ਅਕਾਲ ਕਿਹਾ ਹੈ। 'ਅਕਾਲ ਮੂਰਤਿ' ਉਸਨੂੰ ਦੱਸਿਆ ਹੈ। ਕਾਲ ਨੂੰ ਬਣਾਉਣ ਵਾਲਾ ਹੈ, ਉਹ ਕਾਲ ਤੇ ਪਰੇ ਹੈ। ਸੋ ਇਉਂ, ਸ਼ਿਵ, ਬ੍ਰਹਮਾ, ਵਿਸ਼ਨੂੰ; ਇਨ੍ਹਾਂ ਦੀ ਉਮਰ ਸੌ-ਸੌ ਸਾਲ ਦੀ ਹੈ। ਸਭ ਤੇ ਵੱਡੀ ਉਮਰ ਇਨ੍ਹਾਂ ਦੀ ਹੈ।

ਸੌ ਸਾਲ ਸਾਡੇ ਵਰਗੇ ਨਹੀਂ ਹਨ। ਜਦੋਂ ਚਾਰੇ ਜੁਗ ਹਜ਼ਾਰ ਹਜ਼ਾਰ ਵਾਰੀ ਬੀਤ ਜਾਂਦੇ ਹਨ, ਤਾਂ ਇਨ੍ਹਾਂ ਦਾ ਇੱਕ ਦਿਨ ਹੁੰਦਾ ਹੈ। ਚਾਰ ਹਜ਼ਾਰ ਜੁਗ ਦਾ; ਹਜ਼ਾਰ ਚਤੁਰ ਜੁਗੀ ਦਾ; ਇੱਕ ਦਿਨ। ਜੁਗਾਂ ਦੀ ਉਮਰ? ਚਾਰ ਲੱਖ ਬੱਤੀ ਹਜ਼ਾਰ (੪,੩੨,੦੦੦) ਵਰ੍ਹਾ ਕਲਜੁਗ ਦੀ ਉਮਰ ਹੈ, ਅੱਠ ਲੱਖ ਚੌਹਠ ਹਜ਼ਾਰ (੮,੬੪,੦੦੦) ਵਰ੍ਹਾ ਦੁਆਪਰ ਦੀ ਹੈ, ਔਰ ਸਤਾਰਾਂ ਲੱਖ ਅਠਾਈ ਹਜ਼ਾਰ ਵਰ੍ਹਾਂ (੧੭,੨੮,੦੦੦) ਤ੍ਰੇਤੇ ਦੀ ਹੈ, ਚੌਤੀ ਲਖ ਛਪੰਜਾ ਹਜ਼ਾਰ ਵਰ੍ਹਾ (੩੪,੫੬,੦੦੦) ਸਤਜੁਗ ਦੀ। ਇਨ੍ਹਾਂ ਨੂੰ ਸਾਰਿਆਂ ਨੂੰ ਜਮ੍ਹਾਂ ਕਰਕੇ ਹਜ਼ਾਰ ਵਾਰੀ ਜਦੋਂ ਇਹ ਬੀਤ ਜਾਣ ਤਾਂ ਇੱਕ ਦਿਨ ਹੁੰਦਾ ਹੈ, ਉਨ੍ਹਾਂ ਦਾ। ਸੋ ਦਿਨ ਹੁੰਦਾ ਹੈ, ਸ੍ਰਿਸ਼ਟੀ ਰਹਿੰਦੀ ਹੈ। ਐਡੀ ਵੱਡੀ ਰਾਤ ਹੈ ਉਨ੍ਹਾਂ ਦੀ। ਜਦੋਂ ਰਾਤ ਪੈਂਦੀ ਹੈ, ਉਹ ਸੌਂ ਜਾਂਦੇ ਹਨ। ਉਦੋਂ ਪਰਲੋ ਆ ਜਾਂਦੀ ਹੈ। ਯਾਨਿ ਛੋਟੀਆਂ ਪਰਲੋਆਂ ਕਹਿੰਦੇ ਹਨ। ਐਡੀ ਵੱਡੀ ਰਾਤ ਹੈ। ਯਾਨਿ ਚਾਰ ਹਜ਼ਾਰ ਜੁਗ ਤੱਕ

---

[1] (ਸੂਹੀ ਮਹਲਾ ੫ - ੭੪੦)
[2] (ਬੇਨਤੀ ਚੌਪਈ)
[3] (ਸ੍ਰੀ ਦਸਮ ਗ੍ਰੰਥ)

ਸ੍ਰਿਸ਼ਟੀ ਨਹੀਂ ਹੁੰਦੀ। ਜਿਵੇਂ ਦਫਤਰਾਂ ਦੇ ਵਿੱਚ ਕਲਰਕ ਹੁੰਦੇ ਹਨ। ਕੰਮ ਕਾਰ ਕਰਦੇ-ਕਰਦੇ ਰਜਿਸਟਰ ਹਨ ਜਿਹੜੇ; ਦਰਾਜਾਂ ਵਿੱਚ ਮੇਜ਼ਾਂ ਦੇ ਰੱਖ ਕੇ, ਜਿੰਦੇ ਲਾ ਕੇ ਘਰ ਆ ਜਾਂਦੇ ਹਨ; ਦੂਜੇ ਦਿਨ ਫਿਰ ਜਾ ਖੋਲ੍ਹਦੇ ਹਨ। ਇਸੀ ਤਰ੍ਹਾਂ ਰਾਤ ਨੂੰ ਯਾਨਿ ਸ੍ਰਿਸ਼ਟੀ ਲੈ ਹੋ ਜਾਂਦੀ ਹੈ। ਆਪ ਸੌਂ ਜਾਂਦੇ ਹਨ, ਕੰਮ ਕੌਣ ਕਰੇ? ਸੋ, ਇਉਂ ਕਰਕੇ ਦੂਸਰਾ ਦਿਨ ਫਿਰ ਚੜ੍ਹਦਾ ਹੈ ਏਨਾ ਜੁਗ ਤੋਂ ਬਾਅਦ। ਸੋ, ਫਿਰ ਸ੍ਰਿਸ਼ਟੀ ਰਚ ਲੈਂਦੇ ਹਨ। ਯਾਨਿ ਉਨ੍ਹਾਂ ਦੀ ਇੱਕ ਸਾਲ ਵਿੱਚ ਤਿੰਨ ਸੌ ਪੈਂਹਠ ਵਾਰੀ ਸ੍ਰਿਸ਼ਟੀ ਰਚੀ ਜਾਂਦੀ ਹੈ, ਤਿੰਨ ਸੌ ਪੈਂਹਠ ਵਾਰੀ ਹੀ ਲੈ ਹੁੰਦੀ ਹੈ, ਤਿੰਨ ਸੌ ਪੈਂਹਠ ਵਾਰੀ ਪਰਲੈ ਹੁੰਦੀਆਂ ਨੇ, ਇੱਕ ਸਾਲ ਵਿੱਚ। ਸੌ-ਸੌ ਸਾਲ ਦੀ ਉਨ੍ਹਾਂ ਦੀ ਉਮਰ ਹੈ। ਛੱਤੀ ਹਜ਼ਾਰ ਪੰਜ ਸੌ ਦਫ਼ਾ (੩੬,੫੦੦) ਛੋਟੀਆਂ ਪਰਲੋਆਂ ਹੁੰਦੀਆਂ ਹਨ। ਫਿਰ, ਅਪਣੀ ਅਪਣੀ ਉਮਰ ਭੋਗ ਕੇ ਉਨ੍ਹਾਂ ਦੀ, ਉਹ ਵੀ ਮ੍ਰਿਤੂ ਹੋ ਜਾਂਦੇ ਹਨ, ਅੰਤਰ ਧਿਆਨ ਹੋ ਜਾਂਦੇ ਹਨ ਯਾਨਿ। ਜਿਸ ਵਕਤ ਉਹ ਅੰਤਰ ਧਿਆਨ ਹੁੰਦੇ ਹਨ, ਤਦੋਂ ਕੋਈ ਚੀਜ਼ ਨਹੀਂ ਰਹਿੰਦੀ ਦੁਨੀਆਂ ਤੇ। ਸਿਰਫ਼ ਅਕਾਲ ਹੀ ਅਕਾਲ ਹੁੰਦਾ ਹੈ, ਵਾਹਿਗੁਰੂ ਪਰਮੇਸ਼ਰ ਹੁੰਦਾ ਹੈ; ਜਿਸਦੀ ਬਾਬਤ ਕੋਈ ਕੁਛ ਕਹਿ ਨਹੀਂ ਸਕਦਾ। ਕਿਵੇਂ ਨਹੀਂ ਕਹਿ ਸਕਦਾ। ਜਿਵੇਂ ਕਿਸੇ ਨੂੰ ਕੋਈ ਕਹੇ 'ਤੈਂ ਆਪਣੇ ਪਿਉ ਨੂੰ ਜੰਮਦੇ ਨੂੰ ਦੇਖਿਆ ਹੈ। ਪਿਉ ਨੂੰ ਤੈਂ ਖਿਡਾਇਆ ਹੈ?' ਜਿਵੇਂ ਐਂਉਂ ਨਹੀਂ ਕੋਈ ਕਹਿ ਸਕਦਾ; ਵਾਹਿਗੁਰੂ ਦੀ ਬਾਬਤ 'ਬਈ ਕਿਵੇਂ ਹੈ' ਉਹਦੀ ਬਾਬਤ ਕਹਿਣਾ ਬੜਾ ਹੀ ਮੁਸ਼ਕਿਲ ਹੈ। ਜਿੰਨੀ-ਜਿੰਨੀ ਸੂਝ ਪਈ, ਬਜ਼ੁਰਗ਼ ਉੱਨਾ-ਉੱਨਾ ਲਿਖ ਗਏ ਹਨ ਸਾਡੇ ਭਲੇ ਵਾਸਤੇ, ਸਾਡੀ ਕਲਿਆਣ ਵਾਸਤੇ। ਔਰ ਪੂਰਾ ਭੇਦ ਉਸ ਦਾ ਕਿਸੇ ਨੇ ਪਾਇਆ ਨਹੀਂ। ਸਭ ਨੇ ਬੇਅੰਤ ਬੇਅੰਤ:

ਨੇਤ ਨੇਤ ਕਥੰਤਿ ਬੇਦਾ ॥[1]

ਸੋ, ਫਿਰ ਪਤਾ ਨਹੀਂ ਕਿੰਨੀ ਦੇਰ ਤੱਕ ਸ੍ਰਿਸ਼ਟੀ ਨਹੀਂ ਉਤਪਤ ਹੁੰਦੀ ਹੈ। ਫਿਰ ਜੀਅ ਕਰਦਾ ਹੈ, ਫਿਰ ਸ੍ਰਿਸ਼ਟੀ ਦੀ ਉਤਪਤੀ ਹੁੰਦੀ ਹੈ। ਸੋ ਇਸ ਤਰੀਕੇ ਸਿਰ ਕਾਲ ਦੇ ਚੱਕਰ ਵਿੱਚ ਸਭ ਕੁਛ ਹੀ ਹੈ।

ਰਹਣੁ ਨ ਪਾਵਹਿ ਸੁਰਿ ਨਰ ਦੇਵਾ ॥
ਊਠਿ ਸਿਧਾਰੇ ਕਰਿ ਮੁਨਿ ਜਨ ਸੇਵਾ ॥੧॥[2]

ਗੁਰੂ ਦਸਮ ਪਾਤਸ਼ਾਹ ਇੱਕ ਥਾਂ ਇਉਂ ਫਰਮਾਂਦੇ ਹਨ:

ਏਕ ਸ਼ਿਵ ਭਏ ਏਕ ਗਏ ਏਕ ਫੇਰ ਭਏ ਰਾਮ ਚੰਦ੍ਰ ਕ੍ਰਿਸ਼ਨ ਕੇ ਅਵਤਾਰ ਭੀ ਅਨੇਕ ਹੈਂ ॥
ਬ੍ਰਹਮਾ ਅਰੁ ਬਿਸ਼ਨ ਕੇਤੇ ਬੇਦ ਔ ਪੁਰਾਨ ਕੇਤੇ ਸਿੰਮ੍ਰਿਤਿ ਸਮੂਹਨ ਕੇ ਹੁਇ ਹੋਇ ਬਿਤਏ ਹੈਂ ॥
ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ ਅੰਸਾ ਅਵਤਾਰ ਕੇਤੇ ਕਾਲ ਬਸ ਭਏ ਹੈਂ ॥
ਪੀਰ ਔ ਪਿਕਾਂਬਰ ਕੇਤੇ ਗਨੇ ਨ ਪਰਤ ਏਤੇ
ਭੂਮ ਹੀ ਤੇ ਹੁਇ ਕੈ ਫੇਰ ਭੂਮ ਹੀ ਮਿਲਏ ਹੈਂ ॥੭॥

ਵਸਿਸ਼ਟ ਜੀ ਕਾਕ-ਭਸੁੰਡ ਨੂੰ ਮਿਲੇ। ਪੁੱਛਣ ਲੱਗੇ, "ਤੁਸੀ ਚਿਰੰਜੀਵੀ ਹੋ। ਦੱਸੋ ਤਾਂ ਕੁਛ ਸ੍ਰਿਸ਼ਟੀ ਦਾ ਹਾਲ।" ਕਹਿੰਦੇ "ਕਿੰਨਾ ਕੁ ਦੱਸਾਂ? ਪਤਾ ਨਹੀਂ ਮੇਰੇ ਦੇਖਿਦਿਆਂ-ਦੇਖਦਿਆਂ ਕਿੰਨੇ ਵੇਰੀ ਕ੍ਰਿਸ਼ਨ ਨੇ ਜਨਮ ਲਿਆ ਹੈ। ਕਿੰਨੇ ਦਫ਼ਾ ਰਾਮਚੰਦਰ ਜੀ ਨੇ ਜਨਮ ਲਿਆ ਹੈ। ਕਿੰਨੇ ਦਫ਼ਾ ਬੇਦ-ਬਿਆਸ ਹੋਏ ਹਨ। ਹਿਸਾਬ ਕੋਈ ਨਹੀਂ। ਕੀ ਕੁਛ ਕਹਾਂ ਮੈਂ।"

ਸੋ, ਇਉਂ ਕਰਕੇ ਕੁਛ ਅੰਤ ਨਹੀਂ ਆਉਂਦਾ ਹੈ। ਇਸੀ ਤਰ੍ਹਾਂ ਹੋਰ ਫੁਰਮਾਉਂਦੇ ਹਨ:

---

[1] (ਸਲੋਕ ਸਹਸਕ੍ਰਿਤੀ ਮਹਲਾ ੫ - ੧੩੫੯)

[2] (ਸੂਹੀ ਮਹਲਾ ੫ - ੭੪੦)

**ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛਤਰਧਾਰੀ ਛਤ੍ਰ ਹੀ ਕੀ ਛਾਇਆ ਕਈ ਕੋਸ ਲੌ ਚਲਤ ਹੈਂ ॥**
**ਬਡੇ ਬਡੇ ਰਾਜਨ ਕੇ ਦਾਬਤ ਫਿਰਤਿ ਦੇਸ ਬਡੇ ਬਡੇ ਭੂਪਨ ਕੇ ਦ੍ਰਪ ਕੋ ਦਲਤ ਹੈਂ ॥**
**ਮਾਨ ਸੇ ਮਹੀਪ ਔ ਦਿਲੀਪ ਕੇ ਸੇ ਛਤ੍ਰਧਾਰੀ ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈਂ ॥**
**ਦਾਰਾ ਸੇ ਦਿਲੀਸਰ ਦ੍ਰਜੋਧਨ ਸੇ ਮਾਨਧਾਰੀ ਭੋਗ ਭੋਗ ਭੂਮ ਅੰਤ ਭੂੰਮ ਮੈ ਮਿਲਤ ਹੈਂ ॥੮॥**[੧]

ਧਰਤੀ ਤੇ ਪੈਦਾ, ਧਰਤੀ 'ਚ ਹੀ ਮਿਲ ਜਾਂਦੇ ਹਨ।

ਯਾਨਿ ਇਕ ਦਫ਼ਾ ਜਦੋਂ ਰਾਮਚੰਦਰ ਜੀ ਦਾ ਰਾਵਣ ਨਾਲ ਯੁੱਧ ਹੋ ਰਿਹਾ ਸੀ, ਉਸ ਮੌਕੇ ਹਨੂਮਾਨ ਨੂੰ ਭੇਜਦੇ ਹਨ ਰਾਮ ਚੰਦਰ ਜੀ। ਹਨੂਮਾਨ ਜਰਨੈਲ ਸੀ ਉਨ੍ਹਾਂ ਦੀਆਂ ਫੌਜਾਂ ਦਾ। ਕਹਿਣ ਲੱਗੇ, "ਆਹ ਮੁੰਦਰੀ ਲੈ ਜਾਹ। ਫਲਾਨੀ ਪਹਾੜੀ ਤੇ ਪਹੁੰਚ। ਰਾਸ਼ਨ ਮੁੱਕਿਆ ਹੈ ਫੌਜ ਦਾ। ਕੋਈ ਰਾਸ਼ਨ ਲੈ ਕੇ ਆ। ਉੱਥੇ ਮਾਈ ਹੋਵੇਗੀ, ਉਹਨੂੰ ਮੇਰੀ ਮੁੰਦੀ ਦਿਖਾ ਦੇਈਂ। ਉੱਥੋਂ ਰਾਸ਼ਨ ਲੈ ਆਵੀਂ।" ਉੱਥੇ ਪਹੁੰਚਿਆ। ਨਿਸ਼ਾਨੀ ਦੱਸ ਦਿਤੀ "ਫੱਟਾ ਚੱਕ ਕੇ ਦੇਖੀ। ਉਹਦੇ ਅੰਦਰ ਤੈਨੂੰ ਸਭ ਕੁਛ ਮਿਲੇਗਾ।" ਅੰਦਰ ਦੇਖਿਆ ਇੱਕ ਮਾਈ ਚੱਕੀ ਪੀਹ ਰਹੀ ਹੈ। ਉਸਨੂੰ ਹਨੂਮਾਨ ਜਾ ਕੇ ਕਹਿਣ ਲਗਿਆ, "ਮਾਤਾ! ਮੈਨੂੰ ਸ੍ਰੀ ਰਾਮ ਚੰਦਰ ਜੀ ਨੇ ਭੇਜਿਆ ਹੈ। ਆਹ ਲੈ ਮੁੰਦਰੀ, ਨਿਸ਼ਾਨੀ ਉਨ੍ਹਾਂ ਦੀ। ਦੇਖ ਲੈ, ਪਰਖ ਲੈ ਬਈ ਉਨ੍ਹਾਂ ਦੀ ਹੈ।" ਉਹ ਕਹਿਣ ਲੱਗੀ, "ਉੱਥੇ ਸੁੱਟ ਦੇ।" ਜਿੱਥੇ ਮੁੰਦੀ ਸੁੱਟੀ, ਉੱਥੇ ਢੇਰ ਲੱਗਿਆ ਪਿਆ ਮੁੰਦੀਆਂ ਦਾ। ਕਹਿਣ ਲੱਗਿਆ, "ਏਥੇ ਏਹੋ ਜਿਹੀਆਂ ਮੁੰਦੀਆਂ ਹੋਰ ਬਹੁਤ ਪਈਆਂ ਹਨ। ਇਹ ਕਿੱਥੋਂ ਆਈਆਂ?" ਕਹਿਣ ਲੱਗੀ, "ਇਤਨੇ ਦਫ਼ਾ ਰਾਮ ਚੰਦਰ ਜੀ ਦਾ ਅਵਤਾਰ ਹੋ ਚੁੱਕਾ ਹੈ।" ਸੋ, ਇਸ ਕਰਕੇ ਹਿਸਾਬ ਕੋਈ ਨਹੀਂ, ਸਾਧਸੰਗਤ! ਸ੍ਰਿਸ਼ਟੀ ਦਾ ਕੋਈ ਅੰਤ ਨਹੀਂ। ਇਸ ਵਾਸਤੇ ਸੰਸਾਰ ਕਾਲ ਦੇ ਚੱਕਰ ਵਿੱਚ ਹੈ।

**ਰਹਣੁ ਨ ਪਾਵਹਿ ਸੁਰਿ ਨਰ ਦੇਵਾ ॥**[੨]
**ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ॥**
**ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥੫੨॥**[੩]

ਜਿਹੜੇ ਸਿਆਣੇ ਪੁਰਸ਼ ਹਨ, ਵੀਚਾਰ ਕਰਦੇ ਹਨ; ਸੰਸਾਰ ਚੰਦ ਰੋਜ਼ਾ ਹੈ; ਚੰਦ ਦਿਨ ਇੱਥੇ ਠਹਿਰਨਾ ਹੈ। ਤਾਂ ਤੇ ਕਿਉਂ ਆਪਣੇ ਜਨਮ ਨੂੰ ਲੋਕ ਪਰਲੋਕ ਨੂੰ ਸਵਾਰ ਨਾ ਲਈਏ।

ਇਸ ਸਮੇਂ ਨੂੰ ਯਾਦ ਕਿਉਂ ਨਹੀਂ ਰੱਖਦਾ ਸਾਧਸੰਗਤ! ਇਨਸਾਨ। ਰੋਜ਼ ਦੇਖਦਾ ਹੈ ਦੁਨੀਆ ਤੇ, ਔਹ ਤੁਰ ਗਿਆ, ਔਹ ਤੁਰ ਗਿਆ। ਵੱਡਿਆਂ-ਵੱਡਿਆਂ ਨੂੰ ਦੇਖਦਾ ਹੈ, ਛੋਟਿਆਂ ਨੂੰ ਦੇਖਦਾ ਹੈ, ਸਭ ਨੂੰ ਦੇਖਦਾ ਹੈ; ਅਪਣੀ ਮੌਤ ਨੂੰ ਕਿਉਂ ਨਹੀਂ ਯਾਦ ਰੱਖਦਾ? ਏਹਦਾ ਕੀ ਸਬੱਬ ਹੈ? ਇਸ ਦੀ ਬਾਬਤ ਸਾਹਿਬ ਗੁਰੂ ਤੇਗ ਬਹਾਦਰ ਮਹਾਰਾਜ ਜੀ ਇਉਂ ਫੁਰਮਾਉਂਦੇ ਹਨ:

*ਧਾਰਨਾ:-*

*ਨਹੀਉਂ ਮਰਨ ਪਛਾਣਦਾ, ਝੂਠੇ ਲਾਲਚ ਲੱਗ ਕੇ ਬੰਦਾ* ...੨

*ਅੰਤਰਾ:-*

*ਝੂਠੇ ਲਾਲਚ ਲੱਗ ਕੇ ਬੰਦਾ* ...੨

---

[੧] (ਅਕਾਲ ਉਸਤਤਿ ਵਿੱਚੋਂ)
[੨] (ਸੂਹੀ ਮਹਲਾ ੫ - ੭੪੦)
[੩] (ਸਲੋਕ ਮਹਲਾ ੯ - ੧੪੨੯)

ਗੁਰੂ ਤੇਗ ਬਹਾਦਰ ਮਹਾਰਾਜ ਨੌਵੇਂ ਪਾਤਸ਼ਾਹ: ਉਨ੍ਹਾਂ ਦੀ ਜਿਤਨੀ ਬਾਣੀ, ਵੈਰਾਗ ਮਈ ਹੈ। ਕਿਉਂਕਿ ਆਪ ਜੀ ਨੇ ਪਹਿਲੇ ਜ਼ਿਆਦਾ ਇਕਾਂਤ ਸੇਵਨ ਕੀਤਾ। ਇਕਾਂਤ ਰਹਿ ਕੇ ਅੱਠੇ ਪਹਿਰ ਵਾਹਿਗੁਰੂ ਦੇ ਭਜਨ ਵਿੱਚ ਲਿਵਲੀਨ ਰਹਿੰਦੇ ਸਨ। ਸੋ, ਆਪ ਜੀ ਦੀ ਜਿਤਨੀ ਵੀ ਬਾਣੀ ਹੈ ਵੈਰਾਗ ਮਈ ਹੈ। ਆਪ ਜੀ ਇੱਕ ਥਾਂ ਇਉਂ ਫਰਮਾਂਦੇ ਹਨ।

ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ ॥
ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥੧॥ ਰਹਾਉ ॥
ਹਰਿ ਗੁਨ ਕਾਹਿ ਨ ਗਾਵਹੀ ਮੂਰਖ ਅਗਿਆਨਾ ॥
ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ ॥੧॥
ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ ॥
ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ ॥੨॥੧॥[੧]

ਸੋ, ਅਜੇ ਕੁਛ ਨਹੀਂ ਵਿਗੜਿਆ ਜੇ ਪ੍ਰਭੂ ਦੇ ਗੁਣ ਗਾਵੇਂ। ਵਾਹਿਗੁਰੂ ਦੇ ਭਜਨ ਵਿੱਚ ਨਿਰਭੈ ਪਦਵੀ: ਸਾਰੇ ਡਰ ਖ਼ਤਮ ਹੋ ਜਾਣ, ਉਸਨੂੰ ਨਿਰਭੈ ਪਦਵੀ ਕਹਿੰਦੇ ਹਨ। ਜਮਾਂ ਦਾ, ਨਰਕਾਂ ਦਾ, ਚੌਰਾਸੀ ਦਾ; ਹੋਰ ਸਾਰੇ ਦੁਖਾਂ, ਕਲੇਸ਼ਾਂ, ਪਾਪਾਂ ਦਾ; ਸਭ ਤੋਂ ਉੱਚਾ ਹੋ ਕੇ ਅਨੰਦ ਦੇ ਸਾਗਰ ਵਿੱਚ ਲਿਵਲੀਨ ਹੋ ਜਾਏ, ਇਹ ਨਿਰਭੈ ਪਦਵੀ ਹੈ। ਵਾਹਿਗੁਰੂ ਦਾ ਭਜਨ ਕਰਕੇ ਉਹ ਅਵਸਥਾ ਪ੍ਰਾਪਤ ਹੁੰਦੀ ਹੈ। ਤਾਂ ਤੇ ਇਸ ਨੂੰ ਮੌਤ ਨਹੀਂ ਯਾਦ ਰਹਿੰਦੀ ਇਹਦਾ ਕੀ ਕਾਰਨ?

ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ ॥

ਯਾ

ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ ॥

ਤ੍ਰਿਸਨਾ ਨੇ ਮੌਤ ਨੂੰ ਭੁਲਾ ਛੱਡਿਆ ਹੋਇਆ ਹੈ।

ਸੋ ਖ਼ਿਆਲ ਕਰੋ, ਬਾਬਾ ਅਮਰ ਦਾਸ: ਜਿਸ ਨੂੰ ਵੈਰਾਗ ਲੱਗਦਾ ਹੈ, ਉਸਨੂੰ ਮੌਤ ਯਾਦ ਆਉਂਦੀ ਹੈ। ਜਿਸਨੂੰ ਮੌਤ ਯਾਦ ਆਵੇ, ਉਸਨੂੰ ਵੈਰਾਗ ਲਗ ਜਾਇਆ ਕਰਦਾ ਹੈ। ਵੈਰਾਗ ਦੇ ਕਾਰਣ ਮਨ ਤੋਂ ਮਾਇਆ ਲਹਿ ਜਾਂਦੀ ਹੈ। ਸੋ ਇਉਂ, ਬਾਬਾ ਅਮਰਦਾਸ ਜੀ ਸੋਚਦੇ ਹਨ, 'ਮਨਾ! ਬਚਪਨ ਲੰਘ ਗਈ, ਜਵਾਨੀ ਵੀ ਲੰਘ ਗਈ, ਬੁਢਾਪਾ ਆਇਆ ਹੈ। ਸੱਠ ਇਕਾਹਠ ਸਾਲ ਦੀ ਉਮਰ ਹੋ ਗਈ ਹੈ। ਪਤਾ ਨਹੀਂ ਕਿਸ ਵੇਲੇ ਆ ਕੇ ਮੌਤ ਨੇ ਝਪੱਟਾ ਮਾਰਨਾ ਹੈ। ਉਸ ਦੇ ਪਹਿਲੇ-ਪਹਿਲੇ ਆਪਣਾ ਪਰਮਾਰਥਕ ਕਾਰਜ ਰਾਸ ਕਰ ਲੈਣਾ ਚਾਹੀਦਾ ਹੈ। ਪ੍ਰਭੂ ਪ੍ਰਾਪਤੀ ਕਰ ਲੈਣੀ ਚਾਹੀਦੀ ਹੈ। ਉਸ ਦਾ ਉਪਾਅ, ਉਸਦਾ ਯਤਨ, ਨਾਮ ਦੀ ਦਾਤ ਗੁਰੂ ਤੋਂ ਹਾਸਲ ਹੋ ਗਈ ਹੈ। ਇਸ ਦੀ ਕਮਾਈ ਕਰਨਾ ਆਪਣਾ ਫ਼ਰਜ਼ ਹੈ। ਸੋ ਇਹ ਸੋਚਦੇ ਹਨ। ਫਿਰ, ਜਲਦੀ ਕਿਵੇਂ ਕਾਰਜ ਹੋਵੇ। ਇੱਕ ਜ਼ਿਮੀਂਦਾਰ ਦਾ ਦਸ ਵਿੱਘੇ ਦਾ ਖੇਤ ਹੈ ਇੱਕ ਹਰਟ ਜੋੜਿਆ ਹੈ, ਤੇ ਦੂਣਾ ਵਕਤ ਲੱਗਦਾ ਹੈ। ਦੋ ਜੋੜ ਦੇਵੇ, ਅੱਧਾ ਵਕਤ ਲੱਗਦਾ ਹੈ। ਇਸੀ ਤਰ੍ਹਾਂ ਹੀ ਮਨ ਕਰਕੇ ਭਜਨ ਕੀਤਾ ਜਾਏ, ਤਨ ਕਰਕੇ ਸੇਵਾ ਕਰੀ ਜਾਏ। ਪਹਿਲੇ ਸਮਿਆਂ ਦੇ ਵਿੱਚ ਲੋਗ 'ਵੀਚਾਰ੍ਦੇ ਹਨ' ਤਪੱਸਿਆ ਕਰਦੇ ਸਨ। ਤਪੱਸਿਆ ਕਿਹੋ ਜਿਹੀ ਕਰਦੇ ਹੁੰਦੇ?

---

[੧] (ਤਿਲੰਗ ਮਹਲਾ ੯ ਕਾਫੀ - ੭੨੬)

ਇੱਕ ਜ਼ਿਕਰ ਆਉਂਦਾ ਹੈ, ਕਿਸੇ ਥਾਂ ਬਹੁਤ ਸਾਰੇ ਤਪੱਸਵੀ ਰਹਿੰਦੇ ਹਨ। ਬਹੁਤ ਕਿਸਮ ਦੀ ਤਪੱਸਿਆ; ਭਾਵਨਾਵਾਂ ਬਹਤੁ ਕਿਸਮ ਦੀਆਂ; ਕੋਈ ਰਾਜ ਦੀ ਇੱਛਾ ਰੱਖ ਕੇ, ਕੋਈ ਸਵਰਗ ਦੀ ਇੱਛਾ ਰੱਖਕੇ; ਕੋਈ ਕੁਛ, ਕੋਈ ਕੁਛ। ਇੱਕ 'ਮੰਕ' ਨਾਮ ਕਰਕੇ ਰਿਸ਼ੀ ਹੋਇਆ ਹੈ, ਜੋ ਘਾਹ ਖਾ-ਖਾ ਕੇ ਤਪ ਕਰਦਾ ਸੀ। ਉਹਨੇ ਘਾਹ ਖਾਣਾ, ਹੋਰ ਕੁਛ ਨਹੀਂ ਸੀ ਖਾਂਦਾ। ਬੜੀ ਕਠਿਨ ਤਪੱਸਿਆ ਕੀਤੀ। ਵੈਰਾਟ ਦਾ ਧਿਆਨੀ ਸੀ। ਕਿਸੀ ਦਿਨ ਉਸਦੇ ਉਂਗਲੀ ਨੂੰ ਚੀਰਾ ਆ ਗਿਆ। ਬਜਾਏ ਖ਼ੂਨ ਦੇ ਉਸ ਦੀ ਉਂਗਲੀ ਵਿੱਚੋਂ ਹਰਾ ਪਾਣੀ ਨਿਕਲਿਆ। ਬੜੀ ਖ਼ੁਸ਼ੀ ਹੋਈ ਉਸਨੂੰ। ਖ਼ੁਸ਼ੀ ਵਿੱਚ ਨੱਚਣਾ ਸ਼ੁਰੂ ਕਰ ਦਿੱਤਾ। ਕਿਉਂਕਿ ਵੈਰਾਟ ਦਾ ਧਿਆਨੀ ਸੀ। ਸਾਰੀ ਪ੍ਰਿਥਵੀ ਉਸ ਦੇ ਤਪੋ ਬਲ ਕਰਕੇ ਨੱਚ ਉਠੀ। ਸਮਝਾਉਣ ਦੀ ਕੋਸ਼ਿਸ ਕੀਤੀ ਕਈਆਂ ਨੇ, ਕਿਸੇ ਦੀ ਸੁਣਦਾ ਹੀ ਨਹੀਂ ਮਸਤੀ ਵਿੱਚ। ਅਖ਼ੀਰ ਸ਼ਿਵਾ ਨੂੰ ਕਿਹਾ, ਬਈ ਜਾ ਕੇ ਤੁਸੀਂ ਸਮਝਾਉ ਉਸਨੂੰ। ਸ਼ਿਵ ਜੀ ਆ ਕੇ ਕਹਿਣ ਲੱਗੇ, "ਰਿਸ਼ੀ ਜੀ! ਕੀ ਗੱਲ ਹੈ? ਕਿਸ ਗੱਲ ਦੀ ਖ਼ੁਸ਼ੀ ਹੋਈ ਹੈ? ਕਿਸ ਖ਼ੁਸ਼ੀ ਵਿੱਚ ਤੁਸੀ ਨੱਚ ਰਹੇ ਹੋ?" ਅੱਗੋਂ ਮੰਕ ਕਹਿੰਦਾ ਹੈ, "ਖ਼ੁਸ਼ੀ ਹੋਵੇ ਨਾ? ਮੈਂ ਘਾਹ ਖਾ-ਖਾ ਕੇ ਤਪ ਕੀਤਾ ਹੈ। ਘਾਸ ਖਾਧਾ ਹੈ, ਰੋਟੀ ਨਹੀਂ ਖਾਧੀ। ਮੇਰੇ ਸਰੀਰ ਦੇ ਵਿੱਚ ਖ਼ੂਨ ਨਹੀਂ, ਹਰਾ ਪਾਣੀ: ਆਹ ਚੀਰਾ ਆਇਆ ਹੈ ਹਰਾ ਪਾਣੀ ਨਿਕਲਿਆ। ਏਦੂੰ ਵਧ ਕੇ ਖ਼ੁਸ਼ੀ ਹੋਰ ਕੀ ਹੋਵੇਗੀ?" ਸ਼ਿਵ ਜੀ ਕਹਿੰਦੇ, "ਬੱਸ! ਐਨੀ ਗੱਲ ਦੀ ਐਨੀ ਖ਼ੁਸ਼ੀ?"

"ਏਹ ਥੋੜੀ ਜੇਹੀ ਗੱਲ ਹੈ?" ਕਹਿਣ ਲਗਿਆ। ਸ਼ਿਵ ਜੀ ਕਹਿਣ ਲੱਗੇ, "ਮੈਂ ਸਵਾਹ ਘੋਲ਼-ਘੋਲ਼ ਪੀਂਦਾ ਰਿਹਾ ਹਾਂ, ਘਾਹ ਵੀ ਨਹੀਂ ਖਾਧਾ। ਮੇਰੀ ਉਂਗਲੀ ਨੂੰ ਚੀਰਾ ਦੇ ਤਾਂ।" ਉਂਗਲੀ ਨੂੰ ਚੀਰਾ ਦਿੱਤਾ, ਸੁੱਕੀ ਸਵਾਹ ਡਿਗੀ। "ਮੇਰੇ ਸਰੀਰ ਵਿੱਚ ਪਾਣੀ ਵੀ ਨਹੀਂ ਹੈ। ਮੈਨੂੰ ਇਤਨੀ ਖ਼ੁਸ਼ੀ ਤਦ ਨਹੀਂ ਹੋਈ" ਕਹਿਣ ਲੱਗਿਆ। ਮਾੜੀ ਜਿਹੀ ਗੱਲ ਦਾ ਮਾਣ ਨਹੀਂ ਕਰਨਾ ਚਾਹੀਦਾ। ਕਿਉਂ? ਮਾਣ ਪ੍ਰਭੂ ਨੂੰ ਨਹੀਂ ਭਾਉਂਦਾ। ਇਉਂ ਗੁਰਬਾਣੀ ਦੱਸਦੀ ਹੈ ਨਾ!

*ਧਾਰਨਾ:-*

*ਤੇਰਾ ਮਾਣ ਤੇਰਾ ਮਾਣ ਤੇਰਾ ਮਾਣ ਜੀ, ਗੁਰਾਂ ਨੂੰ ਨਾ ਭਾਂਵਦਾ ਹੈ ਤੇਰਾ ਮਾਣ ਜੀ।*

ਪ੍ਰਭੂ ਨੂੰ ਵਾਹਿਗੁਰੂ ਨੂੰ ਨਿਰਮਾਣਤਾ, ਆਜਜ਼ੀ, ਨਿਮ੍ਰਤਾ ਭਾਉਂਦੀ ਹੈ; ਅਹੰਕਾਰ ਕਿਸੀ ਗੱਲ ਦਾ ਨਹੀਂ ਭਾਉਂਦਾ ਹੈ।

**ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥**[੧]

ਵੇਦ ਕੂਕਾਂ ਮਾਰ ਮਾਰ ਕੇ ਕਹਿੰਦਾ ਹੈ. ਪ੍ਰਭੂ ਨੂੰ ਅਹੰਕਾਰ ਨਹੀਂ ਭਾਉਂਦਾ ਕਿਸੀ ਗੱਲ ਦਾ ਵੀ। ਭਾਵੇਂ ਦੁਨਿਆਵੀ ਹੈ, ਭਾਵੇਂ ਪਰਮਾਰਥਿਕ।

**ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ ॥**
**ਹੈਵਰ ਊਪਰਿ ਛਤ੍ਰ ਤਰ ਤੇ ਫੁਨਿ ਧਰਨੀ ਗਾਡ ॥੩੭॥**
**ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ ॥**
**ਆਜੁ ਕਾਲ੍ਹਿ ਭੁਇ ਲੇਟਣਾ ਊਪਰਿ ਜਾਮੈ ਘਾਸੁ ॥੩੮॥**
**ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ ॥**
**ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ ॥੩੯॥**

---

[੧] (ਵਾਰ ਮਾਰੂ ਮਹਲਾ ੩: ਪਉੜੀ - ੧੦੮੯)

ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ ॥
ਆਜੁ ਕਾਲ੍ਹਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ ॥੪੦॥[1]
ਕਮਰਿ ਕਟਾਰਾ ਬੰਕੁੜਾ ਬੰਕੇ ਕਾ ਅਸਵਾਰੁ ॥
ਗਰਬੁ ਨ ਕੀਜੈ ਨਾਨਕਾ ਮਤੁ ਸਿਰਿ ਆਵੈ ਭਾਰੁ ॥੩॥[2]
ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ ॥
ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ ॥

ਅਹੰਕਾਰ ਦੀ ਬਾਬਤ

ਜਿਸ ਕੈ ਅੰਤਰਿ ਰਾਜ ਅਭਿਮਾਨੁ ॥ ਸੋ ਨਰਕਪਾਤੀ ਹੋਵਤ ਸੁਆਨੁ ॥
ਜੋ ਜਾਨੈ ਮੈ ਜੋਬਨਵੰਤੁ ॥ ਸੋ ਹੋਵਤ ਬਿਸਟਾ ਕਾ ਜੰਤੁ ॥
ਆਪਸ ਕਉ ਕਰਮਵੰਤੁ ਕਹਾਵੈ ॥ ਜਨਮਿ ਮਰੈ ਬਹੁ ਜੋਨਿ ਭ੍ਰਮਾਵੈ ॥
ਧਨ ਭੂਮਿ ਕਾ ਜੋ ਕਰੈ ਗੁਮਾਨੁ ॥ ਸੋ ਮੂਰਖੁ ਅੰਧਾ ਅਗਿਆਨੁ ॥
ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ ॥ ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ ॥੧॥[3]

ਆਜਜ਼ੀ, ਨਿਮਰਤਾ ਵੱਡੇ ਮਿੱਠੇ ਫ਼ਲ ਹਨ। ਤਾਂ ਤੇ, ਅਭਿਮਾਨ ਕਿਸੀ ਗੱਲ ਦਾ ਨਹੀਂ ਭਾਉਂਦਾ। ਥੋੜਾ ਜਿਹਾ ਉਸਦੇ ਚਿੱਤ ਵਿੱਚ ਭਾਵੇਂ ਖ਼ੁਸ਼ੀ ਸੀ। ਲੇਕਿਨ ਸ਼ਿਵਾਂ ਨੇ ਆ ਕੇ ਉਹਦਾ ਮਾਣ ਦੂਰ ਕੀਤਾ।

ਖੈਰ! ਇਹੋ ਜਿਹੇ ਤਪ ਲੋਕ ਪਹਿਲੇ ਕਰਦੇ ਹੁੰਦੇ। ਬਾਬਾ ਅਮਰ ਦਾਸ ਜੀ ਸੋਚਦੇ ਹਨ, ਪਹਿਲੇ ਸਮੇਂ ਲੋਕਾਂ ਦੇ ਸਰੀਰ ਬਲੀ ਨਰੋਏ ਤਕੜੇ ਹੁੰਦੇ ਸਨ। ਤਪੱਸਿਆਂ ਆਦਿ ਦੀ ਝਾਲ ਝੱਲ ਲੈਂਦੇ ਸਨ। ਹੁਣ ਐਹੇ ਜਿਹੇ ਸਰੀਰ ਨਹੀਂ। ਐਹ ਸਮੇਂ ਦੇ ਵਿੱਚ ਗੁਰੂ ਜੀ ਨੇ ਸੇਵਾ, ਤਪੱਸਿਆ ਦੀ ਬਜਾਏ ਦੱਸੀ। ਸੇਵਾ ਦਾ ਮਹਾਨ ਫ਼ਲ ਹੈ। 'ਗੁਰੂ ਦੀ, ਗੁਰੂ ਸੰਗਤ ਦੀ ਸੇਵਾ' ਤਾਂ ਤੇ ਬਾਬਾ ਅਮਰਦਾਸ ਜੀ ਸੋਚਦੇ ਹਨ 'ਮਨ ਕਰ ਕੇ ਭਜਨ ਕਰੀਏ, ਤਨ ਕਰ ਕੇ ਸੇਵਾ ਕਰੀਏ।' ਪਹਿਲੇ ਲੋਕ ਤਨ ਕਰਕੇ ਤਪ ਕਰਦੇ ਹੁੰਦੇ, ਮਨ ਕਰਕੇ ਪ੍ਰਾਣਾਯਾਮ ਕਰਦੇ ਹੁੰਦੇ। ਸੋ, ਹੁਣ ਤਨ ਕਰਕੇ ਸੇਵਾ ਕੀਤੀ ਜਾਵੇ, ਮਨ ਕਰਕੇ ਸਿਮਰਨ ਭਜਨ ਕੀਤਾ ਜਾਏ, ਉਸ ਤੋਂ ਵੀ ਮਹਾਨ ਫ਼ਲ ਮਿਲਦਾ ਹੈ। ਸੇਵਾ ਦਾ ਫ਼ਲ ਇਉਂ ਦੱਸਦੇ ਹਨ।

*ਧਾਰਨਾ:-*

*ਭਉਜਲ ਤਰ ਜਾਈਦਾ, ਸਤਿਗੁਰ ਦੀ ਸੇਵਾ ਕਰਕੇ* ...੨

*ਅੰਤਰਾ:-*

*ਸਤਿਗੁਰ ਦੀ ਸੇਵਾ ਕਰਕੇ, ਸਤਿਗੁਰ ਦੀ ਸੇਵਾ ਕਰਕੇ* ...੨

ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ ॥
ਨਦਰਿ ਕਰੇ ਜਿਸੁ ਆਪਣੀ ਤਿਸੁ ਲਾਏ ਹੇਤ ਪਿਆਰੁ ॥
ਸਤਿਗੁਰ ਕੀ ਸੇਵੈ ਲਗਿਆ ਭਉਜਲੁ ਤਰੈ ਸੰਸਾਰੁ ॥[4]

---

[1] (ਸਲੋਕ ਕਬੀਰ ਜੀ - ੧੩੭੦)
[2] (ਰਾਮਕਲੀ ਕੀ ਵਾਰ ਮਹਲਾ ੩: ਮਃ ੧ - ੯੫੬)
[3] (ਗਉੜੀ ਸੁਖਮਨੀ ਮਹਲਾ ੫ - ੨੭੮)
[4] (ਸਲੋਕ ਵਾਰਾਂ ਤੇ ਵਧੀਕ : ਮਹਲਾ - ੧੪੨੨)

ਗੁਰ ਪੀਰਾਂ ਦੀ ਚਾਕਰੀ ਹੈ ਤਾਂ '**ਬੜੀ ਕਰੜੀ**' ਪਰ ਫ਼ਲ ਵੀ ਕੇਹੋ ਜਿਹਾ ਮਿਲਦਾ ਹੈ '**ਸੁਖ ਸਾਰ**'। ਸ੍ਰੇਸ਼ਟ ਫਲ, ਅਬਿਨਾਸੀ ਸੁਖ, ਜਿਸ ਸੁੱਖ ਦਾ ਕਦੇ ਨਾ ਨਾਸ਼ ਨਾ ਹੋਵੇ; ਉਸ ਦੀ ਪ੍ਰਾਪਤੀ ਹੈ। ਸੋ ਇਉਂ, ਸੇਵਾ ਦਾ ਮਹਾਨ ਫਲ:

ਬਾਬੇ ਫਰੀਦ ਨੇ ਪਹਿਲੇ ਛੱਤੀ ਸਾਲ ਕਠਿਨ ਤਪੱਸਿਆ ਕੀਤੀ। ਫਿਰ ਪਿੱਛੋਂ ਆ ਕੇ ਆਪਣੇ ਮੁਰਸ਼ਦ ਗੁਰੂ ਦੀ ਸੇਵਾ ਕਰਕੇ ਪ੍ਰਭੂ ਨੂੰ, ਰੱਬ ਨੂੰ, ਖ਼ੁਦਾ ਨੂੰ ਪ੍ਰਾਪਤ ਕੀਤਾ।

ਫਰੀਦ ਜਦੋਂ ਨਿਆਣਾ ਜਿਹਾ ਸੀ, ਬੱਚਾ ਸੀ; ਉਸ ਦੀ ਮਾਤਾ ਦੇ ਭਗਤੀ ਭਾਵ ਵਾਲੇ ਖ਼ਿਆਲਾਤ ਸਨ। ਸੋ, ਇੱਕ ਦਿਨ ਫਰੀਦ ਨੂੰ ਕਿਹਾ, "ਬੇਟਾ ਫਰੀਦ! ਰੱਬ ਦੇ ਨਾਂ ਦੀ ਤਸਬੀ ਫੇਰਿਆ ਕਰ। ਰੱਬ ਦੇ ਨਾਂ ਦੀ ਮਾਲਾ ਫੇਰਿਆ ਕਰ।" ਇਹ ਗੱਲ ਸੁਣ ਕੇ ਫਰੀਦ ਕਹਿਣ ਲੱਗਿਆ, "ਮਾਤਾ! ਭਲਾ ਜੇ ਮੈਂ ਰੱਬ ਦੇ ਨਾ ਦੀ ਮਾਲਾ ਫੇਰਾਂ, ਰੱਬ ਮੈਨੂੰ ਕੀ ਦੇਵੇਗਾ?" ਬੱਚਾ ਸੀ, ਨਿਆਣਾ ਸੀ ਨਾ! ਬੱਚੇ ਕਿਸੇ ਨਾ ਕਿਸੇ ਲਾਲਚ ਨੂੰ ਕੁਛ ਕਰਦੇ ਹਨ। ਪੜਨ ਪਾਉਂਦੇ ਹਨ, ਕੁਛ ਨਾ ਕੁਛ ਲਾਲਚ ਦਿੰਦੇ ਹਨ, ਜੇ ਤੂੰ ਫਸਟ ਡਵੀਜ਼ਨ (first division) ਵਿੱਚ ਪਾਸ ਹੋਵੇ ਤੈਨੂੰ ਆਹ ਦਿਆਂਗੇ, ਆਹ ਦਿਆਂਗੇ। ਵਾਲਦਾਇਨ ਉਨ੍ਹਾਂ ਨੂੰ ਅੱਛਾ ਬਣਾਉਣ ਵਾਸਤੇ ਇਉਂ ਕੁਛ ਕਹਿੰਦੇ ਹਨ। ਸੋ ਇਸੀ ਤਰ੍ਹਾਂ ਮਾਤਾ ਨੇ ਕਿਹਾ, "ਬੇਟਾ! ਤੂੰ ਰੱਬ ਦੇ ਨਾਂ ਦੀ ਤਸਬੀ ਮਾਲਾ ਫੇਰਿਆ ਕਰ।" ਉਹ ਕਹਿਣ ਲੱਗਾ, "ਰਬ ਕੀ ਦੇਊ ਮੈਨੂੰ?"

"ਰੱਬ ਤੈਨੂੰ ਗੁੜ ਦਿਆ ਕਰੇਗਾ।"

ਬੱਚਿਆਂ ਨੂੰ ਮਿੱਠਾ ਪਿਆਰਾ ਹੁੰਦਾ ਹੈ, ਅਕਸਰ। ਸੋ, "ਲੈ" ਉਸਨੇ ਮੁਸੱਲਾ ਆਸਣ ਵਿਛਾ ਦੇਣਾ। ਆਸਣ ਦੇ ਹੇਠਾ ਗੁੜ ਦੀ ਰੋੜੀ ਰੱਖ ਦੇਣੀ। ਮਾਲਾ ਹੱਥ ਵਿੱਚ ਫੜਾ ਦੇਣੀ ਫਰੀਦ ਦੇ। "ਲੈ! ਰੱਬ ਦਾ ਨਾਂ ਲੈ, ਹਰ ਮਣਕੇ ਨਾਲ।" ਉਸਨੇ ਮਾਲਾ ਫੇਰਨੀ। "ਆਸਣ ਉਠਾ।" ਆਸਣ ਉਠਾਉਣਾ, ਹੇਠਾਂ ਗੁੜ ਦੀ ਰੋੜੀ: ਉਸਨੇ ਖ਼ੁਸ਼ ਹੋਣਾ "ਐਹ ਦੇਖ! ਰੱਬ ਨੇ ਤੈਨੂੰ ਗੁੜ ਭੇਜਿਆ ਹੈ।" ਅਸਲ ਮਾਅਨੇ ਵਿੱਚ ਰੱਬ ਹੀ ਭੇਜਦਾ ਹੈ ਨਾ! ਉਸ ਰਾਹੀਂ ਭੇਜਿਆ ਹੈ ਭਾਵੇਂ।

ਖੈਰ! ਇਉਂ ਕਰਕੇ ਰੋਜ਼ ਮਾਲਾ ਫੇਰਦਾ ਰਿਹਾ ਫਰੀਦ। ਕਾਫੀ ਸਮਾਂ ਗੁਜ਼ਰ ਗਿਆ। ਸੋ, ਇੱਕ ਦਿਨ ਦਾ ਜ਼ਿਕਰ, ਫਰੀਦ ਦੀ ਮਾਤਾ ਕਿਤੇ ਐੱਧਰ-ਉੱਧਰ ਆਂਢੀਆਂ ਗੁਆਢੀਆਂ ਦੇ ਗਈ। ਪਿੱਛੋਂ ਉਹਦਾ ਵਕਤ ਹੋ ਗਿਆ ਮਾਲਾ ਫੇਰਨ ਦਾ, ਤਸਬੀ ਫੇਰਨ ਦਾ। ਉਸਨੇ ਆਸਨ ਵਿਛਾ ਕੇ, ਮੁਸੱਲਾ ਵਿਛਾ ਕੇ ਤਸਬੀ ਉਠਾਈ, ਮਾਲਾ ਉਠਾਈ। ਫੇਰਨਾ ਸ਼ੁਰੂ ਕਰ ਦਿੱਤਾ। ਉੱਧਰ ਮਾਤਾ ਦੇ ਚਿੱਤ ਵਿੱਚ ਖ਼ਿਆਲ ਗੁਜ਼ਰਿਆ, 'ਬਈ ਵਕਤ ਹੋ ਗਿਆ ਫਰੀਦ ਦਾ। ਮੈਂ ਇਧਰ ਹਾਂ, ਗੁੜ ਦੀ ਰੋੜੀ ਨਹੀਂ ਰੱਖੀ ਜਾਣੀ ਅੱਜ। ਉਸ ਨੇ ਗੁੜ ਢੂੰਡਣਾ ਹੈ, ਗੁੜ ਨਹੀਂ ਲੱਭਣਾ। ਫਿਰ ਉਸਦੇ ਚਿੱਤ ਵਿੱਚ ਕੀ ਗੁਜ਼ਰੇਗੀ।' ਇਹ ਖ਼ਿਆਲ। ਖੈਰ! ਫਰੀਦ ਨੇ ਮਾਲਾ ਫੇਰਨੀ ਸ਼ੁਰੂ ਕਰ ਦਿੱਤੀ। ਮਾਲਾ ਫੇਰ ਕੇ ਜਦੋਂ ਆਸਣ ਉਠਾਇਆ, ਅੱਗੇ ਤਾਂ ਇੱਕ ਰੋੜੀ ਗੁੜ ਦੀ ਹੁੰਦੀ। ਅੱਜ ਆਸਣ ਦੇ ਹੇਠਾਂ ਗੁੜ ਦੀਆ ਰੋੜੀਆਂ ਹੀ ਰੋੜੀਆਂ। ਬੜਾ ਖ਼ੁਸ਼ ਹੋਇਆ। ਅੱਜ ਮੇਰੇ ਤੇ ਖ਼ੁਦਾ ਬੜਾ ਮਿਹਰਵਾਨ ਹੈ। ਸੋ, ਮਾਤਾ ਨੂੰ ਇਸ ਗੱਲ ਦਾ ਫ਼ਿਕਰ ਪਿਆ ਹੈ ਕਿ ਪਤਾ ਨਹੀਂ ਅੱਜ ਫਰੀਦ ਦੇ ਦਿਲ ਵਿੱਚ ਕੀ ਖ਼ਿਆਲ ਗੁਜ਼ਰਨਗੇ। ਸੋ, ਬਾਹਰੋਂ ਆਈ ਮਾਤਾ ਪੁੱਛਣ ਲੱਗੀ, "ਬੇਟਾ! ਦਸ ਮਾਲਾ ਫੇਰੀ, ਤਸਬੀ ਫੇਰੀ?" ਕਹਿੰਦਾ, "ਹਾਂ।"

"ਰੱਬ ਨੇ ਗੁੜ ਦਿੱਤਾ?"

"ਅੱਜ ਤਾਂ ਮਾਤਾ! ਦੇਖ ਕਿਤਨਾ ਗੁੜ ਦਿੱਤਾ ਹੈ, ਅੱਗੇ ਇੱਕ ਰੋੜੀ।" ਐਹ ਸਮਝਿਆ, ਇਹਦਾ ਸ਼ਬਦ ਸਿੱਧ ਹੋ ਗਿਆ।

ਸਾਧਸੰਗਤ! ਜਿਸ ਸ਼ਬਦ ਦਾ ਬਾਰ-ਬਾਰ ਅਭਿਆਸ ਕੀਤਾ ਜਾਵੇ, ਉਹਦੇ ਵਿੱਚ ਚਿੱਤ ਟਿਕਣ ਲੱਗ ਜਾਏ, ਇਕਾਗਰ ਹੋਣ ਲੱਗ ਜਾਏ; ਉਹ ਸਿੱਧ ਹੋ ਜਾਂਦਾ ਹੈ। ਉਹਦੇ ਵਿੱਚ ਤਾਕਤ ਪੈਦਾ ਹੋ ਜਾਂਦੀ ਹੈ। ਸੋ ਉਹ: ਤਦੇ ਲੋਈ ਦੀ ਬਾਬਤ ਜ਼ਿਕਰ ਕਰਦੇ ਹਨ।

ਇਕ ਕੋਈ ਬੀਮਾਰ ਜਿਸਦੇ ਸਰੀਰ ਨੂੰ ਕੁਸ਼ਟ ਦਾ ਰੋਗ ਹੋ ਗਿਆ। ਕਿਸੇ ਨੇ ਕਿਹਾ 'ਕਾਸ਼ੀ ਦੀ ਗੱਲ ਹੈ, ਬਨਾਰਸ ਕਬੀਰ ਜੀ ਦੇ ਸਮੇਂ' ਕਿਸੇ ਨੇ ਕਿਹਾ, "ਜੇ ਤੂੰ ਕਬੀਰ ਜੀ ਪਾਸ ਜਾਵ੍ਹੇ, ਜੇ ਮੇਹਰ ਕਰਨ, ਤੇਰਾ ਰੋਗ ਹੱਟ ਜਾਏ।" ਉਹ ਕਬੀਰ ਜੀ ਦਾ ਘਰ ਪੁੱਛਦਾ-ਪੁੱਛਦਾ ਉੱਥੇ ਪਹੁੰਚਿਆ। ਕਬੀਰ ਜੀ ਬਾਹਰ ਗਏ ਸਨ ਕਿਤੇ। ਤੇ ਮਾਤਾ ਲੋਈ, ਕਬੀਰ ਜੀ ਦੇ ਘਰ ਵਾਲੀ; ਉਹਨੂੰ ਜਾਕੇ ਪੁੱਛਿਆ, "ਮਾਤਾ! ਭਗਤ ਜੀ ਕਿੱਥੇ ਹਨ?" ਉਹ ਕਹਿਣ ਲੱਗੀ, "ਕੀ ਕੰਮ ਹੈ ਭਗਤ ਤਾਂਈ?"

"ਭਗਤ ਜੀ ਦੇ ਪਾਸ ਆਇਆ ਹਾਂ, ਮੈਂ ਬੜਾ ਦੁਖੀ ਹਾਂ। ਮੇਰੇ ਸਰੀਰ ਨੂੰ ਕੋਹੜ ਦਾ ਰੋਗ ਹੋਇਆ ਹੈ। ਕਿਸੇ ਨੇ ਮੈਨੂੰ ਕਿਹਾ ਬਈ ਕਬੀਰ ਜੀ ਜੇ ਕ੍ਰਿਪਾ ਕਰਨ, ਤੇਰਾ ਰੋਗ ਹਟਾ ਦੇਣ। ਇਸ ਕਰਕੇ ਮੈਂ ਆਇਆ ਹਾਂ, ਮੇਰੇ ਤੇ ਮੇਹਰ ਕਰ ਦੇਣ।" "ਉਹ ਤਾਂ ਬਾਹਰ ਗਏ ਹਨ। ਚੱਲ!" ਕਹਿਣ ਲੱਗੀ, "ਇਹ ਤਾਂ ਮੈਂ ਹੀ ਹਟਾ ਦੇਨੀ ਹਾਂ। ਵੱਡੀ ਗੱਲ ਨਹੀਂ ਕੋਈ। ਐਥੇ ਬੈਠ!" ਉੱਥੇ ਬਿਠਾ ਲਿਆ ਉਸਨੂੰ। ਬਿਠਾ ਕੇ ਤਿੰਨ ਵਾਰੀ 'ਰਾਮ' 'ਰਾਮ' 'ਰਾਮ' ਕਹਾਇਆ। ਉਹਦਾ ਰੋਗ ਹੱਟ ਗਿਆ।

ਬਾਹਰੋਂ ਕਬੀਰ ਜੀ ਆ ਗਏ। ਸਾਰੀ ਗੱਲ ਬਾਤ ਕਬੀਰ ਜੀ ਦੇ ਕੰਨ ਵਿੱਚ ਪੈ ਗਈ। ਤਿੰਨ ਦਫ਼ਾ ਰਾਮ ਕਹਾਇਆ ਤਾਂ ਰੋਗ ਹਟਾਇਆ? ਕਬੀਰ ਜੀ ਨੇ ਕੁਛ ਨਾਰਾਜ਼ਗੀ ਜ਼ਾਹਿਰ ਕੀਤੀ। ਇਉਂ ਉਸ ਵਕਤ ਦੱਸਦੇ ਹਨ, ਕਬੀਰ � ਨੇ ਲੋਈ ਨੂੰ ਕਿਹਾ:

*ਧਾਰਨਾ:-*

*ਲੋਈਏ ਰਾਮ ਪਿਆਰੀਏ! ਤੈਂ ਰਾਮ ਕਿਉਂ ਸਸਤਾ ਲਾਇਆ* ...੨

*ਅੰਤਰਾ:-*

*ਤਿੰਨ ਵਾਰੀ ਰਾਮ ਕਹਾ ਕੇ, ਰੋਗੀ ਦਾ ਰੋਗ ਹਟਾਇਆ* ...੨

ਸੋ ਇਉਂ, ਕਬੀਰ ਜੀ ਥੋੜਾ ਜਿਹਾ ਨਾਰਾਜ਼ ਹੋਏ। ਕਹਿਣ ਲੱਗੇ, "ਤਿੰਨ ਦਫ਼ਾ? ਇਸ ਰੋਗ ਨੂੰ ਹਟਾਉਣ ਵਾਸਤੇ ਤਿੰਨ ਦਫ਼ਾ ਪਰਮੇਸ਼ਰ ਦਾ ਨਾਮ ਉਚਾਰਣ ਕਰਾਇਆ?" ਅੱਗੋਂ ਲੋਈ ਕਹਿਣ ਲੱਗੀ, "ਮਹਾਰਾਜ! ਨਾਰਾਜ਼ ਨਾ ਹੋਵੋ। ਪਹਿਲੇ ਗੱਲ ਸੁਣ ਲਉ। ਮੈਂ ਜੋ ਕੁਛ ਕੀਤਾ ਹੈ ਯਥਾਰਥ ਕੀਤਾ। ਭਾਵੇਂ ਇਹ ਬੀਮਾਰੀ ਹਟਾਉਣ ਵਾਸਤੇ ਤਾਂ ਇੱਕ ਦਫ਼ਾ ਹੀ ਰਾਮ ਕਾਫੀ ਸੀ। ਪਰ ਦੇਖੋ ਨਾ! ਇਹ ਜਿਹੜਾ ਰੋਗ ਸੀ; ਇਹੋ ਜਿਹੇ ਜਿਹੜੇ ਵੱਡੇ ਰੋਗ ਹੁੰਦੇ ਹਨ, ਦੁਖਦਾਈ ਰੋਗ ਹੁੰਦੇ ਹਨ, ਕਰਮ ਰੋਗ ਹੁੰਦੇ ਹਨ; ਪਿਛਲੇ ਉਗ੍ਰ ਪਾਪਾਂ ਦਾ ਫ਼ਲ ਹੁੰਦੇ ਹਨ। ਇੱਕ ਵਾਰੀ ਰਾਮ ਕਹਾ ਕੇ ਤਾਂ ਪਹਿਲੇ ਕਰਮਾਂ ਨੂੰ ਕੱਟਿਆ। ਇੱਕ ਵਾਰੀ ਰਾਮ ਕਹਾ ਕੇ ਰੋਗ ਨੂੰ ਹਟਾਇਆ। ਤੀਜੀ ਦਫ਼ਾ ਜਿਹੜਾ ਰਾਮ ਕਹਾਇਆ ਇਸ ਵਾਸਤੇ ਕਹਾਇਆ, ਅੱਗੇ ਨੂੰ ਫੇਰ ਨਾ ਕਿਤੇ ਹੋ ਜਾਵੇ। ਉਹ ਕਹਿਣ ਦਾ ਤਾਂ ਮਤਲਬ ਇਹ ਸੀ, ਨਹੀਂ ਇਸਦੇ ਹਟਾਉਣ ਵਾਸਤੇ ਇੱਕੋ ਦਫ਼ਾ ਬਥੇਰਾ ਸੀ।"

ਮਤਲਬ ਕੀ? ਜਿਹੜਾ ਕਮਾਇਆ ਹੋਇਆ ਸ਼ਬਦ ਹੁੰਦਾ ਹੈ ਉਹਦੇ ਵਿੱਚ ਸੱਤਾ ਤਾਕਤ ਭਰ ਜਾਂਦੀ ਹੈ, ਉਹ ਸਿਧ ਹੋ ਜਾਂਦਾ ਹੈ, ਕਹਿੰਦੇ।

ਇਸੀ ਤਰ੍ਹਾਂ ਫਰੀਦ ਨੂੰ ਉਸ ਦਫ਼ਾ ਗੁੜ ਦੀਆਂ ਰੋੜੀਆਂ ਏਨੀਆਂ ਕਿਉਂ ਲੱਭੀਆਂ? ਯਾਨਿ ਕੁਛ ਦੇਰ ਦਾ ਕਰਦਾ ਸੀ, ਉਹਦਾ ਮਨ ਟਿਕਣ ਲੱਗ ਗਿਆ ਸੀ। ਇਕਾਗਰਤਾ ਵਿੱਚ ਸਿੱਧੀ ਹੋ ਜਾਇਆ ਕਰਦੀ ਹੈ; ਇਹ ਸੀ ਮਤਲਬ।

ਫਿਰ ਇਸੀ ਤਰ੍ਹਾਂ ਮਾਤਾ ਨੇ ਸੋਚਿਆ ਬਈ ਇਸ ਦੇ ਰੋਜ਼ ਦੇ ਰੱਬ ਦਾ ਨਾਮ ਲੈਣ ਵਿੱਚ ਸਿੱਧੀ ਹੋ ਗਈ ਹੈ। ਇੱਕ ਦਿਨ ਸੁਤੇ ਕਹਿਣ ਲੱਗੀ, "ਬੇਟਾ! ਅੱਜ ਅਰਦਾਸ ਕਰ, ਬੇਨਤੀ ਕਰ ਰੱਬ ਅੱਗੇ, ਸਾਡਾ ਰਾਸ਼ਨ ਮੁਕਿਆ ਹੈ। ਸਾਨੂੰ ਦੋ-ਚਹੁੰ ਦਿਨ ਦਾ ਰਾਸ਼ਨ ਮਿਲ ਜਾਏ।" ਸੋ, ਕਹਿਣ ਲਗਿਆ, "ਚੰਗਾ। ਮੈਂ ਮਾਲਾ ਫੇਰ ਕੇ ਬੇਨਤੀ ਕਰਾਂਗਾ।" ਫਰੀਦ ਨੇ ਮਾਲਾ ਫੇਰੀ ਅਰਦਾਸ ਬੇਨਤੀ ਕੀਤੀ ਬਈ ਸਾਡਾ ਰਾਸ਼ਨ ਮੁਕਿਆ ਹੈ। ਸਾਨੂੰ ਦੋ-ਚਹੁੰ ਦਿਨ ਦਾ ਰਾਸ਼ਨ ਮਿਲਣਾ ਚਾਹੀਦਾ ਹੈ। ਐਸੀ ਖੇਡ ਵਰਤੀ, ਰਾਸ਼ਨ ਦੇ ਗੱਡਿਆਂ ਦੇ ਗੱਡੇ ਆ ਗਏ। ਮਾਤਾ ਕਹਿਣ ਲੱਗੀ, "ਮੈਂ ਤਾਂ ਦੋ-ਚਹੁੰ ਦਿਨ ਦਾ ਕਿਹਾ ਸੀ। ਐਨਾ ਤਾਂ ਨਹੀਂ ਕਿਹਾ ਸੀ।" ਅੱਗੋਂ ਫਰੀਦ ਕਹਿਣ ਲੱਗਿਆ, "ਮਾਤਾ! ਜਿੱਡਾ ਵੱਡਾ ਰੱਬ ਆਪ ਹੈ, ਉੱਡੇ ਉੱਡੇ ਉਸ ਦੇ ਰਾਸ਼ਨ ਹਨ। ਉਹਨੇ ਅਪਨੇ ਹਿਸਾਬ ਤੇ ਭੇਜਿਆ ਹੈ।"

ਜੇਵਡੁ ਆਪਿ ਤੇਵਡ ਤੇਰੀ ਦਾਤਿ ॥[1]

ਸੋ, ਇਸ ਕਰਕੇ ਖ਼ੈਰ! ਇਉਂ ਫਰੀਦ ਨੂੰ ਐਥੋਂ ਲਗਨ ਲੱਗੀ, ਹੌਲੀ-ਹੌਲੀ।

ਉਹ ਮਾਤਾਵਾਂ; ਉਨ੍ਹਾਂ ਦੀ ਥਾਂ ਵਡਿਆਈ ਕੀਤੀ ਹੈ, ਜਿਨ੍ਹਾਂ ਦੇ ਬੱਚੇ ਨਾਮ ਜਪਦੇ ਹਨ। ਕਿਉਂਕਿ ਉਨ੍ਹਾਂ ਨੇ ਬਚਪਨ ਵਿੱਚ ਉਨ੍ਹਾਂ ਨੂੰ ਲਗਨ ਲਗਾਈ।

ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥ ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥
ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥ ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥੧॥ ਰਹਾਉ ॥
ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥ ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥[2]
ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ ॥[3]

*ਧਾਰਨਾ:-*

*ਧੰਨ ਧੰਨ ਨੇ ਜਣੇਦੀਆਂ ਮਾਂਵਾਂ, ਜਿਨ੍ਹਾਂ ਦੇ ਬੱਚੇ ਨਾਮ ਜਪਦੇ* ...੨

*ਅੰਤਰਾ:-*

*ਮੇਰੇ ਪਿਆਰੇ! ਜਿਨ੍ਹਾਂ ਦੇ ਬੱਚੇ ਨਾਮ ਜਪਦੇ* ...੨
*ਵਾਹ ਵਾਹ! ਵਾਹ ਵਾਹ! ਜਿਨ੍ਹਾਂ ਦੇ ਬੱਚੇ ਨਾਮ ਜਪਦੇ* ...੨

ਇਉਂ, ਬਾਣੀ ਉਨ੍ਹਾਂ ਦੀ ਸਿਫ਼ਤ ਵਡਿਆਈ ਕਰਦੀ ਹੈ। ਤੇ ਦੂਸਰੇ ਪਾਸੇ: ਜਿਵੇਂ ਮਾਤਾ ਆਪਣੇ ਬੱਚਿਆਂ ਨੂੰ ਕਈ ਦਫ਼ਾ ਤਾੜਨਾ ਵੀ ਕਰਦੀ ਹੈ ਗ਼ਲਤੀ ਹੋਵੇ ਤਾਂ, ਕਈ ਦਫ਼ਾ ਉਨ੍ਹਾਂ ਨੂੰ ਪਿਆਰ ਦਿਲਾਸਾ ਵੀ ਦੇਂਦੀ ਹੈ। ਇਸੀ ਤਰ੍ਹਾਂ ਗੁਰਬਾਣੀ ਮਾਤਾ ਰੂਪ ਹੈ। ਜਿਨ੍ਹਾਂ ਦੇ ਬੱਚੇ ਨਾਮ ਜਪਦੇ ਹਨ, ਉਨ੍ਹਾਂ ਦੀ ਵਡਿਆਈ ਕਰਦੀ ਹੈ ਦੂਸਰੇ ਪਾਸੇ ਤਾੜਨਾ ਵੀ ਕਰਦੀ ਹੈ।

ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥ ਬਿਧਵਾ ਕਸ ਨ ਭਈ ਮਹਤਾਰੀ ॥੧॥
ਜਿਹ ਨਰ ਰਾਮ ਭਗਤਿ ਨਹਿ ਸਾਧੀ ॥ ਜਨਮਤ ਕਸ ਨ ਮੁਓ ਅਪਰਾਧੀ ॥੧॥

---

[1] (ਆਸਾ ਮਹਲਾ ੧ - ੯)
[2] (ਆਸਾ ਸੇਖ ਫਰੀਦ ਜੀਉ ਕੀ ਬਾਣੀ - ੪੮੮)
[3] (ਸਿਰੀਰਾਗੁ ਮਹਲਾ ੩ - ੩੨)

ਇਉਂ ਦੱਸਦੇ ਹਨ, ਜਿਸ ਕੁਲ ਦੇ ਵਿੱਚ ਕੋਈ ਗਿਆਨ ਵੀਚਾਰ ਵਾਲਾ ਪੁੱਤਰ ਨਹੀਂ ਪੈਦਾ ਹੋਇਆ, ਐਸੀ ਮਾਤਾ ਵਿਧਵਾ ਕਿਉਂ ਨਾ ਹੋ ਗਈ। ਉਹ ਪੁਰਸ਼, ਜਿਸਨੇ ਵਾਹਿਗੁਰੂ ਦੀ ਭਗਤੀ ਨਹੀਂ ਕੀਤੀ, ਐਹੋ ਜਿਹਾ ਅਪਰਾਧੀ ਪੁਰਸ਼ ਜੰਮਦਾ ਹੀ ਕਿਉਂ ਨਾ ਮਰ ਗਿਆ? ਇਉਂ ਬਾਣੀ ਕਹਿੰਦੀ ਹੈ

ਜਿਹ ਨਰ ਰਾਮ ਭਗਤਿ ਨਹਿ ਸਾਧੀ ॥ ਜਨਮਤ ਕਸ ਨ ਮੁਓ ਅਪਰਾਧੀ ॥੧॥[1]

ਇਉਂ ਬਾਣੀ ਦੱਸਦੀ ਹੈ। ਤਾਂ ਤੇ ਇਉਂ ਫਰੀਦ ਨੂੰ ਉਸ ਦੀ ਮਾਤਾ ਨੇ ਐਥੋਂ ਲਗਨ ਲਗਾਈ। ਹੌਲੀ-ਹੌਲੀ, ਥੋੜਾ ਜਿਹਾ ਵੱਡਾ ਹੋਇਆ। ਉਸਨੂੰ ਕਹਿਣ ਲੱਗੀ, "ਫਰੀਦਾ! ਜਾ ਕੇ ਤਪ ਕਰ।" ਉਨ੍ਹਾਂ ਸਮਿਆਂ ਵਿੱਚ ਸਰੀਰ ਤਕੜੇ ਨਿਰੋਏ ਹੁੰਦੇ ਸੇ। ਫਰੀਦ ਦਾ ਸਰੀਰ ਵੀ ਬੜਾ ਤਕੜਾ ਨਿਰੋਆ ਤਕੜਾ ਸੀ। "ਜਾ ਕੇ ਤਪ ਕਰ।" ਤਪੱਸਿਆ ਦੇ ਵਾਸਤੇ ਫਰੀਦ ਦੀ ਮਾਤਾ ਨੇ ਪ੍ਰੇਰਿਆ ਬਈ ਤਪ ਕਰ।

ਇਉਂ ਫਰੀਦ ਨੇ ਕਾਫੀ ਤਪੱਸਿਆ ਕੀਤੀ। ਏਹ ਵੀਚਾਰ ਫੇਰ ਚੱਲੇਗੀ। ਹੁਣ ਕਿਉਂਕਿ ਸਮਾਂ ਨਹੀਂ ਇਜਾਜ਼ਤ ਦਿੰਦਾ, ਹੁਣ ਗੁਰ ਉਸਤੋਤ੍ਰ ਪੜੋ।

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਨਾਨਕ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅੰਗਦ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਮਰਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਰਾਮਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਰਜਨ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਹਰਿਗੋਬਿੰਦ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਰਾਇ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਕ੍ਰਿਸ਼ਨ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਤੇਗ ਬਹਾਦਰ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗੋਬਿੰਦ ਸਿੰਘ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗ੍ਰੰਥ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਤੇਰਾ ਪੰਥ ਖਾਲਸਾ ਧੰਨ ਹੈ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨

ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਪਿਆਰਾ ਲੱਗੇਗਾ ਬੋਲ ਪਿਆਰਿਆ।
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਕਿਛ ਨਾ ਲੱਗੇਗਾ ਮੋਲ ਪਿਆਰਿਆ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨

[1] (ਗਉੜੀ ਕਬੀਰ ਜੀ – ੩੨੮)

# Nirban Kirtan Updesh - Hapur Series No. 9
# ਨਿਰਬਾਣ ਕੀਰਤਨ ਉਪਦੇਸ਼ – ਹਾਪੁੜ ਸੀਰੀਜ਼ ਨੰ: ੯

## (ਭਗਤ ਫਰੀਦ ਜੀ)

ਸੰਤ ਜੀ ਮਹਾਰਾਜ ਨੇ ਹਾਰਮੋਨੀਅਮ ਅਤੇ ਸਾਜ਼ਾਂ ਨੂੰ ਮਿਲਾ ਕੇ ਪੰਜ ਮਿੰਟ ਐਸੀ ਤੂੰ ਹੀ ਤੂੰ ਹੀ ਦੀ ਅਗੰਮੀ ਧੁਨੀ ਉਠਾਈ ਜਿਸ ਨੂੰ ਸੁਣਨ ਵਾਲੇ ਹਜ਼ਾਰਾਂ ਪ੍ਰੇਮੀ ਦੇਸ਼, ਕਾਲ, ਵਸਤੂ ਭੁੱਲ ਕੇ ਵਿਸਮਾਦ ਅਵਸਥਾ ਵਿੱਚ ਪਹੁੰਚ ਗਏ। ਉਪਰੰਤ ਆਪ ਜੀ ਨੇ ਆਪਣੇ ਪਵਿੱਤ੍ਰ ਮੁੱਖ 'ਚੋਂ ਨਿਰਬਾਣ ਕੀਰਤਨ ਉਪਦੇਸ਼ ਦੀ ਵਰਖਾ ਐਸੇ ਆਰੰਭ ਕੀਤੀ:

*ਧਾਰਨਾ:-*

*ਹਮ ਐਸੇ ਤੂੰ ਐਸਾ ਮਾਧੋ ਹਮ ਐਸੇ ਤੂੰ ਐਸਾ* ...੨

ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ ॥
ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ ॥੧॥
ਮਾਧੋ ਹਮ ਐਸੇ ਤੂ ਐਸਾ ॥
ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕੁਰ ਦੇਸਾ ॥ ਰਹਾਉ ॥
ਤੁਮ ਸਭ ਸਾਜੇ ਸਾਜਿ ਨਿਵਾਜੇ ਜੀਉ ਪਿੰਡੁ ਦੇ ਪ੍ਰਾਨਾ ॥
ਨਿਰਗੁਨੀਆਰੇ ਗੁਨੁ ਨਹੀ ਕੋਈ ਤੁਮ ਦਾਨੁ ਦੇਹੁ ਮਿਹਰਵਾਨਾ ॥੨॥
ਤੁਮ ਕਰਹੁ ਭਲਾ ਹਮ ਭਲੋ ਨ ਜਾਨਹ ਤੁਮ ਸਦਾ ਸਦਾ ਦਇਆਲਾ ॥
ਤੁਮ ਸੁਖਦਾਈ ਪੁਰਖ ਬਿਧਾਤੇ ਤੁਮ ਰਾਖਹੁ ਅਪੁਨੇ ਬਾਲਾ ॥੩॥
ਤੁਮ ਨਿਧਾਨ ਅਟਲ ਸੁਲਿਤਾਨ ਜੀਅ ਜੰਤ ਸਭਿ ਜਾਚੈ ॥
ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ ॥੪॥[੧]

ਸਾਧਸੰਗਤ! ਆਪਣੇ ਖ਼ਿਆਲਾਂ ਨੂੰ ਬਾਹਰੋਂ ਦੌੜਨੋ ਰੋਕੋ। ਸ਼ਬਦ ਵਿੱਚ ਇਕਾਗਰ ਕਰੋ ਔਰ ਵੀਚਾਰ ਵਿੱਚ ਪੂਰਾ ਪੂਰਾ ਜੋੜੋ। ਵੀਚਾਰ ਚੱਲ ਰਹੀ ਹੈ 'ਸੇਵਾ ਔਰ ਭਜਨ' ਤਪੱਸਿਆ ਦੀ ਬਜਾਏ ਸੇਵਾ, ਪ੍ਰਾਣਾਯਾਮ ਦੀ ਬਜਾਏ ਸਿਮਰਨ। ਪਹਿਲੇ ਸਮਿਆਂ 'ਚ ਲੋਕੀ ਬੜੇ ਬੜੇ ਕਠਿਨ ਤਪ ਕਰਦੇ ਸਨ ਤੇ ਲੇਕਿਨ ਸੇਵਾ ਦੀ ਮਹੱਤਤਾ ਜ਼ਿਆਦਾ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦੇ ਚਰਨਾਂ ਵਿੱਚ ਸਿਖਾਂ ਨੇ ਪ੍ਰਾਰਥਨਾ ਕੀਤੀ, "ਗ਼ਰੀਬ ਨਿਵਾਜ਼! ਇੱਕ ਜਲ ਧਾਰੇ ਕਰਦੇ ਹਨ, ਇੱਕ ਧੂੰਈਆਂ ਤਾਪਦੇ ਹੈ, ਸਰੀਰ ਨੂੰ ਕਸ਼ਟ ਦੇਂਦੇ ਹਨ; ਇੱਕ ਸੇਵਾ। ਆਪ 'ਗੁਰੂ ਨਾਨਕ' ਦੇ ਘਰ ਦੇ ਵਿੱਚ ਸੇਵਾ ਦੀ ਹੀ ਜ਼ਿਆਦਾ ਪ੍ਰੇਰਨਾ ਹੋ ਰਹੀ ਹੈ। ਕ੍ਰਿਪਾ ਕਰਕੇ, ਵਿਸ਼ੇਸ਼ ਫ਼ਲ ਕਿਸ ਵਸਤੂ ਦਾ ਹੈ?"

ਇਹ ਬਚਨ ਸੁਣ ਕੇ ਗੁਰੂ ਜੀ ਨੇ ਫੁਰਮਾਇਆ, "ਸੇਵਾ ਦੀ ਮਹੱਤਤਾ ਤਪੱਸਿਆ ਨਾਲੋਂ ਬਹੁਤ ਜ਼ਿਆਦਾ ਹੈ। ਕੋਈ ਸ਼ਕਸ਼ ਗ਼ਰਮੀ ਦੇ ਮਹੀਨੇ, ਛੇ ਛਮਾਹੀਆਂ ਗ਼ਰਮੀ ਦੀਆ; ਛੇ ਮਹੀਨੇ ਯਾਨਿ ਦੁਪਹਿਰ ਦੇ ਵਕਤ ਪੰਜ ਧੂਈਆਂ ਲਗਾ ਕੇ, 'ਪੰਚ ਅਗਨ ਤਾਪਨਾ ਜੀਹਨੂੰ ਕਹਿੰਦੇ ਹਨ' ਦੁਪਹਿਰ ਦੇ ਵਕਤ ਉਨ੍ਹਾਂ ਵਿੱਚ ਬੈਠ ਕੇ ਤਪੱਸਿਆ ਕਰੇ, ਛੇ ਸਾਲ ਐਸਾ ਲਗਾਵੇ; ਗੁਰੂ ਦੇ ਲੰਗਰ ਦੀ ਗ਼ਰਮੀ ਦੇ ਮੌਸਮ ਦੇ ਵਿੱਚ ਛੇ ਮਹੀਨੇ ਸੇਵਾ ਕੀਤੀ, ਉਸ ਤੋਂ ਵੀ ਵਿਸ਼ੇਸ਼ ਫ਼ਲ ਰੱਖਦੀ ਹੈ। ਇਸੀ ਤਰ੍ਹਾਂ ਸਰਦੀ ਦੇ ਮੌਸਮ ਦੇ ਵਿੱਚ ਜਲਧਾਰਾ ਕਰੇ,

[੧] (ਸੋਰਠਿ ਮਹਲਾ ੫ – ੬੧੩)

ਯਾ ਸਰਦ ਠੰਢੇ ਪਾਣੀ ਵਿੱਚ ਖੜ ਕੇ ਤਪ ਆਦਿ ਕਰੇ, ਛੇ ਸਾਲ ਮੁਤਬਾਤਰ ਕੋਈ ਕਰੇ; ਉਸ ਦੇ ਨਾਲੋਂ ਛੇ ਮਹੀਨੇ ਸਰਦੀ ਦੇ ਮੌਸਮ ਵਿੱਚ ਗੁਰੂ ਕੇ ਲੰਗਰ ਦੀ ਸੇਵਾ, ਉੱਦੋਂ ਵਿਸ਼ੇਸ਼ ਫ਼ਲ ਰੱਖਦੀ ਹੈ।"

ਇਹ ਕਿਉਂ? ਜ਼ਰਾ ਵਿਚਾਰ ਦੀ ਕਸਵੱਟੀ ਤੇ ਲਾ ਕੇ ਵੀ ਦੇਖ ਲੈਣਾ ਚਾਹੀਦਾ ਹੈ। ਕਸਵੱਟੀ ਤੇ ਲਾ ਕੇ ਦੇਖਿਆ ਜਾਵੇ, ਸੋਨੇ ਦਾ ਖਰੇ-ਖੋਟੇ ਦਾ ਪਤਾ ਲਗ ਜਾਂਦਾ ਹੈ। ਜਲਧਾਰਾ ਕਰਨ ਵਾਲਾ ਸ਼ਕਸ਼ ਸਰੀਰ ਨੂੰ ਜ਼ਰੂਰ ਕਸ਼ਟ ਦਿੰਦਾ ਹੈ, ਉਹਦੇ ਸਰੀਰ ਨੂੰ ਜ਼ਰੂਰ ਖੇਚਲ ਹੁੰਦੀ ਹੈ, ਲੇਕਿਨ ਇਹ ਕਸ਼ਟ ਹਉਂ ਨੂੰ ਵਧਾਉਂਦਾ ਹੈ। ਉੱਧਰ ਜਿਹੜੀ ਸੇਵਾ ਕਰਨੀ ਹੈ, ਸਵੇਰ ਤੋਂ ਸ਼ਾਮ ਤੱਕ ਪਤਾ ਨਹੀਂ ਕਿਤਨਿਆਂ ਕੁ ਨੂੰ ਭੋਜਨ ਛਕਾ ਕੇ ਪ੍ਰਸੰਨਤਾ ਹਾਸਿਲ ਕਰ੍ਹਨੀ ਹੈ, ਸਭ ਦੇ ਵਿੱਚ ਵਾਹਿਗੁਰੂ ਦਾ ਵਾਸਾ ਹੈ:

**ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ ॥੨॥**[1]

ਖਾਲਕ ਖਲਕਤ ਦੇ ਵਿੱਚ ਵਸਦਾ ਹੈ।

**ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥**
**ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥**[2]

ਇਉਂ ਸਭ ਦੇ ਵਿੱਚ ਉਸ ਦੀ ਸੇਵਾ: ਕਿਤਨੀ ਕੁ ਮਹੱਤਤਾ ਹੈ ਜਦੋਂ:

**ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥**[3]

ਇਕ ਜੀਅ ਤੇ ਦਇਆ ਕਰਨੀ, ਅਠਾਹਠਾਂ ਤੀਰਥਾਂ ਦਾ ਫ਼ਲ ਮਿਲਦਾ ਹੈ; ਪਤਾ ਨਹੀਂ ਕਿਤਨਿਆਂ ਨੂੰ ਇਉਂ ਪ੍ਰਸੰਨਤਾ ਮਿਲਦੀ ਹੈ। ਇਸੀ ਤਰ੍ਹਾਂ ਗ਼ਰਮੀ ਯਾ ਸਰਦੀ ਹਰ ਦੋਨਾਂ ਮੌਸਮਾਂ ਦੇ ਵਿੱਚ; ਤਾਂ ਤੇ, ਸੇਵਾ ਦਾ ਫ਼ਲ ਬਹੁਤ ਦੱਸਿਆ ਹੋਇਆ ਹੈ।

ਸੋ ਇਉਂ, ਫਰੀਦ ਨੂੰ ਪਹਿਲੇ ਤਪੱਸਿਆ ਕਰਨ ਦਾ ਕਿਤਨੇ ਸਾਲ ਬੜਾ ਸਮਾਂ ਹੱਥ ਆਇਆ। ਫਰੀਦ ਦੀ ਮਾਤਾ ਨੇ ਉਸਨੂੰ ਲਗਨ ਲਗਾਈ, ਸ਼ੌਕ ਲਗਾਇਆ। ਅਖ਼ੀਰ ਕਹਿਣ ਲੱਗੀ, "ਬੇਟਾ! ਤਪ ਕਰ, ਬਾਹਰ ਜਾ ਕੇ ਤਪੱਸਿਆ ਕਰ, ਜਨਮ ਸਫ਼ਲਾ ਹੋਵੇ।"

ਫਰੀਦ ਪੁੱਛਣ ਲੱਗਿਆ, "ਮਾਤਾ! ਕੋਈ ਤਰੀਕਾ, ਕੋਈ ਢੰਗ, ਕੋਈ ਯਤਨ; ਕਿਵੇਂ ਤਪ ਕਰਾਂ?" ਮਾਤਾ ਕਹਿਣ ਲੱਗੀ, "ਕਿਲ੍ਹੇ ਵਿੱਚ ਰਹੀਂ। ਕੜਾਹ ਪ੍ਰਸ਼ਾਦ ਛਕਿਆ ਕਰੀ। ਮਖ਼ਮਲੀ ਗ਼ੁਦੈਲਿਆਂ ਤੇ ਸੌਂਇਆ ਕਰੀ।" ਇਹ ਗਲਾਂ ਸੁਣ ਕੇ ਫਰੀਦ ਹੈਰਾਨ ਹੋ ਗਿਆ। "ਮਾਤਾ! ਮੈਂ ਜਾਨਾਂ ਹਾਂ ਰੋਹੀਆਂ, ਜੰਗਲਾਂ, ਬੀਆਬਾਨਾਂ ਨੂੰ। ਉੱਥੇ ਕਿਲ੍ਹੇ ਕਿੱਥੇ? ਦੂਸਰੇ, ਪਤਾ ਨਹੀਂ ਪੱਤੇ ਵਗ਼ੈਰਾ ਸੂਤ ਕੇ ਖਾਣ ਨੂੰ ਮਿਲ ਜਾਣ, ਕੜਾਹ ਪ੍ਰਸ਼ਾਦ ਕਿੱਥੇ ਮਿਲਣਾ ਹੈ ਉੱਥੇ? ਮਖ਼ਮਲੀ ਗਦੈਲਿਆਂ ਤੇ ਸੌਣਾ! ਰੋੜਾਂ ਦੇ ਬਿਸਤਰ ਮਿਲਣੇ ਹਨ, ਤਪੱਸਿਆ ਕਰਨ ਵੇਲੇ ਤਾਂ। ਇਸ ਵਾਸਤੇ ਇਹ ਤਿੰਨੇ ਗੱਲਾਂ ਜੋ ਆਪ ਨੇ ਕਹੀਆਂ ਹਨ, ਇਹ ਕੈਸੇ ਮਿਲ ਸਕਣਗੀਆ?"

ਅੱਗੋਂ ਮਾਤਾ ਕਹਿਣ ਲੱਗੀ, "ਬੇਟਾ! ਫ਼ਕੀਰਾਂ ਦੀਆਂ ਰਮਜ਼ਾ ਹੁੰਦੀਆਂ ਹਨ। ਕੋਈ ਗੱਲ ਸਿੱਧੀ ਕਹੀ ਜਾਦੀ ਹੈ, ਕੋਈ ਕਿਸੇ ਤਰੀਕੇ ਸਿਰ, ਘੁੰਡੀਆਂ ਦੁਆਰਾ ਕਹੀ ਜਾਂਦੀ ਹੈ। ਇਹ ਰਮਜ਼ ਹੈ। ਕਿਲ੍ਹਾ ਕਿਆ ਹੈ? ਸਤਿਸੰਗ: ਸਤਿਸੰਗ ਰੂਪੀ ਕਿਲ੍ਹੇ ਦੇ ਵਿੱਚ ਜਗਿਆਸੂ ਨੂੰ ਰਹਿਣਾ ਸ੍ਰੇਸ਼ਟ ਹੈ। ਦੂਸਰੇ ਕੜਾਹ ਪ੍ਰਸ਼ਾਦ ਕੀ ਛਕਣਾ ਹੈ? ਜਦੋਂ ਅਤਿਅੰਤ ਭੁੱਖ ਲੱਗੇ, ਭਾਵੇਂ ਕੁਛ ਵੀ ਮਿਲ ਜਾਏ; ਉਹੀ ਕੜਾਹ ਪ੍ਰਸ਼ਾਦ ਤੋਂ

---

[1] (ਤਿਲੰਗ ਬਾਣੀ ਭਗਤਾ ਕੀ ਕਬੀਰ ਜੀ - ੭੨੭)
[2] (ਸਲੋਕ ਫਰੀਦ ਜੀ: ਮਹਲਾ ੫ - ੧੩੮੧)
[3] (ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪ - ੧੩੬)

ਜ਼ਿਆਦਾ ਚੰਗਾ ਲੱਗੇਗਾ। ਰੱਜੇ ਆਦਮੀ ਨੂੰ ਚੰਗੇ ਚੰਗੇ ਪਦਾਰਥ ਵੀ ਅੱਛੇ ਨਹੀਂ ਲੱਗਿਆ ਕਰਦੇ। ਤਾਂ ਤੇ ਉਸ ਵਕਤ ਛਕਣਾ ਹੋਵੇਗਾ ਜਦੋਂ ਅਤਿਅੰਤ ਭੁੱਖ ਲੱਗੇ; ਇਹ ਕੜਾਹ ਪ੍ਰਸਾਦਿ ਛਕਣਾ ਹੈ। ਮਖ਼ਮਲੀ ਗ਼ੁਦੈਲਿਆਂ ਤੇ ਸੌਣਾਂ ਕੀ ਹੈ? ਜਦੋਂ ਅਤਿਅੰਤ ਭਜਨ ਕਰਦੇ-ਕਰਦੇ ਨੂੰ ਨੀਂਦ ਆਵੇ, ਭਾਵੇਂ ਰੋੜਾਂ ਤੇ ਸੌਂ ਜਾਈਂ, ਭਾਵੇਂ ਕੰਡਿਆਂ ਤੇ ਸੌਂ ਜਾਈਂ। ਨਾ ਪਤਾ ਬਈ ਰੋੜਾਂ ਤੇ ਸੁੱਤਾ ਪਿਆ ਹਾਂ, ਨਾ ਮਖ਼ਮਲੀ ਗ਼ੁਦੈਲਿਆ ਦਾ ਪਤਾ ਹੈ। ਸਖੋਪਤ ਨੀਂਦ ਯਾ ਸੁਪਨ ਅਵਸਥਾ ਜਿਹੜੀ ਹੈ, ਸਰੀਰ ਦੀ ਸੋਝੀ ਨਹੀਂ ਹੋਇਆ ਕਰਦੀ। ਤਾਂ ਤੇ ਇਉਂ, ਇਹ ਮਖ਼ਮਲੀ ਗ਼ੁਦੈਲਿਆਂ ਤੇ ਸੌਣਾ ਹੈ।" ਸੋ ਇਹ ਤਿੰਨ ਗੱਲਾਂ ਫਰੀਦ ਦੀ ਮਾਤਾ ਨੇ ਫਰੀਦ ਨੂੰ ਤਪੱਸਿਆ ਕਰਨ ਵੇਲੇ; ਜਦੋਂ ਰੋਹੀਆਂ ਜੰਗਲਾਂ ਨੂੰ ਗਿਆ; ਇਹ ਸ਼ਿਕਸ਼ਾ ਦਿੱਤੀ।

ਇੱਕ ਤਪੱਸਿਆ ਮਾਰਗ 'ਜ਼ੁਹਦ' ਹੁੰਦਾ ਹੈ। ਇੱਕ 'ਰਿਆਜ਼ਤ' ਹੁੰਦੀ ਹੈ। ਯਾਨਿ ਇੱਕ ਤਪੱਸਿਆ ਹੁੰਦੀ ਹੈ। ਇੱਕ ਭਗਤੀ ਮਾਰਗ ਹੈ; ਦੋ ਹਨ। ਤਪੱਸਿਆ ਦਾ ਮਾਰਗ ਔਖਾ ਹੈ। ਬਹੁਤ ਔਖਾ ਹੈ, ਫ਼ਲ ਥੋੜਾ। ਭਗਤੀ ਮਾਰਗ, ਇਹ ਸੌਖਾ ਹੈ, ਇਹਦਾ ਫ਼ਲ ਮਹਾਨ ਹੈ। ਭਗਤੀ ਮਾਰਗ, ਵਾਹਿਗੁਰੂ ਦੇ ਭਜਨ ਵਿੱਚ ਬਿਰਤੀ ਨੂੰ ਲਿਵਲੀਨ ਕਰਨ ਦਾ ਨਾਮ ਹੈ; ਸ੍ਰਵਣ, ਕੀਰਤਨ, ਸਿਮਰਨ ਆਦਿ ਭਗਤੀ ਦੇ ਜਿਹੜੇ ਤਰੀਕੇ ਹਨ।

ਸੋ ਇਉਂ, ਫਰੀਦ ਰੋਹੀਆਂ ਨੂੰ ਚਲਾ ਜਾਂਦਾ ਹੈ। ਉੱਥੇ ਜਾ ਕੇ ਬੜੀ ਕਠਿਨ ਤਪੱਸਿਆ ਕੀਤੀ। ਬਾਰਾਂ ਸਾਲ ਲਗਾਏ। ਦਰਖਤਾਂ ਦੇ ਪੱਤੇ ਸੂਤ-ਸੂਤ ਖਾਦਾ ਰਿਹਾ। ਇਹੋ ਜਿਹੀ ਦਸ਼ਾ ਦੇ ਵਿੱਚ ਬਾਰਾਂ ਸਾਲ ਤੋਂ ਬਾਅਦ ਦਿਲ ਵਿੱਚ ਖ਼ਿਆਲ ਆਇਆ ਕਿ ਚਲੋ ਮਾਤਾ ਨੂੰ ਮਿਲ ਆਈਏ, ਨਾਲੇ ਦੱਸ ਆਵਾਂਗੇ ਇਉਂ ਤਪੱਸਿਆ ਕੀਤੀ। ਘਰ ਆ ਜਾਂਦਾ ਹੈ। ਆ ਕੇ ਮਾਤਾ ਨੂੰ ਮੱਥਾ ਟੇਕਿਆ। ਪੁੱਛਣ ਲੱਗੀ, "ਬੇਟਾ! ਕਿਵੇਂ ਤਪੱਸਿਆ ਕੀਤੀ?" ਸਾਰੀ ਗੱਲ ਦੱਸੀ, "ਇਉ ਰੋਹੀਆਂ ਵਿੱਚ ਰਹਿੰਦਾ ਸਾਂ।" "ਕੀ ਖਾਂਦਾ ਹੁੰਦਾ ਸੀ?"

"ਖਾਣ ਨੂੰ ਉੱਥੇ ਕੀ ਮਿਲਦਾ ਸੀ, ਦਰਖਤਾਂ ਦੇ ਪੱਤੇ ਸੂਤ ਕੇ ਖਾਂਦਾ ਸੀ।"

ਸੋ ਇਉਂ, ਮਾਤਾ ਕਹਿਣ ਲੱਗੀ, "ਅੱਛਾ! ਤੇਰਾ ਕੇਸੀ ਇਸ਼ਨਾਨ ਕਰਵਾਵਾਂ।" ਕੇਸੀ ਇਸ਼ਲਾਨ ਕਰਵਾਇਆ, ਕੇਸ ਫਰੋਲਣ ਲੱਗੀ। ਜਾਣ ਕੇ ਕੇਸਾਂ ਨੂੰ ਖਿੱਚਦੀ ਹੈ। ਕੇਸਾਂ ਦੇ ਖਿੱਚਣ ਕਰਕੇ ਸ਼ਰੀਰ ਨੂੰ ਖੇਦ ਹੁੰਦਾ ਹੈ, ਕਸ਼ਟ ਹੁੰਦਾ ਹੈ। ਤਕਲੀਫ਼ ਮਹਿਸੂਸ ਕਰਦਾ ਹੈ। ਪੁੱਛਦੀ ਹੈ ਮਾਤਾ, "ਕਿਉਂ?" ਕਹਿਣ ਲੱਗਾ, "ਮਾਤਾ! ਕੇਸ ਖਿੱਚਿਆਂ ਤਕਲੀਫ਼ ਹੁੰਦੀ ਹੈ।" ਕਹਿਣ ਲੱਗੀ, "ਤੈਨੂੰ ਕੇਸ ਖਿੱਚਿਆਂ ਤਕਲੀਫ਼ ਹੁੰਦੀ ਹੈ। ਦਰਖਤਾਂ ਦੇ ਪੱਤੇ ਸੂਤ ਕੇ ਖਾਂਦਾ ਸੀ, ਉਨ੍ਹਾਂ ਨੂੰ ਵੀ ਤਕਲੀਫ਼ ਹੁੰਦੀ ਹੋਣੀ ਹੈ। ਤੇਰੀ ਤਪੱਸਿਆ ਅਜੇ ਕਿਸੇ ਕੰਮ ਨਹੀਂ। ਜਾਹ! ਜਾ ਕੇ ਤਪ ਕਰ।"

ਫੇਰ ਜਾ ਕੇ ਉਸਨੂੰ ਭੇਜ ਦਿੱਤਾ। ਫੇਰ ਫਰੀਦ ਨੇ ਕਾਠ ਦੀ ਰੋਟੀ ਬਣਾ ਲਈ ਹੈ। ਕੁਛ ਥੋੜਾ ਬਹੁਤ ਮਿਲ ਗਿਆ, ਸੰਤੁਸ਼ਟ ਰਹਿਣਾ। ਤੇ ਉਸ ਅਵਸਥਾ ਦੇ ਵਿੱਚ ਹੀ ਇਹੋ ਜਿਹੇ ਸਲੋਕ ਉਨ੍ਹਾਂ ਦੇ ਇਸ ਅਵਸਥਾ ਦੇ ਮਿਲਦੇ ਹਨ।

*ਧਾਰਨਾ:-*

*ਫਰੀਦਾ ਰੋਟੀ ਮੇਰੀ ਕਾਠ ਦੀ* ...੨

*ਅੰਤਰਾ:-*

*ਲਾਵਣ ਮੇਰੀ ਭੁੱਖ, ਰੋਟੀ ਮੇਰੀ ਕਾਠ ਦੀ* ...੨

**ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥**
**ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥੨੮॥**

**ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥**
**ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥**[1]

ਸੰਤੋਖ ਵੱਲ ਇਸ਼ਾਰਾ ਹੈ। ਰੋਟੀ ਕਾਠ ਦੀ, ਲਾਵਣ ਕਹੀਏ ਨਾਲ ਨੂੰ ਸਬਜ਼ੀ-ਭਾਜੀ ਭੁਖ ਹੈ। ਐਹੋ ਜਿਹੇ ਉਸ ਵਕਤ ਦੇ ਸਲੋਕ ਫਰੀਦ ਦੇ ਮਿਲਦੇ ਹੈ। ਇਹੋ ਜਿਹੀ ਦਸ਼ਾ ਦੇ ਵਿੱਚ ਸਰੀਰ ਸੁਕ ਕੇ ਲੱਕੜ ਵਰਗਾ ਹੋਇਆ ਸੀ ਔਰ ਕਾਲਾ ਕੱਟ ਹੋ ਗਿਆ ਗ਼ਰਮੀ-ਸਰਦੀ ਝੱਲਣ ਕਰਕੇ। ਤਤਿਕਸ਼ਾ ਵੇਲੇ ਐਸੀ ਦਸ਼ਾ ਹੀ ਹੋਇਆ ਕਰਦੀ ਹੈ, ਤਤਿਕਸ਼ੂ ਪੁਰਸ਼ਾਂ ਦੀ। ਸੋ, ਸਾਰੀ ਸਾਰੀ ਰਾਤ ਖੜ ਕੇ ਇਉਂ ਤਪ ਕਰਦਾ ਸੀ।

ਇਕ ਦਫ਼ਾ ਜੰਗਲ 'ਚ ਖੜਾ ਹੋਇਆ ਹੈ। ਇੱਕ ਕੋਈ ਲੁਹਾਰ: ਸਿਰ ਤੇ ਪਾਣੀ ਦਾ ਘੜਾ ਹੈ, ਮੋਢੇ ਤੇ ਕੁਹਾੜਾ ਹੈ; ਕੋਈ ਸੁੱਕੀ ਲੱਕੜ ਢੂੰਢਦਾ ਫਿਰਦਾ ਹੈ, ਉਸਨੂੰ ਫੂਕ ਕੇ ਕੋਲੇ ਬਣਾਵਾਂ; ਕੋਲਿਆਂ ਦੀ ਚਾਹਨਾ ਨੂੰ ਮੁੱਖ ਰੱਖਕੇ। ਫਿਰਦਿਆਂ ਫਿਰਦਿਆਂ ਜਿੱਥੇ ਫਰੀਦ ਖੜਾ ਸੀ ਅੰਧੇਰੇ ਵਿੱਚ, ਸੋਚਿਆ ਬਈ ਐਹ ਸ਼ਾਇਦ ਇਹ ਲੱਕੜ ਸੁੱਕੀ ਹੋਣੀ ਹੈ। ਕੁਹਾੜੇ ਦਾ ਪਿਛਲਾ ਪਾਸਾ ਮਾਰ ਕੇ 'ਪੀਨ' ਪਤਾ ਲੱਗ ਜਾਂਦਾ ਹੈ ਸੁੱਕੀ-ਗਿੱਲੀ ਦਾ, ਉਸ ਦੀ ਆਵਾਜ਼ ਤੋਂ। ਸੋ, ਕੁਹਾੜੇ ਦਾ ਪਿਛਲਾ ਪਾਸਾ ਕੁਹਾੜੇ ਦਾ ਮਾਰਿਆ, ਉਸ ਮੌਕੇ ਫਰੀਦ ਬੋਲਿਆ ਤੇ ਇਉਂ ਉਸ ਮੌਕੇ ਸਲੋਕ ਉਚਾਰਣ ਕੀਤਾ:

*ਧਾਰਨਾ:-*

*ਕਿਤੇ ਮਾਰ ਨਾ ਗਵਾਦੀਂ ਮੇਰਿਆ ਵੀਰਨਾ, ਖਾਤਰ ਕੋਲਿਆਂ ਦੀ* ...੨

*ਅੰਤਰਾ:-*

*ਮੇਰੇ ਪਿਆਰੇ! ਖਾਤਰ ਕੋਲਿਆਂ ਦੀ* ...੨
*ਵਾਹ ਵਾਹ! ਵਾਹ ਵਾਹ! ਖਾਤਰ ਕੋਲਿਆਂ ਦੀ* ...੨

**ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ॥**
**ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ ॥੪੩॥**[2]

ਸਿਰ ਤੇ ਘੜਾ, ਮੋਢੇ ਤੇ ਕੁਹਾੜਾ; ਵਣ ਦੇ ਵਿੱਚ ਕੋਲਿਆਂ ਦੇ ਵਾਸਤੇ ਇਉਂ ਢੂੰਢਦਾ ਫਿਰਦਾ ਹੈ। ਕਹਿੰਦਾ ਹੈ, "ਤੂੰ ਇਸ ਸਰੀਰ ਦੇ ਕੋਇਲੇ ਬਣਾਉਣਾ ਚਾਹੁੰਨਾ ਹੈਂ? ਮੈ ਇਸ ਤੋਂ ਰੱਬ ਦੀ ਪ੍ਰਾਪਤੀ ਕਰਨੀ ਚਾਹੁੰਦਾ ਹਾਂ।"

ਇਤਿਆਦ ਇਹੋ ਜਿਹੀ ਦਸ਼ਾ: ਇਉਂ ਵੀ ਤਪੱਸਿਆ ਕੀਤੀ। ਉਸ ਤੋਂ ਬਾਅਦ ਫਿਰ ਫਰੀਦ ਨੇ ਸੋਚਿਆ, ਚਲੋ ਮਾਤਾ ਨੂੰ ਮਿਲ ਆਈਏ, ਨਾਲੇ ਦੱਸ ਆਈਏ, ਬਾਰਾਂ ਸਾਲ ਹੋ ਗਏ ਬਈ ਇਉਂ ਤਪੱਸਿਆ ਕੀਤੀ। ਰਸਤੇ ਦੇ ਵਿੱਚ ਖ਼ਿਆਲ ਕੀਤਾ ਬਈ ਕੁਛ ਅਪਣੀ ਤਪੱਸਿਆ ਦੀ ਸ਼ਕਤੀ ਦੀ ਪਰੀਕਸ਼ਾ ਕਰ ਲਵਾਂ। ਚਿੜੀਆਂ ਚੁਗਦੀਆਂ ਫਿਰਦੀਆਂ ਹਨ, ਆਵਾਜ਼ ਦਿਤੀ 'ਮਰ ਜਾਉ।' ਸਭ ਮਰ ਗਈਆਂ। ਫੇਰ ਦਿਲ ਵਿੱਚ ਖ਼ਿਆਲ ਆਇਆ ਬਈ ਇਨ੍ਹਾਂ ਨੇ ਮੇਰਾ ਕੀ ਵਿਗਾੜਿਆ ਹੈ? ਗ਼ਰੀਬ ਜਾਨਵਰਾਂ ਨੂੰ ਮਾਰ ਦਿੱਤਾ। ਏਹ ਠੀਕ ਨਹੀਂ ਹੋਈ ਗੱਲ। ਫਿਰ ਆਵਾਜ਼ ਦਿੱਤੀ 'ਉਡ ਜਾਉ।' ਚਿੜੀਆਂ ਸਭ ਉਡ ਗਈਆਂ। ਏਹ ਮਾਂ ਨੂੰ ਦੱਸੂੰਗਾ।

ਅੱਗੇ ਕਿਸੇ ਪਿੰਡ ਵਿੱਚ ਦੀ ਗੁਜ਼ਰਨਾ ਸੀ। ਕੋਈ ਲੜਕੀ ਪਾਣੀ ਭਰ ਰਹੀ ਹੈ। ਚੜ੍ਹਦੀ ਵਰੇਸ ਹੈ, ਉਸਨੂੰ ਕਹਣ ਲੱਗਾ, "ਬੇਟਾ! ਪਾਣੀ ਪਿਲਾਉ, ਪਿਆਸ ਲੱਗੀ ਹੈ।" ਉਸਨੇ ਕਿਹਾ, "ਠਹਿਰ ਜਾ ਬਾਬਾ! ਪਿਲਾਉਨੀ ਹਾਂ।" ਪਾਣੀ ਕੱਢ-ਕੱਢ ਡੋਲ ਖੂਹ ਵਿਚੋਂ, ਘੜਾ ਭਰਿਆ ਪਇਆ ਹੈ; ਉਸ ਦੇ ਉੱਪਰ ਡੋਲ੍ਹੀ ਜਾ

---

[1] (ਸਲੋਕ ਫਰੀਦ ਜੀ - ੧੩੭੯)

[2] (ਸਲੋਕ ਫਰੀਦ ਜੀ - ੧੩੮੦)

ਰਹੀ ਹੈ। ਫਿਰ ਕਹਿਣ ਲੱਗਿਆ ਫਰੀਦ, "ਬੇਟਾ! ਪਾਣੀ ਪਿਲਾਉ ਪਿਆਸ ਲੱਗੀ ਹੈ।" ਉਹ ਕਹਿੰਦੀ, "ਠਹਿਰ ਜਾ ਬਾਬਾ! ਇੱਥੇ ਚਿੜੀਆਂ ਨਹੀਂ ਮਰ ਜਾਣਗੀਆਂ, ਉਡ ਜਾਣਗੀਆਂ।" ਏਹ ਸੁਣ ਕੇ ਹੈਰਾਨ ਹੋ ਗਿਆ ਫਰੀਦ! ਬਈ ਕਿਤਨੇ ਮੀਲਾਂ ਤੇ ਇਹ ਗੱਲ ਹੋਈ, ਇਸ ਨੂੰ ਕਿਵੇ ਪਤਾ? ਸੋ ਚਿੱਤ ਵਿੱਚ ਪਿਆਸ ਤਾਂ ਭੁੱਲ ਗਈ, ਹੋਰ ਹੀ ਖ਼ਿਆਲ ਹੋ ਗਿਆ ਕਿ ਪੁੱਛਾਂਗੇ, ਇਹ ਸ਼ਕਤੀ ਕਿਥੋਂ ਪਾਈ।

ਸੋ, ਇਸੀ ਤਰ੍ਹਾਂ ਜਦੋਂ ਕਾਫੀ ਦੇਰ ਤੱਕ ਉਹ ਲੜਕੀ ਪਾਣੀ ਡੋਲ੍ਹ ਹਟੀ, ਕਹਿਣ ਲੱਗੀ, "ਲੈ ਪਾਣੀ ਪੀ! ਪਾਣੀ ਪੀ ਕੇ ਆਪਣਾ ਰਸਤਾ ਫੜ।" ਕਹਿਣ ਲੱਗਾ, "ਹੁਣ ਪਾਣੀ ਨਹੀਂ ਪੀਣਾ। ਮੈਂ ਪੁੱਛਣਾ ਹੈ ਚਿੜੀਆਂ ਨਾਲ ਜੋ ਵਾਰਤਾ ਹੋਈ ਕਿਤਨੇ ਮੀਲ ਪਿੱਛੇ ਹੋਈ, ਤੈਨੂੰ ਇੱਥੇ ਕਿਵੇਂ ਪਤਾ ਲੱਗਾ?" ਕਹਿਣ ਲੱਗੀ, "ਇਹਨਾ ਗੱਲਾਂ ਤੋ ਤੈਂ ਕੀ ਲੈਣਾ ਬਾਬਾ! ਤੂੰ ਪਾਣੀ ਪੀ ਤੇ ਰਸਤਾ ਫੜ।" "ਨਹੀਂ" ਕਹਿਣ ਲੱਗਾ, "ਤੈਂ ਕੀ ਘਾਲਣਾ ਘਾਲੀ, ਕੀ ਤਪੱਸਿਆ ਕੀਤੀ।?" ਕਹਿਣ ਲੱਗੀ, "ਮੈਂ ਕੋਈ ਤਪੱਸਿਆ ਨਹੀਂ ਕੀਤੀ। ਮੇਰੀ ਉਮਰ ਸਾਰੀ ਵੀਹ ਬਾਈ ਸਾਲ ਦੀ ਹੈ। ਮੈਂ ਤਾਂ ਜੋ ਇਹ ਕੁਛ ਪਾਇਆ ਹੈ, ਪਤੀ ਸੇਵਾ ਵਿੱਚੋਂ ਹੀ ਪਾਇਆ ਹੈ। ਹੋਰ ਮੈਂ ਕੋਈ ਤਪੱਸਿਆ ਨਹੀਂ ਕੀਤੀ ਹੈ।"

"ਫੇਰ ਆਹ ਪਾਣੀ; ਇਤਨਾ ਪਾਣੀ ਡੋਲ੍ਹਿਆ। ਫ਼ਜ਼ੂਲ ਪਾਣੀ ਡੁਲ੍ਹਦਾ ਸੀ।" ਕਹਿਣ ਲੱਗੀ, "ਪਾਣੀ ਫ਼ਜ਼ੂਲ ਨਹੀਂ ਸੀ ਡੁਲ੍ਹਦਾ। ਇਹ ਕੰਮ ਆ ਰਿਹਾ ਸੀ ਕਿਤੇ। ਮੇਰੀ ਭੈਣ ਦੇ ਘਰ ਨੂੰ ਅੱਗ ਲੱਗੀ ਹੋਈ ਸੀ, ਉਹ ਬੁਝਾਂਦੀ ਸੀ। ਪਾਣੀ ਐਵੇਂ ਨਹੀਂ ਸੀ ਜਾ ਰਿਹਾ।"

ਇਹੋ ਜਿਹੀਆਂ ਗੱਲਾਂ ਸੁਣ ਕੇ ਫਰੀਦ ਪਿੱਛੇ ਮੁੜ ਗਿਆ। ਕਹਿਣ ਲੱਗਿਆ, ਕੁਛ ਨਹੀਂ ਅਜੇ ਮੇਰਾ ਬਣਿਆ। ਇਹ ਤਾਂ ਕੱਲ੍ਹ ਦੀਆਂ ਚੜ੍ਹਦੀ ਵਰੇਸ ਦੀਆਂ ਲੜਕੀਆਂ ਜ਼ਿਆਦਾ ਤਾਕਤ ਰੱਖਦੀਆਂ ਹਨ। ਫਿਰ ਫਰੀਦ ਨੇ ਜਾ ਕੇ ਕਠਿਨ ਤਪੱਸਿਆ ਅਰੰਭ ਕਰ ਦਿੱਤੀ। ਚੌਵੀ ਸਾਲ ਤਾਂ ਗੁਜ਼ਰ ਗਏ। ਅਖ਼ੀਰ, ਫਰੀਦ ਸ਼ੌਕ ਵਿੱਚ ਆ ਕੇ ਪੈਰਾਂ ਨੂੰ ਸੰਗਲ ਬੰਨ੍ਹ ਕੇ ਖੂਹ ਵਿੱਚ ਵੀ ਲਟਕਦਾ ਰਿਹਾ; ਕਿਵੇਂ ਰੱਬ ਮਿਲ ਜਾਏ। ਇਹੋ ਜਿਹੀ ਦਸ਼ਾ ਦੇ ਵਿੱਚ ਸ਼ਰੀਰ ਸੁਕ ਕੇ ਕੰਡਾ ਹੋਇਆ ਸੀ। ਹਿਲਣ ਦੀ ਤਾਕਤ ਨਹੀਂ, ਮੁਰਦੇ ਦੀ ਨਿਆਈਂ ਹੋਇਆ ਸੀ। ਮੁਰਦਾ ਜਾਣ ਕੇ ਕਾਂ ਪੈਰਾਂ ਤੇ ਆ ਕੇ ਠੂੰਗਾਂ ਮਾਰਦੇ ਸੀ, ਪੈਰਾਂ ਦੀਆਂ ਤਲੀਆਂ 'ਤੇ, ਐਹ ਜਾਣ ਕੇ ਸ਼ਾਇਦ ਮੁਰਦਾ ਹੋਣਾ ਹੈ। ਕਾਂ ਦਾ ਸੁਭਾਵ ਹੁੰਦਾ ਹੈ ਕੋਈ ਜਾਨਵਰ ਹੋਏ, ਹੌਲੀ-ਹੌਲੀ ਪਹਿਲੇ ਉਸ ਦੇ ਠੂੰਗਾ ਮਾਰਦੇ-ਮਾਰਦੇ ਅੱਖ ਵੱਲ ਜਾਣਾ। ਅੱਖ ਤੇ ਠੂੰਗ ਮਾਰ ਕੇ ਪਰਖਣਾ ਬਈ ਜੇ ਮਰਿਆ ਹੈ ਤਾਂ ਖਾਵਾਂ, ਜੇ ਜਿਊਂਦਾ ਹੈ ਤਾਂ ਪਰੇ ਹੋ ਜਾਵਾਂ। ਸੋ, ਇਸੀ ਤਰ੍ਹਾਂ ਪੈਰਾਂ ਦੀਆਂ ਤਲੀਆਂ ਤੇ ਠੂੰਗਾ ਮਾਰਦਾ ਮਾਰਦਾ ਕਾਂ ਅੱਖਾਂ ਵੱਲ ਨੂੰ ਜਾ ਰਿਹਾ ਸੀ। ਉਸ ਦਸ਼ਾ, ਉਸ ਦੇ ਨਾਲ ਗੱਲ ਬਾਤ ਕਰਦਿਆਂ ਇਹੋ ਜਿਹੇ ਸਲੋਕ ਵੀ ਫਰੀਦ ਨੇ ਉਚਾਰਨ ਕੀਤੇ ਸਨ।

*ਧਾਰਨਾ:–*

*ਓ ਕਾਗਾ! ਏਹ ਦੋਇ ਨੈਣ ਮਤ ਛੇੜਿਓ* ...੨

*ਅੰਤਰਾ:–*

*ਮੈਨੂੰ ਪਿਰ ਦੇਖਣ ਦੀ ਆਸ* ...੨

ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥
ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥੯੦॥
ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧॥

**ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ ॥**
**ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥੯੨॥**[1]

*ਧਾਰਨਾ:-*

*ਓ ਕਾਗਾ! ਏਹ ਦੋਇ ਨੈਣ ਮਤ ਛੇੜਿਓ* ...੨

*ਅੰਤਰਾ:-*

*ਮੈਨੂੰ ਪਿਰ ਦੇਖਣ ਦੀ ਆਸ* ...੨

ਉਸ ਸਮੇ ਇਹੋ ਜਿਹੇ ਸਲੋਕ ਉਚਾਰਨ ਕੀਤੇ। ਇਉਂ ਫਰੀਦ ਨੂੰ ਛੱਤੀ ਸਾਲ ਗੁਜ਼ਰ ਗਏ ਤਪੱਸਿਆ ਕਰਦਿਆਂ। ਅਜੇ ਤੱਕ ਠੰਢਾ ਸਾਹ ਨਹੀਂ ਆਇਆ। ਰੱਬ ਦੇ ਦੀਦਾਰ ਦਾ ਝਲਕਾ ਵੀ ਨਹੀਂ ਪਾਇਆ, ਦੀਦਾਰ ਤਾਂ ਕਿੱਥੇ ਹੋਣਾ ਸੀ।

ਸੋ, ਅਖ਼ੀਰ ਕਿਸੇ ਨੇ ਦੱਸਿਆ, "ਫਰੀਦਾ! ਇਉਂ ਨਹੀਂ ਰੱਬ ਮਿਲਦਾ। ਜੇ ਤੈਨੂੰ ਰੱਬ ਦੇ ਮਿਲਣ ਦਾ ਸ਼ੋਕ ਹੈ ਤਾਂ ਮਿਲਿਆਂ ਨੂੰ ਮਿਲ। ਜਿਹੜੇ ਰੱਬ ਨੂੰ ਮਿਲੇ ਹਨ, ਉਨ੍ਹਾਂ ਦੀ ਸੰਗਤ ਅਖ਼ਤਿਆਰ ਕਰ। ਕਿਉਂਕਿ ਰੱਬ ਦੇ ਮਿਲਣ ਦਾ ਰਸਤਾ ਉਨ੍ਹਾਂ ਨੂੰ ਠੀਕ ਆਉਂਦਾ ਹੈ। ਐਵੇ ਨਹੀਂ ਮਿਲਣਾ।" ਸੋ ਇਸ ਕਰਕੇ ਕਿਸੇ ਆਰਫ਼ ਲੋਕ ਦੀ ਸੰਗਤ ਅਖਤਿਆਰ ਕਰ।

ਇਉਂ, ਫਰੀਦ ਫਿਰ ਖ੍ਵਾਜੇ ਦੀ ਅਜਮੇਰ ਇੱਕ ਕੋਈ ਆਰਫ਼ ਲੋਕ ਸਨ; ਉਨ੍ਹਾਂ ਦੀ ਸੰਗਤ ਵਿੱਚ ਪਹੁੰਚਿਆ, ਉਨ੍ਹਾਂ ਦੀ ਸ਼ਰਨ ਵਿੱਚ ਪਹੁੰਚਿਆ। ਪਹੁੰਚ ਕੇ ਉਨ੍ਹਾਂ ਦੀ ਮੁਰੀਦੀ ਅਖ਼ਤਿਆਰ ਕੀਤੀ। ਬੜੀ ਸੇਵਾ ਵੀ ਕੀਤੀ। ਪਹਿਲੇ ਦਿਨ ਹੀ ਉਹ ਸਾਂਤੀ, ਉਹ ਠੰਢ, ਉਹ ਮਨ ਦਾ ਚੈਨ ਨਸੀਬ ਹੋਇਆ; ਜਿਹੜਾ ਛੱਤੀ ਸਾਲ ਦੀ ਸਖ਼ਤ ਤਪੱਸਿਆ ਵਿੱਚ ਵੀ ਕਦੇ ਪ੍ਰਾਪਤ ਨਹੀਂ ਸੀ ਹੋਇਆ। ਕਿਉਂਕਿ ਇਹ ਅਸੂਲ ਹੈ, ਮਹਾਂਪੁਰਖ ਦੀ ਸੰਗਤ ਸੌ ਸਾਲ ਦੀ ਕਠਿਨ ਤਪੱਸਿਆ ਨਾਲੋਂ ਵੀ ਜ਼ਿਆਦਾ ਸਾਂਤਦਾਇਕ ਹੋਇਆ ਕਰਦੀ ਹੈ। ਤਾਂ ਤੇ ਇਉਂ, ਫਰੀਦ ਨੇ ਹੁਣ ਸੇਵਾ ਕਰਨੀ ਤੇ ਭਜਨ ਕਰਨਾ ਸ਼ੁਰੂ ਕਰ ਦਿੱਤਾ। ਸੇਵਾ ਦੀ ਬਾਬਤ:

*ਧਾਰਨਾ:-*

*ਭਉਜਲ ਤਰ ਜਾਈਦਾ, ਸਤਿਗੁਰ ਦੀ ਸੇਵਾ ਕਰ ਕੇ* ...੨

*ਅੰਤਰਾ:-*

*ਸਤਿਗੁਰ ਦੀ ਸੇਵਾ ਕਰ ਕੇ* ...੨

**ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ ॥**
**ਨਦਰਿ ਕਰੇ ਜਿਸੁ ਆਪਣੀ ਤਿਸੁ ਲਾਏ ਹੇਤ ਪਿਆਰੁ ॥**
**ਸਤਿਗੁਰ ਕੀ ਸੇਵੈ ਲਗਿਆ ਭਉਜਲੁ ਤਰੈ ਸੰਸਾਰੁ ॥**
**ਮਨ ਚਿੰਦਿਆ ਫਲੁ ਪਾਇਸੀ ਅੰਤਰਿ ਬਿਬੇਕ ਬੀਚਾਰੁ ॥**
**ਨਾਨਕ ਸਤਿਗੁਰਿ ਮਿਲਿਐ ਪ੍ਰਭੁ ਪਾਈਐ ਸਭੁ ਦੂਖ ਨਿਵਾਰਣਹਾਰੁ ॥੧੬॥**[2]

ਸੋ ਇਉਂ, ਫਰੀਦ ਨੇ ਸੇਵਾ: ਜਿੱਥੇ ਹੋਰ ਬਹੁਤ ਕਿਸਮ ਦੀ ਸੇਵਾ ਸਰੀਰ ਕਰਕੇ ਕਰਨੀ ਆਰੰਭੀ, ਨਿਰੰਤਰ ਖ਼ਿਆਲ ਚਿੱਤ ਬਿਰਤੀ ਸਿਮਰਨ ਔਰ ਧਿਆਨ ਵਿੱਚ ਲੱਗੀ ਰਹਿੰਦੀ। ਸਰੀਰ ਕਰਕੇ ਸੇਵਾ: ਸਰੀਰ ਦੀ ਸਫ਼ਲਤਾ ਸੇਵਾ ਕੀਤਿਆਂ, ਮਨ ਦੀ ਸਫ਼ਲਤਾ ਭਜਨ ਕੀਤਿਆਂ; ਧਨ ਦੀ ਸਫ਼ਲਤਾ ਦਾਨ ਕੀਤਿਆਂ;

---

[1] (ਸਲੋਕ ਫਰੀਦ ਜੀ - ੧੩੮੦)

[2] (ਸਲੋਕ ਵਾਰਾਂ ਤੇ ਵਧੀਕ : ਮਹਲਾ - ੧੪੨੨)

ਇਤਿਆਦਿ। ਇਉਂ ਫਰੀਦ ਨੇ ਕਈ ਸਾਲ ਗੁਜਾਰੇ। ਬਾਰਾਂ ਸਾਲ ਪੂਰੇ ਹੋਣ ਵਾਲੇ ਹਨ। ਸੇਵਾ ਕਰਦਿਆਂ, ਭਜਨ ਕਰਦਿਆਂ, ਮਨ ਸ਼ੁੱਧ ਇਕਾਗਰ ਹੁੰਦਾ ਚਲਾ ਗਿਆ। ਜਿੱਥੇ ਹੋਰ ਸੇਵਾ, ਉੱਥੇ ਇੱਕ ਸੇਵਾ: ਸਵੇਰੇ ਜਲ ਗ਼ਰਮ ਕਰਕੇ ਆਪਣੇ ਮੁਰਸ਼ਦ ਦਾ ਇਸ਼ਨਾਨ ਕਰਵਾਉਣਾ, ਇਹ ਉਸ ਨੇ ਸੰਭਾਲੀ ਹੋਈ ਸੀ। ਰੋਜ਼ਾਨਾ ਇਸ ਵਿੱਚ ਨਾਗਾ ਨਹੀਂ ਸੀ ਪੈਂਦਾ।

ਕਿਸੀ ਮਤ ਮਤਾਂਤਰ ਦੇ ਵੀ ਮਹਾਂਪੁਰਖ ਹੈਨ, ਉਨ੍ਹਾਂ ਦਾ ਅੰਮ੍ਰਿਤ ਵੇਲੇ ਦਾ ਸੰਭਾਲਣਾ ਬਹੁਤ ਜ਼ਰੂਰੀ ਸੁਭਾਵ ਹੋਇਆ ਕਰਦਾ ਹੈ। ਉਸ ਵੇਲੇ ਉੱਠ ਕੇ ਇਸ਼ਨਾਨ ਆਦਿ ਕਰਕੇ, ਸਰੀਰ ਦੀ ਸ਼ੁੱਧੀ ਦਵਾਰਾ ਸਮਾਧੀ ਵਿੱਚ ਲੀਨ ਹੋਣਾ ਹੁੰਦਾ ਹੈ। ਇਸੀ ਤਰ੍ਹਾ, ਇਹ ਮਹਾਂਪੁਰਖ ਬਹੁਤ ਬਿਰਧ ਸਰੀਰ ਸੀ। ਗ਼ਰਮ ਜਲ ਕਰਕੇ, ਉਸ ਨਾਲ ਫਰੀਦ ਇਸ਼ਨਾਨ ਕਰਵਾਇਆ ਕਰਦਾ ਸੀ, ਖ਼ਾਸੀ ਰਾਤ ਰਹਿੰਦਿਆਂ।

ਸੋ, ਇਸੀ ਤਰ੍ਹਾਂ ਕਈ ਸਾਲ ਗ਼ੁਜ਼ਰ ਗਏ। ਸਰਦੀ ਦਾ ਮੌਸਮ ਆਇਆ ਇੱਕ ਦਫ਼ਾ। ਜਿੱਥੇ ਅੱਜ ਕਲ੍ਹ ਵਾਂਙੂ ਇਸ਼ਨਾਨ ਦੇ ਸੌਖੇ ਸਾਧਨ ਨਹੀਂ ਸਨ। ਅੱਜ ਕੱਲ੍ਹ ਹੀਟਰ (Heater) ਹੋ ਗਏ, ਅੰਦਰ ਹੀ ਇਸ਼ਨਾਨ ਸੌਖਾ ਹੋ ਜਾਂਦਾ ਹੈ। ਕੋਈ ਬਾਹਰ ਉੱਦਮ ਕਰਨ ਦੀ ਲੋੜ ਨਹੀਂ। ਨਲਕੇ ਵ਼ਗ਼ੈਰਾ ਲੱਗ ਗਏ, ਸਭ ਆਰਾਮ ਹੈ। ਪਰ ਉਨ੍ਹਾਂ ਸਮਿਆਂ ਦੇ ਵਿੱਚ ਫਰੀਦ ਉਹੀ ਜੰਗਲ ਬੀਆਬਾਨ ਦੇ ਵਿੰਚ ਰਹਿੰਦੇ ਸਨ। ਕੁਛ ਨਾ ਕੁਛ ਬਾਲਣ ਵ਼ਗ਼ੈਰਾ ਇਕੱਠਾ ਕਰਨਾ, ਅੱਗ ਮਚਾ ਕੇ ਫਿਰ ਜਲ ਗ਼ਰਮ ਕਰਦਾ ਹੁੰਦਾ। ਸੋ, ਅੱਜ ਰਾਤ ਨੂੰ ਬਾਰਸ਼ ਬਹੁਤ ਪੈ ਗਈ। ਇਤਨੀ ਬਾਰਸ਼ ਪੈ ਗਈ, ਸਾਰਾ ਬਾਲਣ ਵੀ ਭਿੱਜ ਗਿਆ। ਜੋ ਅੱਗ ਵ਼ਗ਼ੈਰਾ ਰੱਖਦਾ ਸੀ ਲੁਕੋ ਕੇ, ਉਹ ਵੀ ਬੁਝ ਗਈ। ਵੇਲਾ ਹੋ ਗਿਆ ਉੱਠਣ ਦਾ, ਇਸ਼ਨਾਨ ਆਦਿ ਕਰਾਉਣ ਦਾ। ਪਰ ਅਸਮਾਨ ਦੇ ਵਿੱਚ ਬੱਦਲ, ਕਾਲੀਆਂ ਘਟਾਂ, ਗੋਡੇ ਗੋਡੇ ਪਾਣੀ ਫਿਰਦਾ ਹੈ। ਬਾਲਣ ਸਾਰਾ ਭਿੱਜ ਗਿਆ, ਅੱਗ ਸਾਰੀ ਬੁਝ ਗਈ ਹੈ। ਕਿਵੇਂ ਕੀ ਕੀਤਾ ਜਾਏ? ਇਉਂ ਇਹੋ ਜਿਹੀ ਦਸ਼ਾ ਦੇ ਵਿੱਚ ਫਰੀਦ ਉਸ ਮੌਕੇ ਆਪਣੇ ਮਨ ਦੇ ਨਾਲ ਵਿਚਾਰਾਂ, ਕਸ਼ਮਕਸ਼ ਕਰਦਾ ਹੋਇਆ ਇਹੋ ਜਿਹੇ ਸਲੋਕ ਉਚਾਰਨ ਕਰਦਾ ਹੈ

ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੨੪॥[੧]

ਇਸ਼ਨਾਨ ਕਰਵਾਉਣ ਵਾਸਤੇ ਬੜੀਆਂ ਦਿਕਤਾਂ ਪੇਸ਼ ਆਉਣੀਆਂ। ਸਾਧਨ ਸਾਰੇ ਖ਼ਤਮ ਹਨ। ਵਕਤ ਇਹੋ ਜਿਹਾ ਹੈ, ਕਿਤੋਂ ਅੱਗ ਵ਼ਗ਼ੈਰਾ ਹੋਰ ਬਾਲਣ ਆਦਿ ਦਾ ਇੰਤਜ਼ਾਮ ਨਹੀਂ ਬਣ ਸਕਣਾ। ਅਗਰ ਇਸ਼ਨਾਨ ਨਾ ਕਰਾਇਆ ਗਿਆ, ਇਤਨੇ ਸਾਲ ਦੀ ਜੋ ਘਾਲਣਾ ਸੇਵੀ ਹੈ, ਉਹਦੇ ਵਿੱਚ ਭੰਗਣਾ ਪੈਂਦੀ ਹੈ। ਇਸ ਕਰਕੇ, ਇਹੋ ਜਿਹੇ ਵਿਚਾਰਾਂ ਨੂੰ ਮੱਦੇ ਨਜ਼ਰ ਰੱਖਦਿਆਂ ਹੋਇਆਂ ਇਉਂ ਉਚਾਰਨ ਕਰਦਾ ਹੈ।

*ਧਾਰਨਾ:-*

*ਜੇ ਮੈਂ ਚੱਲਦਾ ਤਾਂ ਭਿੱਜਦੀ ਹੈ ਕੰਬਲੀ, ਜੇ ਮੈਂ ਚੱਲਦਾ*
*ਜੇ ਮੈਂ ਚੱਲਦਾ ਤਾਂ ਭਿੱਜਦੀ ਹੈ ਕੰਬਲੀ, ਰਹਿੰਦਾ ਨੇਹੁ ਟੁੱਟਦਾ*
*ਮੇਰਾ, ਮੇਰਾ, ਰਹਿੰਦਾ ਨੇਹੁ ਟੁੱਟਦਾ ਜੇ ਮੈਂ ਚੱਲਦਾ*

*ਅੰਤਰਾ:-*

*ਜੇ ਮੈਂ ਚੱਲਦਾ ਤਾਂ ਭਿੱਜਦੀ ਹੈ ਕੰਬਲੀ, ਜੇ ਮੈਂ ਚੱਲਦਾ* ...੨

[੧] (ਸਲੋਕ ਫਰੀਦ ਜੀ - ੧੩੭੯)

ਹਾਂ, ਇਹੋ ਜਿਹੇ ਆਪਣੇ ਮਨ ਦੇ ਨਾਲ ਹੀ ਵਿਚਾਰ ਕਰ ਰਿਹਾ ਹੈ, ਕਸ਼ਮਕਸ਼ ਕਰ ਰਿਹਾ ਹੈ। ਸਵੇਰ ਦਾ ਵਕਤ, ਅੰਮ੍ਰਿਤ ਵੇਲਾ: ਉਸਨੂੰ ਬੜਾ ਵਡਿਆਇਆ।

ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥[1]

ਅੰਮ੍ਰਿਤ ਵੇਲੇ ਨੂੰ ਬਹੁਤਾ ਵਡਿਆਇਆ ਹੈ।

ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥
ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥[2]

ਅੰਮ੍ਰਿਤ ਵੇਲੇ ਦੀ ਬੜੀ ਸਿਫ਼ਤ ਕੀਤੀ ਹੈ। ਅੱਠਾਂ ਪਹਿਰਾਂ ਵਿੱਚੋਂ ਉਹ ਪਹਿਰ, ਜਿਹੜਾ ਅੰਮ੍ਰਿਤ ਵੇਲਾ, ਬ੍ਰਹਮ ਮਹੂਰਤ; ਉਸਨੂੰ ਸਭ ਮਤ ਮਤਾਂਤਰਾ ਵਾਲਿਆਂ ਨੇ ਵਡਿਆਇਆ ਹੈ। ਭਜਨ ਬੰਦਗੀ ਦੇ ਵਾਸਤੇ ਖ਼ਾਸ ਕਰ ਅੱਛਾ ਸਮਾਂ ਹੈ। ਸੋ ਇਉਂ, ਉਸ ਵੇਲੇ ਪਰ ਆਲਸ ਪ੍ਰਧਾਨ ਹੁੰਦੀ ਹੈ।

ਇਕ ਦਫ਼ਾ ਦਾ ਜ਼ਿਕਰ, ਜਦੋਂ ਕਲਿਯੁਗ ਗੁਰੂ ਬਾਬਾ ਜੀ ਨੂੰ ਮਿਲਦਾ ਹੈ, ਵਾਰਤਾਲਾਪ ਹੋਈ। ਉਸ ਦੇ ਪਾਸ ਇੱਕ ਜੁੱਲੜ ਦੇਖਿਆ ਮਰਦਾਨੇ ਨੇ, ਜਿਸ ਦੇ ਵਿੱਚ ਬਹੁਤ ਸਾਰੀਆਂ ਗਲ਼ੀਆਂ ਹਨ। ਪੁੱਛਣ ਲੱਗਾ ਮਰਦਾਨਾ, “ਐ ਕਲਿਯੁਗ! ਐਹ ਕੀ ਚੀਜ਼ ਤੇਰੇ ਪਾਸ, ਐਹ ਜੁੱਲੜ ਕੈਹਾ ਹੈ।”

ਉਹ ਕਹਿੰਦਾ, “ਇਹ ਆਲਸ ਦਾ ਜੁੱਲੜ ਹੈ।”

“ਇਹਦਾ ਕੀ ਮਤਲਬ?”

“ਏਹ ਜੁੱਲੜ ਮੈਂ ਅੰਮ੍ਰਿਤ ਵੇਲੇ; ਜਿਹੜਾ ਅੱਠਾਂ ਪਹਿਰਾਂ ਵਿੱਚੋ ਸ੍ਰੇਸ਼ਟ ਪਹਿਰ ਹੈ, ਬ੍ਰਹਮ ਮਹੂਰਤ; ਉਸ ਮੌਕੇ ਸਭ ਦੁਨੀਆਂ ਦੇ ਉੱਪਰ ਸੁੱਟ ਦਿੰਦਾ ਹਾਂ, ਤਾਂ ਕਿ ਕੋਈ ਉੱਠ ਨਾ ਸਕੇ। ਉੱਠ ਕੇ ਕੋਈ ਪਰਮੇਸ਼ਰ ਦਾ ਭਜਨ ਨਾ ਕਰ ਸਕੇ। ਇਸ ਵਾਸਤੇ ਮੈਂ ਇਹ ਸਭ ਲੋਗਾਂ ਤੇ ਆਲਸ ਪਾ ਦਿੰਦਾ ਹਾਂ। ਦੇਖੋ! ਉਹ ਵੇਲਾ ਸਾਧਸੰਗਤ! ਜ਼ਿਆਦਾ ਆਲਸ ਦਾ ਹੋਇਆ ਕਰਦਾ ਹੈ। ਹੋਰ ਵਕਤਾਂ ਨਾਲੋਂ ਉਸ ਵੇਲੇ ਆਲਸ ਜ਼ਿਆਦਾ ਪ੍ਰਧਾਨ ਹੋਇਆ ਕਰਦੀ ਹੈ। “ਇਸ ਕਰਕੇ ਮੈਂ ਉਸ ਵੇਲੇ ਇਹ ਜੁੱਲੜ ਸਭ ਲੋਕਾਂ ਤੇ ਸਿੱਟ ਦਿੰਦਾ ਹਾਂ।”

ਫਿਰ ਪੁੱਛਣ ਲੱਗਾ ਮਰਦਾਨਾ, “ਇਹ ਮੋਰੀਆਂ ਕਿਨ੍ਹਾਂ ਨੇ ਕਰ ਦਿੱਤੀਆਂ? ਇਹ ਗਲ਼ੀਆ ਕੀਹਨੇ ਕਰ ਦਿੱਤੀਆਂ ਇਹਦੇ ਵਿੱਚ?” ਕਲਯੁਗ ਕਹਿਣ ਲੱਗਾ, “ਗਲ਼ੀਆਂ ਉਨ੍ਹਾਂ ਨੇ ਕਰ ਦਿੱਤੀਆਂ, ਜਿਹੜੇ ਉਸ ਵੇਲੇ ਉੱਠ ਕੇ, ਇਸ਼ਨਾਨ ਆਦਿ ਕਰਕੇ ਪ੍ਰਭੂ ਦੇ ਭਜਨ ਵਿੱਚ ਜੁੜਦੇ ਹਨ। ਉਨ੍ਹਾਂ ਤੇ ਮੇਰਾ ਬਲ ਨਹੀਂ ਪੈਂਦਾ। ਇਹ ਗਲ਼ੀਆਂ ਉਨ੍ਹਾਂ ਨੇ ਕਰ ਦਿੱਤੀਆਂ।”

ਸਾਧਸੰਗਤ! ਉਸ ਵੇਲੇ ਉੱਠ ਕੇ, ਜਿਹੜੇ ਇਸ਼ਨਾਨ ਆਦਿ ਕਰਕੇ ਪ੍ਰਭੂ ਦੇ ਧਿਆਨ ਵਿੱਚ ਜੁੜਦੇ ਹਨ, ਉਨ੍ਹਾਂ ਦੀ ਵੱਡੀ ਬਹੁਤ ਸਿਫ਼ਤ ਕੀਤੀ ਹੈ।

ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥[3]

ਇਉਂ ਦੱਸਿਆ ਹੈ।

ਇਕ ਦਫਾ ਦਾ ਜ਼ਿਕਰ ਇੱਕ ਕੋਈ ਰੋਜ਼ ਦਾ ਨਿਤਨੇਮੀ, ਰੋਜ਼ ਇਸ਼ਨਾਨ ਆਦਿ ਕਰਕੇ ਪਰਮੇਸ਼ਰ ਦਾ ਭਜਨ ਕਰਿਆ ਕਰਦਾ ਸੀ। ਕਿਤਨੇ ਸਾਲਾਂ ਦਾ ਨੇਮ ਉਸ ਦਾ ਇਸੇ ਤਰ੍ਹਾਂ ਚਲਿਆ ਆ ਰਿਹਾ ਸੀ। ਸਰਦੀ ਦਾ ਮੌਸਮ ਆ ਗਿਆ। ਕਈ ਦਿਨ ਦੀ ਝੜੀ ਲੱਗੀ ਗਈ। ਝੜੀ ਦੇ ਲੱਗਣ ਕਰਕੇ ਜਦੋਂ ਵੇਲਾ

---

[1] (ਜਪੁ - ੨)
[2] (ਵਾਰ ਮਾਝ ਕੀ: ਸਲੋਕ ਮਃ ੨ - ੧੪੬)
[3] (ਸੂਹੀ ਮਹਲਾ ੪ - ੭੩੪)

ਹੋਇਆ ਉੱਠਣ ਦਾ: ਜਾਗ ਤਾਂ ਖੁਦ-ਬ-ਖੁਦ ਆ ਹੀ ਜਾਇਆ ਕਰਦੀ ਹੈ। ਸੋ, ਉਸ ਵੇਲੇ ਅੰਦਰੋਂ; ਦੋ ਮਨ ਹਨ, ਇੱਕ ਚੰਗਾ ਹੈ, ਇੱਕ ਮਾੜਾ ਹੈ। ਚੰਗਾ ਮਨ ਚੰਗੇ ਪਾਸੇ ਪ੍ਰੇਰਦਾ ਹੈ, ਮਾੜਾ ਮਨ ਮਾੜੇ ਪਾਸੇ ਪ੍ਰੇਰਦਾ ਹੈ। ਦੋਨਾਂ ਦਾ ਝਗੜਾ ਹੋ ਰਿਹਾ ਹੈ, ਅੰਦਰ। ਸੋ, ਉਸ ਮੌਕੇ ਅੰਦਰੋਂ ਜਿਹੜਾ ਮਾੜਾ ਮਨ ਸੀ ਕਹਿਣ ਲੱਗਾ 'ਮੀਂਹ ਪੈਂਦਾ ਹੈ ਬਾਹਰ। ਇਤਨੀ ਸਰਦੀ ਹੈ। ਸਰਦੀ ਦਾ ਮੌਸਮ ਹੈ। ਥੋੜਾ ਜਿਹਾ ਮੀਂਹ ਤਾਂ ਹਟ ਲੈਣਾਂ ਚਾਹੀਦਾ ਹੈ। ਫਿਰ ਇਸ਼ਨਾਨ ਕਰਾਂਗੇ। ਕਿਉਂਕਿ ਬਾਹਰ ਇਸ਼ਨਾਨ ਕਰਨਾ ਹੈ।' ਸੋ, ਇਹ ਗੱਲ ਉਸ ਮਨ ਨੇ ਕਹੀ। ਦੂਜੇ ਚੰਗੇ ਮਨ ਨੇ ਮੰਨ ਲਈ, ਬਈ ਚਲੋ ਬਾਰਸ਼ ਹਟ ਜਾਣ ਦੇਣੀ ਚਾਹੀਦੀ ਹੈ। ਸੋ, ਚੁੱਪ ਕਰਕੇ ਪੈ ਗਿਆ ਉਸ ਵੇਲੇ। ਨੀਂਦ ਜਦੋਂ ਆਉਂਦੀ ਹੈ, ਕਾਫੀ ਸਮਾਂ ਗੁਜ਼ਰ ਜਾਂਦਾ ਹੈ। ਦਿਨ ਚੜ੍ਹ ਗਿਆ। ਬੜਾ ਚਿੱਤ ਨੂੰ ਖੇਦ ਹੋਇਆ। ਅਮਲੀ ਪੁਰਸ਼ ਨੂੰ ਅਮਲ ਨਾ ਮਿਲੇ, ਕਿੰਨਾ ਦੁੱਖ ਹੁੰਦਾ ਹੈ। ਰੋਜ਼ ਦੇ ਨਿਯਮ ਕਰਨ ਵਾਲੇ ਤੇ ਕਿਸੇ ਕਾਰਣ ਤੇ ਨਿਯਮ ਨਾ ਹੋਵੇ, ਉਹਦੇ ਮਨ ਨੂੰ ਕਿਤਨਾ ਕੁ ਕਸ਼ਟ ਹੁੰਦਾ ਹੈ, ਐਹ ਲਾਜ਼ਮੀ ਚੀਜ਼ ਹੈ। ਇਸ ਕਰਕੇ ਇਉਂ, ਇਉਂ ਬੜਾ ਦੁੱਖ ਹੈ ਬਈ ਅੱਜ ਮਨ ਨੇ ਬੜਾ ਧੋਖਾ ਦਿੱਤਾ, ਅੱਛਾ ਕੱਲ੍ਹ ਸਹੀ। ਉਹ ਤਾਂ ਵਕਤ ਲੰਘ ਹੀ ਗਿਆ। ਦੂਜਾ ਦਿਨ ਫਿਰ ਆਇਆ। ਝੜੀ ਲਗਾਤਾਰ ਮੁਤਬਾਤਰ; ਸਿਆਲ ਦੀ ਝੜੀ ਕਈ ਦਿਨ ਲੱਗੀ ਚਲੀ ਜਾ ਰਹੀ ਹੈ; ਫਿਰ ਵੇਲੇ ਸਿਰ ਜਾਗ ਆਈ। ਅੰਦਰੋਂ ਆਵਾਜ਼ ਆਈ ਬਈ ਬਾਰਸ਼ ਹਟ ਜਾਣੀ ਚਾਹੀਦੀ ਹੈ। ਬਾਰਸ਼ ਪੈ ਰਹੀ ਹੈ। ਬਾਰਸ਼ ਹਟ ਜਾਏ ਫਿਰ ਇਸ਼ਨਾਨ ਕਰਦੇ ਹਾਂ। ਦੂਜਾ ਇੱਕ ਮਨ ਜਿਹੜਾ ਚੰਗਾ ਸੀ, ਉਹ ਵੀ ਹਾਮੀ ਭਰ ਗਿਆ। ਕਹਿਣ ਲੱਗਿਆ, 'ਅੱਛਾ ਠੀਕ ਹੈ, ਬਾਰਸ਼ ਹਟ ਜਾਏ, ਫਿਰ ਉੱਠਦੇ ਹਾਂ।' ਥੋੜਾ ਜਿਹਾ ਫਿਰ ਸੁਸਤੀ ਕੀਤੀ, ਫਿਰ ਦਿਨ ਚੜ੍ਹ ਗਿਆ। ਸਾਰਾ ਸਮਾਂ ਗੁਜ਼ਰ ਗਿਆ ਫੇਰ ਬੜਾ ਦੁੱਖ ਹੋਇਆ।

ਇਸੀ ਤਰ੍ਹਾਂ ਦੋ ਦਿਨ ਲੰਘਾ ਦਿਤੇ। ਝੜੀ ਮੁਤਬਾਤਰ ਚਲੀ ਜਾ ਰਹੀ ਹੈ। ਬਾਰਸ਼ ਨਹੀਂ ਬੰਦ ਹੋਈ। ਇਸੀ ਤਰ੍ਹਾਂ ਤੀਜਾ ਦਿਨ ਆਇਆ। ਜਦੋਂ ਉਸ ਵੇਲੇ ਜਾਗ ਆਈ ਤਾਂ ਅੰਦਰੋਂ ਮਨ ਨੇ ਫਿਰ ਕਿਹਾ 'ਮੀਂਹ ਪੈਂਦਾ ਹੈ। ਬੰਦ ਹੋ ਜਾਣ ਦੇਹ, ਫਿਰ ਉੱਠ ਕੇ ਇਸ਼ਨਾਨ ਕਰਾਂਗੇ।' ਦੋ ਦਿਨ ਤਾਂ ਇਸ ਨੇ ਖ਼ਰਾਬ ਕਰ ਦਿੱਤੇ ਸਨ ਨਾ! ਸੋ, ਉਸ ਮਨ ਤੇ ਗੁੱਸਾ ਆਇਆ। ਝੱਟ ਹੀ ਉੱਠ ਕੇ ਸਣੇ ਬਸਤਰ ਜਿਹੜਾ ਉੱਪਰ ਲਿਆ ਹੋਇਆ ਸੀ; ਬਾਹਰ ਛੱਪੜ ਸੀ ਠੰਢੇ ਪਾਣੀ ਦਾ; ਮੀਂਹ ਪੈਂਦੇ ਉਹਦੇ ਵਿੱਚ ਜਾ ਕੇ ਬਹਿ ਜਾਂਦੇ ਹਨ। ਦਿਨ ਚੜ੍ਹੇ ਤਾਂਈ ਉਸਨੂੰ ਪਾਲੇ ਮਾਰਿਆ। ਫਿਰ ਨਾਲੇ ਏਹ ਕਹਿੰਦੇ ਰਹੇ, 'ਦੇਖ! ਅੱਗੇ ਨੂੰ ਫੇਰ ਤੇ ਨਹੀਂ ਕਹਿੰਦਾ ਬਈ ਸੁਸਤੀ ਕਰੀਏ।'

ਸੋ ਇਉਂ, "ਜਿਹੜੇ ਐਹੋ ਜਿਹੇ ਹਠੀਏ ਪੁਰਸ਼ ਹਨ" ਕਲਯੁਗ ਕਹਿੰਦਾ "ਇਹੋ ਜਿਹੇ ਲੋਗਾਂ ਨੇ ਐਹ ਮੇਰੇ ਜੁੱਲੜ ਵਿੱਚ ਮੋਰੀਆਂ ਕਰ ਦਿੱਤੀਆਂ ਹਨ; ਗਲ਼ੀਆਂ ਕਰ ਦਿੱਤੀਆਂ। ਉਨ੍ਹਾਂ ਤੇ ਮੇਰਾ ਬਲ ਨਹੀਂ ਪੈਂਦਾ ਹੈ। ਨਹੀਂ ਤਮਾਮ ਦੁਨੀਆਂ ਨੂੰ ਆਲਸ ਦੇ ਜੁੱਲੜ ਦੇ ਵਿੱਚ ਸੁਸਤੀ ਦੇ ਅਧੀਨ ਕਰਕੇ ਮੈਂ ਪਰਮੇਸ਼ਰ ਤੋਂ ਬੇਮੁਖ ਕਰਕੇ ਨਰਕਾਂ ਨੂੰ ਲੈ ਜਾਣਾ ਹੈ।"

ਸੋ ਇਉਂ, ਸਾਧਸੰਗਤ! ਉਹ ਵੇਲਾ ਇਹੋ ਜਿਹਾ ਹੁੰਦਾ ਹੈ। ਫਰੀਦ ਆਪਣੇ ਮਨ ਦੇ ਨਾਲ ਕਸ਼ਮਕਸ਼ ਕਰ ਰਿਹਾ ਹੈ। ਕੀ ਕਹਿਦਾ ਹੈ?

ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੨੪॥[1]

[1] (ਸਲੋਕ ਫਰੀਦ ਜੀ - ੧੩੭੯)

ਜੇ ਕਿਸੀ ਤਰੀਕੇ ਸਿਰ ਇਸ਼ਨਾਨ ਵਗ਼ੈਰਾ ਕਰਨ ਦਾ ਉੱਦਮ ਕੀਤਾ ਜਾਂਦਾ ਹੈ; ਬੜੀ ਖੇਚਲ, ਬੜਾ ਕਸ਼ਟ ਹੁੰਦਾ ਹੈ। ਜੇ ਨਹੀਂ; ਤਾਂ ਇਤਨੀ ਦੇਰ ਦੀ ਘਾਲਨਾ ਸੇਵਾ ਦੇ ਵਿੱਚ ਵਿਘਨ ਪੈਂਦਾ ਹੈ। ਇਮਤਿਹਾਨ ਦੇ ਵਿੱਚ ਇੱਕ ਸਵਾਲ ਵੀ ਭੁੱਲ ਜਾਏ ਬੱਚਾ, ਕਿਤਨਾ ਉਸਨੂੰ ਨੁਕਸਾਨ ਪਹੁੰਚਦਾ ਹੈ। ਇਸੀ ਤਰ੍ਹਾਂ ਹੀ ਫਰੀਦ ਨੇ ਸੋਚਿਆ ਬਈ ਐਸਾ ਨਹੀਂ ਚਾਹੀਦਾ। ਅਖ਼ੀਰ ਮਨ ਦੇ ਅੰਦਰ ਫੈਸਲਾ ਕਰਕੇ ਬਈ ਦੇਖੀ ਜਾਊ, ਸਿਰ ਤੇ ਪਰੇ; ਪ੍ਰੇਮ ਜਿਹੜਾ ਹੈ, ਸਿਰੋਂ ਪਰੇ ਹੋ ਕੇ ਨਿਭਿਆ ਕਰਦਾ ਹੈ।

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥੨੦॥[੧]

ਇਉਂ ਵੀਚਾਰ ਕਰਦਿਆਂ ਹੋਇਆ ਫਿਰ ਇਉਂ ਆਪਣੇ ਮਨ ਨੂੰ ਦ੍ਰਿੜ੍ਹਤਾ ਦੇ ਘਰ ਵਿੱਚ ਲਿਆਂਦਾ।

*ਧਾਰਨਾ:–*

*ਮੇਰੀ ਟੁੱਟੇ ਨਾ ਪ੍ਰੇਮ ਵਾਲੀ ਡੋਰੀ, ਭਿੱਜ ਜਾਵੇ ਭਾਵੇਂ ਕੰਬਲੀ ...੨*

*ਅੰਤਰਾ:–*

*ਪਿਆਰੇ ਜੀ! ਭਿੱਜ ਜਾਵੇ ਭਾਵੇ ਕੰਬਲੀ ...੨*

ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥[੨]

ਇਉਂ ਕਹਿੰਦੇ ਹੋਏ, ਕੰਬਲੀ ਦਾ ਝੁੰਬ ਮਾਰ ਕੇ; ਸ਼ਹਿਰ ਨਾਲ ਹੀ ਸੀ; ਉੱਧਰ ਨੂੰ ਚੱਲ ਪੈਂਦੇ ਹਨ। ਕਿਸ ਵਾਸਤੇ? ਸ਼ਹਿਰ ਵਿੱਚੋਂ ਕੋਈ ਅੱਗ ਦਾ ਚੰਗਿਆੜਾ ਮਿਲ ਜਾਏ। ਉਸਨੂੰ ਲਿਆ ਕੇ ਜਲ ਗ਼ਰਮ ਕੀਤਾ ਜਾਏ, ਰੋਜ਼ ਦੇ ਨਿਯਮ ਦੇ ਵਿੱਚ ਸਫ਼ਲਤਾ ਹੋਵੇ। ਇਉਂ ਸ਼ਹਿਰ ਨੂੰ ਤੁਰੇ ਜਾਂਦੇ ਹੈ। ਭਲਾ ਅੰਮ੍ਰਿਤ ਵੇਲਾ, ਸਰਦੀ ਦਾ ਮੌਸਮ, ਮੀਂਹ ਪੈਂਦਾ ਹੋਵੇ, ਕੌਣ ਜਾਗੇ? ਯਾਂ ਕੋਈ ਦੁਖੀਆ, ਬੀਮਾਰ ਜਾਂ ਕੋਈ ਪ੍ਰਮੇਸ਼ਰ ਦਾ ਪਿਆਰਾ। ਸੁੰਨਸਾਨ ਹੈ ਸ਼ਹਿਰ ਵਿੱਚ।

ਅਖ਼ੀਰ ਫਿਰਦਿਆਂ ਫਿਰਦਿਆਂ ਇੱਕ ਚੁਬਾਰੇ ਵਿੱਚ ਕੁਛ ਰੋਸ਼ਨੀ ਨਜ਼ਰ ਆਈ। ਉਹ ਇੱਕ ਵੇਸਵਾ ਦਾ ਮਕਾਨ ਸੀ। ਆਵਾਜ਼ ਦਿੱਤੀ ਹੇਠੋਂ। ਉੱਪਰੋਂ ਆਵਾਜ਼ ਆਈ, "ਉੱਪਰ ਆ ਤੂੰ ਕੌਣ ਹੈ? ਕੀ ਮਤਲਬ ਹੈ ਤੇਰਾ?" ਫਰੀਦ ਉੱਪਰ ਚੜ੍ਹ ਗਿਆ ਪੌੜੀਆਂ ਥਾਈਂ। ਉਹ ਪੁੱਛਣ ਲੱਗੀ, "ਤੂੰ ਕੌਣ ਹੈ? ਤੇਰਾ ਕੀ ਮਤਲਬ ਹੈ? ਇਹੋ ਜਿਹੇ ਸਖ਼ਤ ਸਰਦੀ ਦੇ ਮੌਸਮ ਵਿੱਚ ਔਰ ਬਾਰਸ਼ ਪੈਂਦੀ ਵਿੱਚ ਫਿਰ ਰਿਹਾ ਹੈਂ।" ਉਹ ਕਹਿਣ ਲੱਗਾ, "ਮਾਤਾ! ਫਿਰਦਾ ਕੀ ਹਾਂ, ਬੜਾ ਕਸ਼ਟ ਹੈ ਬੜਾ ਦੁੱਖ ਹੈ। ਮੇਰੇ ਨਿਯਮ ਵਿੱਚ ਭੰਗਣਾ ਪੈਂਦੀ ਹੈ। ਮੈਂ ਅੱਗ ਢੂੰਢਦਾ ਫਿਰਦਾ ਹਾਂ, ਜੇ ਕਿਤੇ ਮਿਲ ਜਾਏ ਕੋਈ ਚੰਗਿਆੜਾ।?"

ਸੋ, ਅੱਗੋਂ ਉਸ ਨੇ ਕਿਹਾ, "ਅੱਗ ਤਾਂ ਮਿਲ ਜਾਏਗੀ ਫਰੀਦਾ! ਪਰ ਮਹਿੰਗੀ ਮਿਲੇਗੀ"

"ਕਿੰਨੀ ਕੁ ਮਹਿੰਗੀ?" "ਅਗਰ ਅੱਗ ਲਿਜਾਣੀ ਹੈ ਤਾਂ ਅੱਖ ਦੀ ਡੇਲੀ ਕੱਢ ਕੇ ਦੇ ਜਾ, ਉਤਨੀ ਕੁ ਮਿਲ ਜਾਊਗੀ। ਐਦੋਂ ਸਸਤੀ ਨਹੀਂ।"

---

[੧] (ਸਲੋਕ ਮਹਲਾ ੧ - ੧੪੧੨)

[੨] (ਸਲੋਕ ਫਰੀਦ ਜੀ - ੧੩੭੯)

ਇਹ ਗੱਲ ਸੁਣ ਕੇ ਬਹੁਤ ਖ਼ੁਸ਼ ਹੋਇਆ। ਕਹਿਣ ਲੱਗਾ, "ਇਹ ਤਾਂ ਕੁਛ ਵੀ ਨਹੀਂ। ਮੁਸ਼ਕਲ ਗੱਲ ਨਹੀਂ। ਜੇਕਰ ਇਸ ਦੇ ਬਦਲੇ ਸਿਰ ਮੰਗ ਲਿਆ ਜਾਂਦਾ, ਫਿਰ ਵੀ ਕਿਹੜਾ ਬਹੁਤਾ ਮਹਿੰਗਾ ਸੀ? ਕਿਉਂਕਿ ਸਰੀਰ ਅਸੱਤ ਵਸਤੂ; ਨਾ ਰਹਿਣ ਵਾਲੀ ਵਸਤੂ ਹੈ। ਰੱਬ ਪ੍ਰਮੇਸ਼ਰ ਸਦੀਵੀ ਸੱਤ ਵਸਤੂ ਹੈ, ਜਿਸਦਾ ਕਦੇ ਵੀ ਨਾਸ਼ ਨਹੀਂ ਹੁੰਦਾ। ਉਸਨੇ ਮਿਲਣਾ ਹੈ, ਉਸ ਦੀ ਹੋਣੀ ਹੈ ਪ੍ਰਾਪਤੀ। ਇਹ ਸਰੀਰ ਚਲਿਆ ਜਾਵੇ, ਜੇ ਇਹ ਸਰੀਰ ਲੱਗ ਜਾਵੇ; ਫਿਰ ਵੀ ਜੇ ਰੱਬ ਪ੍ਰਾਪਤ ਹੋ ਜਾਵੇ, ਫਿਰ ਵੀ ਸਸਤਾ ਸੌਦਾ ਹੈ। ਤਾਂ ਤੇ ਇਹ ਤਾਂ ਕੁਛ ਵੀ ਗੱਲ ਨਹੀਂ ਹੈ।" ਕਹਿਣ ਲੱਗਾ, "ਮਾਤਾ! ਲੈ ਅੱਖ ਦੀ ਡੇਲੀ ਕੱਢ ਲੈ ਤੇ ਇਤਨੀ ਅੱਗ ਦੇ ਦੇਹ।" ਉਹ ਕਹਿੰਦੀ, "ਆਪਣੇ ਆਪ ਕੱਢ।" ਫਰੀਦ ਨੇ ਚਾਕੂ ਲੈ ਕੇ ਅੱਖ ਦੀ ਡੇਲੀ ਕੱਢ ਕੇ ਮੂਹਰੇ ਰੱਖ ਦਿੱਤੀ। ਅੱਖ ਤੇ ਪੱਟੀ ਬੰਨ੍ਹ ਲਈ। ਅੱਗ ਦਾ ਚੰਗਿਆੜਾ ਮਿਲ ਗਿਆ। ਬੜੀਆਂ ਮੁਸ਼ਕਲਾਂ ਨਾਲ ਲਿਆਂਦਾ ਗਿਆ। ਬੜੇ ਯਤਨਾਂ ਨਾਲ ਅੱਗ ਵਗ਼ੈਰਾ ਮਚਾ ਕੇ ਜਲ ਗ਼ਰਮ ਕੀਤਾ। ਦਿਨ ਚੜ੍ਹ ਗਿਆ। ਇਸ਼ਨਾਨ ਕਰਵਾਇਆ ਆਪਣੇ ਮੁਰਸ਼ਦ ਦਾ, ਗੁਰੂ ਦਾ। ਇਸ਼ਨਾਲ ਕਰਵਾ ਕੇ ਆਸਣ ਤੇ ਉਹ ਸਜ ਗਏ, ਸਮਾਧਿਸ਼ਟ ਹੋ ਜਾਂਦੇ ਹੈ।

ਕਾਫੀ ਦੇਰ ਤੱਕ ਸਮਾਧੀ ਵਿੱਚ ਲੀਨ ਰਹੇ। ਦਿਨ ਚੜ੍ਹੇ ਫਰੀਦ ਨੂੰ ਆਵਾਜ਼ ਦਿੱਤੀ ਗਈ, ਅੱਜ ਉਸਦੀ ਇਹੋ ਜਿਹੀ ਘਾਲਣਾ ਤੇ ਅਤਿਅੰਤ ਪ੍ਰਸੰਨਤਾ ਹੋਈ। ਬੁਲਾਇਆ ਫਰੀਦ ਨੂੰ, "ਫਰੀਦ! ਉਰੇ ਆ! ਅੱਖ ਤੇ ਪੱਟੀ ਬੰਨੀ ਹੈ, ਕੀ ਕਾਰਨ ਹੈ?" ਕਹਿਣ ਲੱਗਾ, "ਜੀ! ਆਈ ਹੈ, ਯਾਨਿ ਦੁਖਣੀ ਆਈ ਹੈ ਅੱਖ।"

"ਚੰਗਾ! ਖੋਲ ਦਿਉ ਜੇ ਆਈ ਹੈ, ਪਹਿਲੀ ਅੱਖ ਨਾਲੋਂ ਛੋਟੀ ਆਈ ਹੈ।" ਅੱਖ ਵੀ ਸਾਬਤ ਹੋ ਜਾਂਦੀ ਹੈ। ਪਹਿਲੀ ਨਾਲੋਂ ਕੁਛ ਛੋਟੀ ਔਰ ਉਹ ਪ੍ਰਮਾਤਮਾ ਦੀ ਜੋਤ, ਰੱਬ ਦੀ ਜੋਤ; ਜਿਸਦੇ ਵਾਸਤੇ ਪਹਿਲੇ ਛੱਤੀ ਸਾਲ ਕਠਿਨ ਤਪੱਸਿਆ ਕੀਤੀ, ਕਿਤੇ ਝਲਕਾ ਵੀ ਨਹੀਂ ਸੀ ਵੱਜਿਆ। ਅੱਜ ਉਹ ਪੂਰੀ ਜੋਤ ਪ੍ਰਕਾਸ਼ ਕਰ ਆਈ। ਅੰਤਰ ਆਤਮੇ ਸਾਖਿਅਤ ਹੋ ਗਿਆ। ਪ੍ਰਮਾਤਮਾ ਦਾ ਮਿਲਾਪ ਹੋ ਗਿਆ। ਜਨਮ ਦੀ ਸਫ਼ਲਤਾ ਹੋ ਗਈ। ਜਿਹਦੇ ਵਾਸਤੇ ਇਤਨੀਆਂ ਘਾਲਣਾ ਘਾਲੀਆਂ ਸਨ, ਜਿਸ ਤੋਂ ਉੱਪਰ ਕੁਛ ਵੀ ਨਹੀਂ, ਉਹ ਪਰਮ ਪਦਵੀ; ਜਿਸ ਨੂੰ ਪਾ ਕੇ ਸਵਰਗ ਦੇ ਰਾਜ ਵੀ ਤੁੱਛ ਗੰਦ-ਗ਼ਲੀਜ਼ਦ ਦੀ ਨਿਆਈਂ ਪ੍ਰਤੀਤ ਹੁੰਦੇ ਹਨ; ਉਹ ਅਵਸਥਾ ਪ੍ਰਾਪਤ ਹੋ ਗਈ। ਫਰੀਦ ਨਿਹਾਲ ਹੋ ਗਿਆ।

ਯਾਨਿ, ਸੇਵਾ ਨੂੰ ਮੇਵਾ ਸੇਵਾ ਨੂੰ ਫ਼ਲ ਲੱਗਿਆ। ਕੋਈ ਕੰਮ ਕੀਤਾ ਜਾਵੇ, ਕੁਛ ਦੇਰ ਦੇ ਸੇਵਨ ਨਾਲ ਉਹ ਫ਼ਲ ਦਿਆ ਕਰਦਾ ਹੈ। ਪਹਿਲੇ ਦਿਨ ਹੀ ਉਸਦਾ ਫ਼ਲ ਨਹੀਂ ਹੋਇਆ ਕਰਦਾ। ਕੁਛ ਦੇਰ ਦੀ ਸੇਵਾ ਹਮੇਸ਼ਾ ਫਲਦਾਇਕ ਹੋਇਆ ਕਰਦੀ ਹੈ। ਅੱਜ ਪਹਿਲੇ ਦਿਨ ਹੀ ਬੱਚੇ ਨੂੰ ਸਕੂਲੇ ਪਾਈਏ, ਪਹਿਲੇ ਦਿਨ ਹੀ ਗਰੈਜੂਏਟ (Graduate) ਨਹੀਂ ਹੋ ਜਾਂਦਾ ਹੈ। ਗਰੈਜੂਏਟ (Graduate) ਹੋਣ ਵਾਸਤੇ ਚੋਦਾਂ ਸਾਲ ਲੱਗਦੇ ਹੈ। ਇਸੀ ਤਰ੍ਹਾਂ, ਕੋਈ ਕੰਮ ਕਰਨਾ ਹੋਵੇ ਵਕਤ ਲੈਂਦਾ ਹੈ। ਮਿਹਨਤ ਚਾਹੁੰਦਾ ਹੈ, ਖੇਚਲ ਹੁੰਦੀ ਹੈ। ਮੁਸਤਗ਼ਿਲ ਮਜ਼ਾਜੀ ਨਾਲ, ਪੱਕੇ ਇਰਾਦੇ ਨਾਲ ਕੰਮ ਕਰਨਾ ਪੈਂਦਾ ਹੈ। ਸੋ, ਇਹ ਸਭ ਤੋਂ ਵੱਡਾ ਕੰਮ, ਜਿਸਨੂੰ ਪਾ ਕੇ ਕੁਛ ਵੀ ਪਾਉਣ ਦੀ ਇੱਛਾ ਨਹੀਂ ਰਹਿ ਜਾਂਦੀ; ਜਿਸਦੇ ਪ੍ਰਾਪਤ ਹੋਇਆਂ ਸਭ ਕੁਛ ਹੀ ਮਿਲ ਜਾਂਦਾ ਹੈ; ਜਿਸਦੇ ਪ੍ਰਾਪਤ ਹੋਇਆਂ ਸਾਰੀਆਂ ਖ਼ਾਹਿਸ਼ਾਤ ਖ਼ਤਮ ਹੋ ਜਾਂਦੀਆਂ ਹਨ; ਬਾਦਸ਼ਾਹਾਂ ਦਾ ਬਾਦਸ਼ਾਹ ਬਣ ਜਾਂਦਾ ਹੈ; ਉਹ ਵਸਤੂ ਦੇ ਵਾਸਤੇ ਕਿਉਂ ਨਾ ਘਾਲਣਾ ਕਰਨੀ ਪਵੇ? ਪਰ ਜੁਗਤੀ ਨਾਲ, ਤਰੀਕੇ ਸਿਰ ਹੋਵੇ। ਇਉਂ ਸੇਵਾ ਕਰਕੇ ਜਿਹੜੀ ਵਸਤੂ ਛੱਤੀ ਸਾਲ ਪ੍ਰਾਪਤ ਨਹੀਂ ਸੀ ਹੋਈ ਕਠਿਨ ਤਪੱਸਿਆ ਦੁਆਰਾ, ਫਰੀਦ ਨੂੰ ਬਾਰਾਂ ਸਾਲ ਦੀ ਸੇਵਾ ਵਿੱਚੋਂ ਉਹ੍ ਸੁਖੈਨ ਹੀ ਲੱਭ ਗਈ ਹੈ। ਅੱਜ ਫਰੀਦ ਨਿਹਾਲ ਹੋ ਜਾਂਦਾ ਹੈ।

*ਧਾਰਨਾ:–*

*ਭਵਜਲ ਤਰ ਜਾਈਦਾ, ਸਤਿਗੁਰ ਦੀ ਸੇਵਾ ਕਰਕੇ ...੨*

*ਅੰਤਰਾ:–*

*ਸਤਿਗੁਰ ਦੀ ਸੇਵਾ ਕਰਕੇ ...੨*

ਇਉਂ ਸਾਧ ਸੰਗਤ ਸੇਵਾ: ਤਪੱਸਿਆ ਨਾਲੋਂ ਵਿਸੇਸ਼ ਫ਼ਲ ਰੱਖਦੀ ਹੈ।

ਬਾਬਾ ਅਮਰ ਦਾਸ ਮਹਾਰਾਜ ਜੀ ਨੇ ਸੋਚਿਆ ਬਈ ਪਹਿਲੇ ਸਮਿਆਂ ਦੇ ਲੋਕੀਂ ਤਪੱਸਿਆਵਾਂ ਕਰਿਆ ਕਰਦੇ ਸਨ। ਪਰ ਐਹ ਸਮੇਂ ਦੇ ਵਿੱਚ ਗੁਰੂ ਜੀ ਨੇ ਸੇਵਾ ਨੂੰ ਮਹਾਨਤਾ ਦਿੱਤੀ; ਮਨ ਕਰਕੇ ਭਜਨ ਕਰਨਾ ਹੈ, ਸਰੀਰ ਕਰਕੇ ਸੇਵਾ ਕਰਕੇ ਇਸ ਨੂੰ ਸਫ਼ਲਾ ਕਰੀਏ। ਆਪ ਜੀ ਨੇ ਸੇਵਾ ਦਾ ਇਰਾਦਾ ਪੱਕਾ ਕੀਤਾ। ਸੇਵਾ ਕਿਸ ਕਿਸਮ ਦੀ? ਸਾਧ ਸੰਗਤ ਦੇ ਜੂਠੇ ਭਾਂਡੇ ਮਾਂਜਣੇ, ਜਲ ਢੋਣਾ, ਝਾੜੂ ਦੇਣੇ, ਜੁੱਤੇ ਝਾੜਨੇ; ਹੋਰ ਕਈ ਕਿਸਮ ਦੀ ਸੇਵਾ, ਜਿਹੜੀ ਵੀ ਮਿਲ ਜਾਏ। ਸੋ, ਇਹੋ ਜਿਹੀ ਸੇਵਾ ਆਰੰਭ ਕਰ ਦਿੱਤੀ। ਇਸ ਤੋਂ ਇਲਾਵਾ ਆਪਣੇ ਸ਼ੌਕ ਵਿੱਚ ਆ ਕੇ ਇੱਕ ਹੋਰ ਸੇਵਾ ਆਰੰਭੀ, ਸਾਹਿਬ ਗੁਰੂ ਅੰਗਦ ਦੇਵ ਮਹਾਰਾਜ ਜੀ ਦੀ।

ਆਪ ਜੀ ਅੰਮ੍ਰਿਤ ਵੇਲੇ ਪਹਿਰ ਸਵਾ ਪਹਿਰ ਰਾਤ ਰਹਿੰਦਿਆਂ ਇਸ਼ਨਾਨ ਸੋਧ ਕੇ ਸਮਾਧਿਸ਼ਟ ਹੁੰਦੇ ਸਨ। ਸੋ, ਉਨ੍ਹਾਂ ਦੇ ਇਸ਼ਨਾਨ ਵਾਸਤੇ: ਖਡੂਰ ਤੋਂ ਗੋਇੰਦਵਾਲ ਚਾਰ ਕੋਹ ਦੇ ਫਾਸਲੇ ਤੇ ਹੈ। ਰਾਤ ਦੇ ਸਤਿਸੰਗ ਤੋਂ ਬਾਅਦ, ਤਕਰੀਬਨ ਪਹਿਰ ਸਵਾ ਪਹਿਰ ਰਾਤ ਗ਼ੁਜ਼ਰੀ ਤੋਂ ਬਾਅਦ ਆਪ ਜੀ ਨੇ ਗਾਗਰ ਉਠਾਉਣੀ ਔਰ ਦਰਿਆ ਬਿਆਸ ਵੱਲ ਨੂੰ ਚੱਲ ਪੈਣਾ। ਦੋ ਕੋਹ ਪੁੱਠ ਪੈਰੇ ਜਾਣਾ, ਗੁਰੂ ਅਦਬ ਨੂੰ ਮੱਦੇ ਨਜ਼ਰ ਰੱਖਿਦਿਆਂ। ਫਿਰ ਅਰਦਾਸ ਬੇਨਤੀ ਕਰਨੀ 'ਪ੍ਰਭੂ! ਗ਼ਰੀਬ ਨਿਵਾਜ਼! ਨਿਵਾਜ਼ ਖ਼ਿਮਾ ਕਰਨੀ, ਹਜ਼ੂਰ ਵੱਲ ਪਿੱਠ ਹੋ ਰਹੀ ਹੈ। ਬੇਅਦਬੀ ਹੋ ਰਹੀ ਹੈ।' ਫਿਰ ਦਰਿਆ ਬਿਆਸ ਵੱਲ ਮੂੰਹ ਕਰਨਾ। ਜਿੱਥੇ ਗੋਇੰਦਵਾਲ ਸਾਹਿਬ; ਉੱਥੋਂ ਦੀ ਦਰਿਆ ਵਗਦਾ; ਉੱਥੋਂ ਜਲ ਦੀ ਗਾਗਰ ਭਰ ਕੇ ਲੈ ਆਉਣੀ। ਉਸ ਜਲ ਦੇ ਨਾਲ ਵਕਤ ਸਿਰ ਪਹੁੰਚ ਕੇ ਇਸ਼ਨਾਨ ਕਰਵਾਉਣਾ। ਭਾਵੇਂ ਪਾਣੀ ਦਾ ਉੱਥੇ ਘਾਟਾ ਕੋਈ ਨਹੀਂ ਸੀ। ਤੇ ਦਰਿਆਵਾਂ ਦਾ ਪਾਣੀ ਜਿਹੜਾ ਹੁੰਦਾ ਹੈ, ਵੈਸੇ ਵੀ ਸਵੱਛ ਨਹੀਂ ਹੁੰਦਾ, ਸਾਫ਼ ਨਹੀਂ ਹੁੰਦਾ। ਪਰ ਇਹ ਸ਼ੌਕ ਦੀਆਂ ਗੱਲਾਂ ਸਾਧਸੰਗਤ! ਸੋ, ਇਹ ਸੇਵਾ ਆਰੰਭੀ ਆਪ ਜੀ ਨੇ, ਹੋਰ ਸੇਵਾ ਤੋਂ ਇਲਾਵਾ। ਇਸ ਸੇਵਾ ਦੇ ਵਾਸਤੇ ਇਉਂ ਕਮਰਕੱਸਾ ਕੀਤਾ।

*ਧਾਰਨਾ:–*

*ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ, ਸੇਵਾ ਕਰ ਕੇ ਮਾਣ ਪਾਈਦਾ ...੨*

*ਅੰਤਰਾ:–*

*ਮੇਰੇ ਪਿਆਰੇ! ਸੇਵਾ ਕਰ ਕੇ ਮਾਣ ਪਾਈਦਾ ...੨*

*ਵਾਹ ਵਾਹ! ਵਾਹ ਵਾਹ! ਸੇਵਾ ਕਰ ਕੇ ਮਾਣ ਪਾਈਦਾ ...੨*

ਇਉਂ ਸੇਵਾ ਦੀ ਮਹਾਨਤਾ ਇਸ ਸਮੇਂ ਵਿੱਚ ਵਿਸ਼ੇਸ਼ ਹੈ। ਹੁਣ ਕਿਉਂਕਿ ਸਮਾਂ ਨਹੀਂ ਇਜ਼ਾਜਤ ਦਿੰਦਾ, ਕੱਲ੍ਹ ਇੱਥੋਂ ਫਿਰ ਸ਼ੁਰੂ ਕੀਤਾ ਜਾਏਗਾ। ਗੁਰ ਉਸਤੋਤ੍ਰ ਪੜੋ।

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਨਾਨਕ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅੰਗਦ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਮਰਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਰਾਮਦਾਸ ਜੀ ਧੰਨ ਹੈ।

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਰਜਨ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਹਰਿਗੋਬਿੰਦ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਰਾਇ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਕ੍ਰਿਸ਼ਨ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਤੇਗ ਬਹਾਦਰ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗੋਬਿੰਦ ਸਿੰਘ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗ੍ਰੰਥ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਤੇਰਾ ਪੰਥ ਖਾਲਸਾ ਧੰਨ ਹੈ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨

ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਪਿਆਰਾ ਲੱਗੇਗਾ ਬੋਲ ਪਿਆਰਿਆ।
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਕਿਛ ਨਾ ਲੱਗੇਗਾ ਮੋਲ ਪਿਆਰਿਆ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨

# Nirban Kirtan Updesh - Hapur Series No. 10
# ਨਿਰਬਾਣ ਕੀਰਤਨ ਉਪਦੇਸ਼ – ਹਾਪੁੜ ਸੀਰੀਜ਼ ਨੰ: ੧੦

## (ਗੁਰੂ ਅਮਰਦਾਸ ਜੀ – ਸਰਮੱਦ)

ਸੰਤ ਜੀ ਮਹਾਰਾਜ ਨੇ ਹਾਰਮੋਨੀਅਮ ਅਤੇ ਸਾਜ਼ਾਂ ਨੂੰ ਮਿਲਾ ਕੇ ਪੰਜ ਮਿੰਟ ਐਸੀ ਤੂੰ ਹੀ ਤੂੰ ਹੀ ਦੀ ਅਗੰਮੀ ਧੁਨੀ ਉਠਾਈ ਜਿਸ ਨੂੰ ਸੁਣਨ ਵਾਲੇ ਹਜ਼ਾਰਾਂ ਪ੍ਰੇਮੀ ਦੇਸ਼, ਕਾਲ, ਵਸਤੂ ਭੁੱਲ ਕੇ ਵਿਸਮਾਦ ਅਵਸਥਾ ਵਿੱਚ ਪਹੁੰਚ ਗਏ। ਉਪਰੰਤ ਆਪ ਜੀ ਨੇ ਆਪਣੇ ਪਵਿੱਤ੍ਰ ਮੁੱਖ 'ਚੋਂ ਨਿਰਬਾਣ ਕੀਰਤਨ ਉਪਦੇਸ਼ ਦੀ ਵਰਖਾ ਐਸੇ ਆਰੰਭ ਕੀਤੀ:

*ਧਾਰਨਾ:-*

*ਪਿਆਰੇ ਜੀ! ਅਵਗੁਣ ਪੁੱਤਰਾਂ ਦੇ* ...੨

*ਅੰਤਰਾ:-*

*ਪਿਆਰੇ ਮਾਤਾ ਯਾਦ ਨਾ ਰੱਖਦੀ* ...੨

ਸੁਤੁ ਅਪਰਾਧ ਕਰਤ ਹੈ ਜੇਤੇ ॥
ਜਨਨੀ ਚੀਤਿ ਨ ਰਾਖਸਿ ਤੇਤੇ ॥੧॥
ਰਾਮਈਆ ਹਉ ਬਾਰਿਕੁ ਤੇਰਾ ॥
ਕਾਹੇ ਨ ਖੰਡਸਿ ਅਵਗਨੁ ਮੇਰਾ ॥੧॥ ਰਹਾਉ ॥
ਜੇ ਅਤਿ ਕ੍ਰੋਪ ਕਰੇ ਕਰਿ ਧਾਇਆ ॥
ਤਾ ਭੀ ਚੀਤਿ ਨ ਰਾਖਸਿ ਮਾਇਆ ॥੨॥
ਚਿੰਤ ਭਵਨਿ ਮਨੁ ਪਰਿਓ ਹਮਾਰਾ ॥
ਨਾਮ ਬਿਨਾ ਕੈਸੇ ਉਤਰਸਿ ਪਾਰਾ ॥੩॥
ਦੇਹਿ ਬਿਮਲ ਮਤਿ ਸਦਾ ਸਰੀਰਾ ॥
ਸਹਜਿ ਸਹਜਿ ਗੁਨ ਰਵੈ ਕਬੀਰਾ ॥੪॥[੧]

ਸਾਧਸੰਗਤ! ਆਪਣੇ ਖ਼ਿਆਲਾਂ ਨੂੰ ਬਾਹਜ ਮੁਖਤਾ ਤੋਂ ਰੋਕ ਕੇ ਅੰਤਰਮੁਖ ਕਰੋ। ਬਿਰਤੀ ਨੂੰ ਸ਼ਬਦ ਔਰ ਵੀਚਾਰ ਦੇ ਸਨਮੁਖ ਕਰਕੇ ਪੂਰਾ-ਪੂਰਾ ਲਾਭ ਉਠਾਉਣ ਦੀ ਖੇਚਲ ਕਰੋ। ਖ਼ਿਆਲ ਫੁਰਨਿਆਂ ਨੂੰ, ਸੰਕਲਪ, ਵਿਕਲਪ ਨੂੰ ਹੀ ਮਨ ਕਹਿੰਦੇ ਹਨ। ਮਨ ਹੀ ਬਾਰ-ਬਾਰ ਕਲਪਨਾ ਕਰਕੇ ਆਪਣੇ ਆਪ ਨੂੰ ਦੁਖੀ ਕਰ ਰਿਹਾ ਹੈ। ਜਿਵੇਂ ਜੰਗਲੀ ਉੱਠ ਜੰਗਲ ਵਿੱਚ ਫਿਰਦਾ ਹੈ। ਉਸ ਦੀ ਪੁੱਛੜ ਉਸ ਦੇ ਲੱਗਦੀ ਹੈ। ਉਸਨੂੰ ਭਰਮ ਪੈਂਦਾ ਹੈ, ਮੇਰੇ ਕੋਈ ਡੰਡੇ ਮਾਰਦਾ ਹੈ। ਉਹ ਭਰਮ ਦਾ ਮਾਰਿਆ ਨੱਠਿਆ ਫਿਰਦਾ ਹੈ। ਇਸੀ ਤਰ੍ਹਾਂ ਹੀ ਇਹ ਮਨ ਆਪਣੇ ਫੁਰਨਿਆਂ ਕਰਕੇ ਆਪ ਹੀ ਦੁਖੀ ਹੁੰਦਾ ਹੈ। ਅਗਰ ਇਨ੍ਹਾਂ ਫੁਰਨਿਆਂ ਤੇ, ਖ਼ਿਆਲਾਤ ਤੇ ਥੌਟ ਵੇਵਜ਼ (thought waves) ਤੇ ਕਾਬੂ ਪਾ ਲਵੇ, ਵਸੀਕਾਰ ਪਾ ਲਵੇ; ਇਹਦੇ ਦੁੱਖ ਛਿਨ ਮਾਤਰ ਵਿੱਚ ਸਾਰੇ ਹੀ ਨਸ਼ਟ ਹੋ ਜਾਣ। ਮਨ ਕੀ ਹੈ? ਪੰਜਾਂ ਗਿਆਨ ਇੰਦ੍ਰੀਆਂ ਦਵਾਰਾ ਜੋ ਇਨ੍ਹਾਂ ਦੇ ਵਿਸ਼ੇ ਹਨ; ਇਨ੍ਹਾਂ ਕਲਪਨਾ ਦਾ ਨਾਂ ਹੀ ਮਨ ਹੈ। ਜਦੋਂ ਇਨ੍ਹਾਂ ਨੂੰ ਬਾਹਰੋਂ ਰੋਕ ਲਿਆ ਜਾਵੇ, ਮਨ ਵੀ ਨਾਲ ਦੀ ਨਾਲ ਰੁਕ ਜਾਂਦਾ ਹੈ। ਅੱਖਾਂ, ਕੰਨ, ਨਾਸਕਾਂ, ਰਸਨਾ, ਤ੍ਵਚ ਇੰਦਰੀ ਹੈ; ਪੰਜੇ ਗਿਆਨ ਇੰਦਰੇ ਹਨ। ਅੱਖਾਂ ਦਵਾਰਾ

---

[੧] (ਆਸਾ: ਕਬੀਰ ਜੀ – ੪੭੮)

ਇਹਨੂੰ ਰੋਕਿਆ ਕਿਵੇਂ ਜਾਵੇ? ਅੱਖਾਂ ਦਵਾਰਾ ਜੋ ਕੁਛ ਦੀਂਹਦਾ ਹੈ, ਸਭ ਨਾਸ਼ਵੰਤ ਹੈ। ਕੰਨਾ ਦਵਾਰਾ ਜੋ ਸੁਣਦਾ ਹੈ, ਉਹ ਵੀ ਨਾਸ਼ਵੰਤ ਹੈ। ਨਾਸਕਾਂ ਦੇ ਵਿਸ਼ੇ ਸੁਗੰਧੀ ਦੁਗੰਧੀ, ਆਦਿ ਇਹ ਵੀ ਨਾਸਵੰਤ; ਰਸਨਾ ਦੇ ਵਿਸ਼ੇ ਖਟਰਸ, ਇਹ ਵੀ ਨਾਸ਼ਵੰਤ; ਤ੍ਵਚਾ, ਤ੍ਵਚ ਇੰਦਰੇ ਦੇ ਵਿਸ਼ੇ ਜੋ ਕੁਛ ਹੈ ਸਪਰਸ਼ ਆਦਿ; ਇਹ ਵੀ ਨਾਸਵੰਤ ਹਨ। ਜਦੋਂ ਇਨ੍ਹਾਂ ਸਾਰੀਆਂ ਚੀਜ਼ਾਂ ਤੋਂ; **ਅਸੱਤ, ਜੜ, ਦੁੱਖ** ਰੂਪ ਜਾਣ ਕੇ ਇਨ੍ਹਾਂ ਨੂੰ ਭੁਲਾ ਦਿੱਤਾ; ਮਨ ਕਿੱਥੇ ਉੱਠੂ। ਮਨ ਇਨ੍ਹਾਂ ਦਾ ਨਾਮ ਹੀ ਮਨ ਹੈ ਦਰਅਸਲ। ਜਦੋਂ ਇਉਂ ਖ਼ਿਆਲਾਤ ਨੂੰ ਵਸੀਕਾਰ ਕਰ ਲਈਏ; ਸੱਤ ਵਸਤੂ ਵਾਹਿਗੁਰੂ ਯਾ ਉਸ ਦਾ ਨਾਮ ਹੈ, 'ਉਸ ਦਾ ਜਸ' ਉਸ ਦੇ ਵਿੱਚ ਜੋੜ ਦੇਈਏ; ਮਨ ਦੇ ਵਾਸਤੇ ਦੁੱਖ ਨੂੰ ਕੋਈ ਥਾਂ ਹੀ ਨਹੀਂ ਰਹਿ ਜਾਂਦਾ। ਉਸੀ ਵਕਤ ਪਤਾ ਨਹੀਂ ਦੁੱਖ ਕਿੱਧਰ ਕਾਫ਼ੂਰ ਹੋ ਜਾਂਦੇ ਹਨ।

ਸੋ ਆਉ! ਇਉਂ ਖ਼ਿਆਲਾਤ ਨੂੰ ਰੋਕ ਕੇ ਹਰੀ ਜਸ ਵਿੱਚ ਲੀਨ ਕਰੋ। ਗੁਰੂ ਜੀ: ਜਿੱਥੇ ਕਿ ਪਹਿਲੇ ਸਮਿਆਂ ਵਿੱਚ; ਜਦ ਕਿ ਲੋਕਾਂ ਦੇ ਸਰੀਰ ਤਕੜੇ, ਨਰੋਏ, ਬਲੀ, ਕੱਦਾਵਰ ਹੁੰਦੇ ਸਨ; ਪ੍ਰਾਣਾਯਾਮ ਆਦਿ ਔਰ ਤਪੱਸਿਆ ਆਦਿ ਦੀਆਂ ਝਾਲਾਂ ਝਲਦੇ ਸਨ। ਐਸ ਸਮੇਂ ਦੇ ਸਰੀਰ ਉਤਨੇ ਤਕੜੇ, ਨਿਰੋਏ, ਬਲੀ ਨਹੀਂ ਹਨ। ਦਿਨ-ਬ-ਦਿਨ ਕਮਜ਼ੋਰੀਆਂ ਆ ਰਹੀਆਂ ਹਨ। ਆਚਾਰ, ਆਹਾਰ ਵਿਵਹਾਰ ਦੀ ਦਰੁਸਤੀ 'ਚ ਫ਼ਰਕ ਪੈ ਰਿਹਾ ਹੈ। ਇਹੀ ਉਮਰਾਂ ਵੀ ਘਟਾ ਰਹੀਆਂ ਹਨ। ਔਰ ਦਿਲ, ਦਿਮਾਗ਼, ਸਰੀਰ ਦੇ ਬਲ ਵੀ ਘਟਾ ਰਹੀਆਂ ਹਨ। ਸੋ ਇਸ ਗਲ ਨੂੰ ਮੱਦੇ ਨਜ਼ਰ ਰੱਖਦਿਆਂ ਗੁਰੂ ਬਾਬਾ ਜੀ ਨੇ ਪਹਿਲੇ ਸਮਿਆਂ ਨਾਲੋਂ ਵਿਲੱਖਣ ਜਿਹਾ ਉਪਦੇਸ਼ ਕਲਿਆਣ ਦਾ, ਜੀਵ ਦੇ ਮੁਕਤ ਦਾ, ਸਾਰੇ ਦੁੱਖਾਂ ਤੋ ਬਰੀ ਹੋਣ ਦਾ; ਦਿੱਤਾ। ਪ੍ਰਾਣਾਯਾਮ ਦੀ ਬਜਾਏ ਸਿਮਰਨ ਦਾ ਮਾਰਗ ਚਲਾਇਆ, ਜੋ ਕਿ ਸੌਖਾ ਹੈ ਔਰ ਤਪੱਸਿਆ ਦੀ ਥਾਂ ਸੇਵਾ ਨੂੰ ਦਿੱਤੀ। ਤਦੇ ਹੀ ਸੇਵਾ ਔਰ ਭਜਨ ਦੋ ਚੀਜ਼ਾਂ ਦੀ ਮੁੱਖਤਾ ਗੁਰੂ ਨਾਨਕ ਦੇਵ ਮਹਾਰਾਜ ਜੀ ਦੇ ਘਰ ਵਿੱਚ ਹੈ। ਇਨ੍ਹਾਂ ਦੋਨਾਂ ਦਵਾਰਾ ਹੀ ਵੱਡੇ-ਵੱਡੇ ਉੱਚ ਮੁਰਾਤਬੇ ਹਾਸਲ ਹੋਏ ਹਨ, ਹੋ ਰਹੇ ਹਨ। ਤਦੇ ਹੀ ਇਉਂ ਫੁਰਮਾਇਆ:

*ਧਾਰਨਾ:-*

*ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ, ਸੇਵਾ ਕਰ ਕੇ ਮਾਣ ਪਾਈਦਾ* ...੨

*ਅੰਤਰਾ:-*

*ਮੇਰੇ ਪਿਆਰੇ! ਸੇਵਾ ਕਰ ਕੇ ਮਾਣ ਪਾਈਦਾ* ...੨
*ਵਾਹ ਵਾਹ! ਵਾਹ ਵਾਹ! ਸੇਵਾ ਕਰ ਕੇ ਮਾਣ ਪਾਈਦਾ* ...੨

ਸੇਵਾ: ਕਾਇਦਾ ਹੈ ਦੁਨੀਆਂ ਦੇ ਵਿੱਚ ਸੇਵਾ ਇੱਕ ਬਿਰਛ ਦੀ ਵੀ ਵਿਅਰਥ ਨਹੀਂ ਜਾਂਦੀ। ਇੱਕ ਤੁਸੀ ਅੰਬ ਦਾ ਫ਼ਲਦਾਰ ਦਰਖਤ ਲਗਾਉ। ਕੁਛ ਸਾਲ ਸੇਵਾ ਕਰੋ। ਉਹ ਵੀ ਤੁਹਾਨੂੰ ਮਿੱਠੇ-ਮਿੱਠੇ ਅੰਬ ਦੇਵੇਗਾ। ਕਿਸੇ ਪਸ਼ੂ ਦੀ ਸੇਵਾ ਵੀ ਵਿਅਰਥ ਨਹੀਂ ਜਾਂਦੀ। ਗਾਂ, ਮੱਝ ਦੀ ਸੇਵਾ ਕਰੋ; ਤੁਹਾਨੂੰ ਦੁੱਧ ਮਿਲੇਗਾ। ਇਸੀ ਤਰ੍ਹਾਂ ਹੀ ਗੁਰੂ ਪਰਮੇਸ਼ਰ ਦੀ ਸੇਵਾ ਕਿਵੇ ਵਿਅਰਥ ਚਲੀ ਜਾਵੇ। ਜਦੋਂ ਇਨ੍ਹਾਂ ਜੜ੍ਹ ਚੀਜ਼ਾਂ ਦੀ; ਭਾਵੇਂ ਜੜ੍ਹ ਤਾਂ ਨਹੀਂ ਹਨ। ਚੇਤਨ ਸਾਰਿਆ ਵਿੱਚ ਹੀ ਸਮਾਨ, ਚੇਤਨ ਸਾਰਿਆ ਵਿੱਚ ਹੀ ਵਿਆਪਕ ਹੈ। ਮਨੁੱਖ ਦੇ ਮੁਕਾਬਲੇ ਦੇ ਵਿੱਚ ਇਨ੍ਹਾਂ ਨੂੰ ਜੜ੍ਹ ਮੰਨਿਆ ਜਾਂਦਾ ਹੈ। ਕਹਿਣ ਵਿੱਚ ਕਿਹਾ ਜਾਂਦਾ ਹੈ। ਇਹ ਚੀਜ਼ਾਂ ਦਰਖਤ ਆਦਿ ਬਿਰਛ ਆਦਿ ਇਹ ਫ਼ਲ ਦਿੰਦੇ ਹਨ। ਤੇ ਗੁਰੂ ਪਰਮੇਸ਼ਰ ਜਿਸ ਨੂੰ ਸਾਖਸ਼ਾਤ ਭਗਵਾਨ ਮੰਨਿਆ:

**ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥੪॥**[੧]

[੧] (ਰਾਗੁ ਆਸਾ ਛੰਤ ਮਹਲਾ ੪ ਘਰੁ ੧ - ੪੪੨)

# Nirban Kirtan Updesh - Hapur Series No. 10
# ਨਿਰਬਾਣ ਕੀਰਤਨ ਉਪਦੇਸ਼ - ਹਾਪੁੜ ਸੀਰੀਜ਼ ਨੰ: ੧੦

## (ਗੁਰੂ ਅਮਰਦਾਸ ਜੀ - ਸਰਮੱਦ)

ਸੰਤ ਜੀ ਮਹਾਰਾਜ ਨੇ ਹਾਰਮੋਨੀਅਮ ਅਤੇ ਸਾਜ਼ਾਂ ਨੂੰ ਮਿਲਾ ਕੇ ਪੰਜ ਮਿੰਟ ਐਸੀ ਤੂੰ ਹੀ ਤੂੰ ਹੀ ਦੀ ਅਗੰਮੀ ਧੁਨੀ ਉਠਾਈ ਜਿਸ ਨੂੰ ਸੁਣਨ ਵਾਲੇ ਹਜ਼ਾਰਾਂ ਪ੍ਰੇਮੀ ਦੇਸ਼, ਕਾਲ, ਵਸਤੂ ਭੁੱਲ ਕੇ ਵਿਸਮਾਦ ਅਵਸਥਾ ਵਿੱਚ ਪਹੁੰਚ ਗਏ। ਉਪਰੰਤ ਆਪ ਜੀ ਨੇ ਆਪਣੇ ਪਵਿੱਤ੍ਰ ਮੁੱਖ 'ਚੋਂ ਨਿਰਬਾਣ ਕੀਰਤਨ ਉਪਦੇਸ਼ ਦੀ ਵਰਖਾ ਐਸੇ ਆਰੰਭ ਕੀਤੀ:

*ਧਾਰਨਾ:-*

*ਪਿਆਰੇ ਜੀ! ਅਵਗੁਣ ਪੁੱਤਰਾਂ ਦੇ* ...੨

*ਅੰਤਰਾ:-*

*ਪਿਆਰੇ ਮਾਤਾ ਯਾਦ ਨਾ ਰੱਖਦੀ* ...੨

ਸੁਤੁ ਅਪਰਾਧ ਕਰਤ ਹੈ ਜੇਤੇ ॥
ਜਨਨੀ ਚੀਤਿ ਨ ਰਾਖਸਿ ਤੇਤੇ ॥੧॥
ਰਾਮਈਆ ਹਉ ਬਾਰਿਕੁ ਤੇਰਾ ॥
ਕਾਹੇ ਨ ਖੰਡਸਿ ਅਵਗਨੁ ਮੇਰਾ ॥੧॥ ਰਹਾਉ ॥
ਜੇ ਅਤਿ ਕ੍ਰੋਪ ਕਰੇ ਕਰਿ ਧਾਇਆ ॥
ਤਾ ਭੀ ਚੀਤਿ ਨ ਰਾਖਸਿ ਮਾਇਆ ॥੨॥
ਚਿੰਤ ਭਵਨਿ ਮਨੁ ਪਰਿਓ ਹਮਾਰਾ ॥
ਨਾਮ ਬਿਨਾ ਕੈਸੇ ਉਤਰਸਿ ਪਾਰਾ ॥੩॥
ਦੇਹਿ ਬਿਮਲ ਮਤਿ ਸਦਾ ਸਰੀਰਾ ॥
ਸਹਜਿ ਸਹਜਿ ਗੁਨ ਰਵੈ ਕਬੀਰਾ ॥੪॥[1]

ਸਾਧਸੰਗਤ! ਆਪਣੇ ਖ਼ਿਆਲਾਂ ਨੂੰ ਬਾਹਜ ਮੁਖਤਾ ਤੋਂ ਰੋਕ ਕੇ ਅੰਤਰਮੁਖ ਕਰੋ। ਬਿਰਤੀ ਨੂੰ ਸ਼ਬਦ ਔਰ ਵੀਚਾਰ ਦੇ ਸਨਮੁਖ ਕਰਕੇ ਪੂਰਾ-ਪੂਰਾ ਲਾਭ ਉਠਾਉਣ ਦੀ ਖੇਚਲ ਕਰੋ। ਖ਼ਿਆਲ ਫੁਰਨਿਆਂ ਨੂੰ, ਸੰਕਲਪ, ਵਿਕਲਪ ਨੂੰ ਹੀ ਮਨ ਕਹਿੰਦੇ ਹਨ। ਮਨ ਹੀ ਬਾਰ-ਬਾਰ ਕਲਪਨਾ ਕਰਕੇ ਆਪਣੇ ਆਪ ਨੂੰ ਦੁਖੀ ਕਰ ਰਿਹਾ ਹੈ। ਜਿਵੇਂ ਜੰਗਲੀ ਉੱਠ ਜੰਗਲ ਵਿੱਚ ਫਿਰਦਾ ਹੈ। ਉਸ ਦੀ ਪੁੱਛੜ ਉਸ ਦੇ ਲੱਗਦੀ ਹੈ। ਉਸਨੂੰ ਭਰਮ ਪੈਂਦਾ ਹੈ, ਮੇਰੇ ਕੋਈ ਡੰਡੇ ਮਾਰਦਾ ਹੈ। ਉਹ ਭਰਮ ਦਾ ਮਾਰਿਆ ਨੱਠਿਆ ਫਿਰਦਾ ਹੈ। ਇਸੀ ਤਰ੍ਹਾਂ ਹੀ ਇਹ ਮਨ ਆਪਣੇ ਫੁਰਨਿਆਂ ਕਰਕੇ ਆਪ ਹੀ ਦੁਖੀ ਹੁੰਦਾ ਹੈ। ਅਗਰ ਇਨ੍ਹਾਂ ਫੁਰਨਿਆਂ ਤੇ, ਖ਼ਿਆਲਾਤ ਤੇ ਥੌਟ ਵੇਵਜ਼ (thought waves) ਤੇ ਕਾਬੂ ਪਾ ਲਵੇ, ਵਸੀਕਾਰ ਪਾ ਲਵੇ; ਇਹਦੇ ਦੁੱਖ ਛਿਨ ਮਾਤਰ ਵਿੱਚ ਸਾਰੇ ਹੀ ਨਸ਼ਟ ਹੋ ਜਾਣ। ਮਨ ਕੀ ਹੈ? ਪੰਜਾਂ ਗਿਆਨ ਇੰਦ੍ਰੀਆਂ ਦਵਾਰਾ ਜੋ ਇਨ੍ਹਾਂ ਦੇ ਵਿਸ਼ੇ ਹਨ; ਇਨ੍ਹਾਂ ਕਲਪਨਾ ਦਾ ਨਾਂ ਹੀ ਮਨ ਹੈ। ਜਦੋਂ ਇਨ੍ਹਾਂ ਨੂੰ ਬਾਹਰੋਂ ਰੋਕ ਲਿਆ ਜਾਵੇ, ਮਨ ਵੀ ਨਾਲ ਦੀ ਨਾਲ ਰੁਕ ਜਾਂਦਾ ਹੈ। ਅੱਖਾਂ, ਕੰਨ, ਨਾਸਕਾਂ, ਰਸਨਾ, ਤ੍ਵਚ ਇੰਦਰੀ ਹੈ; ਪੰਜੇ ਗਿਆਨ ਇੰਦਰੇ ਹਨ। ਅੱਖਾਂ ਦਵਾਰਾ

[1] (ਆਸਾ: ਕਬੀਰ ਜੀ - ੪੭੮)

ਇਹਨੂੰ ਰੋਕਿਆ ਕਿਵੇਂ ਜਾਵੇ? ਅੱਖਾਂ ਦਵਾਰਾ ਜੋ ਕੁਛ ਦੀਂਹਦਾ ਹੈ, ਸਭ ਨਾਸ਼ਵੰਤ ਹੈ। ਕੰਨਾ ਦਵਾਰਾ ਜੋ ਸੁਣਦਾ ਹੈ, ਉਹ ਵੀ ਨਾਸ਼ਵੰਤ ਹੈ। ਨਾਸਕਾਂ ਦੇ ਵਿਸ਼ੇ ਸੁਗੰਧੀ ਦੁਗੰਧੀ, ਆਦਿ ਇਹ ਵੀ ਨਾਸਵੰਤ; ਰਸਨਾ ਦੇ ਵਿਸ਼ੇ ਖਟਰਸ, ਇਹ ਵੀ ਨਾਸ਼ਵੰਤ; ਤ੍ਵਚਾ, ਤ੍ਵਚ ਇੰਦਰੇ ਦੇ ਵਿਸ਼ੇ ਜੋ ਕੁਛ ਹੈ ਸਪਰਸ਼ ਆਦਿ; ਇਹ ਵੀ ਨਾਸਵੰਤ ਹਨ। ਜਦੋਂ ਇਨ੍ਹਾਂ ਸਾਰੀਆਂ ਚੀਜ਼ਾਂ ਤੋਂ; ਅਸੱਤ, ਜੜ, ਦੁੱਖ ਰੂਪ ਜਾਣ ਕੇ ਇਨ੍ਹਾਂ ਨੂੰ ਭੁਲਾ ਦਿੱਤਾ; ਮਨ ਕਿੱਥੇ ਉੱਠੂ। ਮਨ ਇਨ੍ਹਾਂ ਦਾ ਨਾਮ ਹੀ ਮਨ ਹੈ ਦਰਅਸਲ। ਜਦੋਂ ਇਉਂ ਖ਼ਿਆਲਾਤ ਨੂੰ ਵਸੀਕਾਰ ਕਰ ਲਈਏ; ਸੱਤ ਵਸਤੂ ਵਾਹਿਗੁਰੂ ਯਾ ਉਸ ਦਾ ਨਾਮ ਹੈ, 'ਉਸ ਦਾ ਜਸ' ਉਸ ਦੇ ਵਿੱਚ ਜੋੜ ਦੇਈਏ; ਮਨ ਦੇ ਵਾਸਤੇ ਦੁੱਖ ਨੂੰ ਕੋਈ ਥਾਂ ਹੀ ਨਹੀਂ ਰਹਿ ਜਾਂਦਾ। ਉਸੀ ਵਕਤ ਪਤਾ ਨਹੀਂ ਦੁੱਖ ਕਿੱਧਰ ਕਾਫ਼ੂਰ ਹੋ ਜਾਂਦੇ ਹਨ।

ਸੋ ਆਉ! ਇਉਂ ਖ਼ਿਆਲਾਤ ਨੂੰ ਰੋਕ ਕੇ ਹਰੀ ਜਸ ਵਿੱਚ ਲੀਨ ਕਰੋ। ਗੁਰੂ ਜੀ: ਜਿੱਥੇ ਕਿ ਪਹਿਲੇ ਸਮਿਆਂ ਵਿੱਚ; ਜਦ ਕਿ ਲੋਕਾਂ ਦੇ ਸਰੀਰ ਤਕੜੇ, ਨਰੋਏ, ਬਲੀ, ਕੱਦਾਵਰ ਹੁੰਦੇ ਸਨ; ਪ੍ਰਾਣਾਯਾਮ ਆਦਿ ਔਰ ਤਪੱਸਿਆ ਆਦਿ ਦੀਆਂ ਝਾਲਾਂ ਝਲਦੇ ਸਨ। ਐਸ ਸਮੇਂ ਦੇ ਸਰੀਰ ਉਤਨੇ ਤਕੜੇ, ਨਿਰੋਏ, ਬਲੀ ਨਹੀਂ ਹਨ। ਦਿਨ-ਬ-ਦਿਨ ਕਮਜ਼ੋਰੀਆਂ ਆ ਰਹੀਆਂ ਹਨ। ਆਚਾਰ, ਆਹਾਰ ਵਿਵਹਾਰ ਦੀ ਦਰੁਸਤੀ 'ਚ ਫ਼ਰਕ ਪੈ ਰਿਹਾ ਹੈ। ਇਹੀ ਉਮਰਾਂ ਵੀ ਘਟਾ ਰਹੀਆਂ ਹਨ। ਔਰ ਦਿਲ, ਦਿਮਾਗ਼, ਸਰੀਰ ਦੇ ਬਲ ਵੀ ਘਟਾ ਰਹੀਆਂ ਹਨ। ਸੋ ਇਸ ਗਲ ਨੂੰ ਮੱਦੇ ਨਜ਼ਰ ਰੱਖਦਿਆਂ ਗੁਰੂ ਬਾਬਾ ਜੀ ਨੇ ਪਹਿਲੇ ਸਮਿਆਂ ਨਾਲੋਂ ਵਿਲੱਖਣ ਜਿਹਾ ਉਪਦੇਸ਼ ਕਲਿਆਣ ਦਾ, ਜੀਵ ਦੇ ਮੁਕਤ ਦਾ, ਸਾਰੇ ਦੁੱਖਾਂ ਤੋ ਬਰੀ ਹੋਣ ਦਾ; ਦਿੱਤਾ। ਪ੍ਰਾਣਾਯਾਮ ਦੀ ਬਜਾਏ ਸਿਮਰਨ ਦਾ ਮਾਰਗ ਚਲਾਇਆ, ਜੋ ਕਿ ਸੌਖਾ ਹੈ ਔਰ ਤਪੱਸਿਆ ਦੀ ਥਾਂ ਸੇਵਾ ਨੂੰ ਦਿੱਤੀ। ਤਦੇ ਹੀ ਸੇਵਾ ਔਰ ਭਜਨ ਦੋ ਚੀਜ਼ਾਂ ਦੀ ਮੁੱਖਤਾ ਗੁਰੂ ਨਾਨਕ ਦੇਵ ਮਹਾਰਾਜ ਜੀ ਦੇ ਘਰ ਵਿੱਚ ਹੈ। ਇਨ੍ਹਾਂ ਦੋਨਾਂ ਦਵਾਰਾ ਹੀ ਵੱਡੇ-ਵੱਡੇ ਉੱਚ ਮੁਰਾਤਬੇ ਹਾਸਲ ਹੋਏ ਹਨ, ਹੋ ਰਹੇ ਹਨ। ਤਦੇ ਹੀ ਇਉਂ ਫੁਰਮਾਇਆ:

*ਧਾਰਨਾ:-*

*ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ, ਸੇਵਾ ਕਰ ਕੇ ਮਾਣ ਪਾਈਦਾ* ...੨

*ਅੰਤਰਾ:-*

*ਮੇਰੇ ਪਿਆਰੇ! ਸੇਵਾ ਕਰ ਕੇ ਮਾਣ ਪਾਈਦਾ* ...੨

*ਵਾਹ ਵਾਹ! ਵਾਹ ਵਾਹ! ਸੇਵਾ ਕਰ ਕੇ ਮਾਣ ਪਾਈਦਾ* ...੨

ਸੇਵਾ: ਕਾਇਦਾ ਹੈ ਦੁਨੀਆਂ ਦੇ ਵਿੱਚ ਸੇਵਾ ਇੱਕ ਬਿਰਛ ਦੀ ਵੀ ਵਿਅਰਥ ਨਹੀਂ ਜਾਂਦੀ। ਇੱਕ ਤੁਸੀ ਅੰਬ ਦਾ ਫ਼ਲਦਾਰ ਦਰਖਤ ਲਗਾਉ। ਕੁਛ ਸਾਲ ਸੇਵਾ ਕਰੋ। ਉਹ ਵੀ ਤੁਹਾਨੂੰ ਮਿੱਠੇ-ਮਿੱਠੇ ਅੰਬ ਦੇਵੇਗਾ। ਕਿਸੇ ਪਸ਼ੂ ਦੀ ਸੇਵਾ ਵੀ ਵਿਅਰਥ ਨਹੀਂ ਜਾਂਦੀ। ਗਾਂ, ਮੱਝ ਦੀ ਸੇਵਾ ਕਰੋ; ਤੁਹਾਨੂੰ ਦੁੱਧ ਮਿਲੇਗਾ। ਇਸੀ ਤਰ੍ਹਾਂ ਹੀ ਗੁਰੂ ਪਰਮੇਸ਼ਰ ਦੀ ਸੇਵਾ ਕਿਵੇ ਵਿਅਰਥ ਚਲੀ ਜਾਵੇ। ਜਦੋਂ ਇਨ੍ਹਾਂ ਜੜ੍ਹ ਚੀਜ਼ਾਂ ਦੀ; ਭਾਵੇਂ ਜੜ੍ਹ ਤਾਂ ਨਹੀਂ ਹਨ। ਚੇਤਨ ਸਾਰਿਆ ਵਿੱਚ ਹੀ ਸਮਾਨ, ਚੇਤਨ ਸਾਰਿਆ ਵਿੱਚ ਹੀ ਵਿਆਪਕ ਹੈ। ਮਨੁੱਖ ਦੇ ਮੁਕਾਬਲੇ ਦੇ ਵਿੱਚ ਇਨ੍ਹਾਂ ਨੂੰ ਜੜ੍ਹ ਮੰਨਿਆ ਜਾਂਦਾ ਹੈ। ਕਹਿਣ ਵਿੱਚ ਕਿਹਾ ਜਾਂਦਾ ਹੈ। ਇਹ ਚੀਜ਼ਾਂ ਦਰਖਤ ਆਦਿ ਬਿਰਛ ਆਦਿ ਇਹ ਫ਼ਲ ਦਿੰਦੇ ਹਨ। ਤੇ ਗੁਰੂ ਪਰਮੇਸ਼ਰ ਜਿਸ ਨੂੰ ਸਾਖਸ਼ਾਤ ਭਗਵਾਨ ਮੰਨਿਆ:

**ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥੪॥**[੧]

---

[੧] (ਰਾਗੁ ਆਸਾ ਛੰਤ ਮਹਲਾ ੪ ਘਰੁ ੧ - ੪੪੨)

ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥੧॥[1]

ਗੁਰੂ ਤੇ ਪਰਮੇਸ਼ਰ ਵਿੱਚ ਫ਼ਰਕ ਹੀ ਨਹੀਂ ਹੈ। ਪਰਮੇਸ਼ਰ ਦਾ ਸਾਕਾਰ ਸਰੂਪ ਗੁਰੂ ਹੈ। ਗੁਰੂ ਦਾ ਨਿਰਾਕਾਰ ਸਰੂਪ ਪਰਮੇਸ਼ਰ ਹੈ। ਸੋ ਇਉਂ, ਉਸਦੀ ਸੇਵਾ ਕਿਵੇਂ ਵਿਅਰਥ ਚਲੀ ਜਾਏ। ਤਾਂ ਤੇ ਬਾਬਾ ਅਮਰਦਾਸ ਜੀ ਨੇ ਵੀਹ ਬਾਈ ਸਾਲ ਪਹਿਲੀਆਂ ਵਿੱਚ, ਤੀਰਥ ਯਾਤਰਾ ਆਦਿ ਕੀਤੀ। ਪਰ ਕਿਸੇ ਗੁਰਮੁਖ ਪ੍ਰੇਮੀ ਦੇ ਇਸ਼ਾਰੇ ਦੇ ਮੁਤਾਬਿਕ ਗੁਰੂ ਮਿਲਾਪ ਦਾ ਸ਼ੌਕ ਜਾਗਿਆ। ਵੱਡੇ ਭਾਗਾ ਨਾਲ ਗੁਰੂ ਅੰਗਦ ਦੇਵ ਮਹਾਰਾਜ ਜੀ ਦੀ ਸ਼ਰਨ ਪ੍ਰਾਪਤ ਹੋਈ। ਗੁਰ ਦੀਖਿਆ ਪ੍ਰਾਪਤ ਹੋਈ। ਨਾਮ ਦੀ ਦਾਤ ਹਾਸਲ ਹੋਈ। ਚਰਨਾਂ ਵਿੱਚ ਆ ਗਏ। ਵੈਰਾਗ ਬਹੁਤ ਜ਼ਿਆਦਾ ਸੀ। ਉਮਰ ਕਾਫੀ ਹੋ ਗਈ ਸੀ। ਬਚਪਨ ਨੂੰ ਜਵਾਨੀ ਨੇ ਖਾ ਲਿਆ ਸੀ, ਜਵਾਨੀ ਨੂੰ ਬੁਢਾਪੇ ਨੇ। ਸੱਠ ਇਕਹਾਠ ਸਾਲ ਦੀ ਉਮਰ ਹੋ ਚੁੱਕੀ ਹੋਈ ਸੀ। ਇਸ ਉਮਰ ਦੇ ਵਿੱਚ, ਵੈਰਾਗਵਾਨ ਪੁਰਸ਼ ਜੋ ਹੈ, ਉਹ ਤਾਂ ਭਾਵੇਂ ਕੋਈ ਵੀ ਉਮਰ ਹੋਵੇ; ਉਹ ਹਮੇਸ਼ਾ ਆਪਣੇ ਆਪ ਨੂੰ ਕਾਲ ਦੀ ਗ੍ਰਾਹੀ ਸਮਝਦਾ ਹੈ।

ਸਾਧਸੰਗਤ! ਜਿਤਨਾ ਵੀ ਜੋ ਕੁਛ ਹੈ ਇਹ ਕਾਲ ਦੀਆਂ ਗ੍ਰਾਹੀਆਂ ਹਨ, ਹੋਰ ਕੁਛ ਨਹੀਂ ਹੈ ਇਦੂੰ ਜ਼ਿਆਦਾ। ਕਾਲ ਨੇ ਜਦੋਂ ਜੀ ਕਰਨਾ ਹੈ ਜਿਸ ਨੂੰ ਆਪਣੀ ਗ੍ਰਾਹੀ, ਬੁਰਕੀ ਬਣਾ ਲੈਣਾ ਹੈ। ਤਾਂ ਤੇ, ਇਹ ਇਸ ਗੱਲ ਨੂੰ ਭੁਲ ਗਿਆ ਹੋਇਆ ਹੈ। ਜਿਸ ਨੂੰ ਮੌਤ ਯਾਦ ਆ ਜਾਵੇ, ਉਹ ਆਪਣੇ ਲੋਕ ਪ੍ਰਲੋਕ ਨੂੰ ਸਹਿਜੇ ਹੀ ਸਫ਼ਲੇ ਕਰ ਲੈਂਦਾ ਹੈ। ਮੌਤ ਯਾਦ ਆਇਆਂ ਚਿੱਤ ਨੂੰ ਵੈਰਾਗ ਹੁੰਦਾ ਹੈ। ਵੈਰਾਗ ਦੁਆਰਾ ਮਨ ਤੋਂ ਮਾਇਆ ਲਹਿੰਦੀ ਹੈ। ਮਨ ਤੋਂ ਮਾਇਆ ਲਹਿਆਂ, ਉਸ ਥਾਂ ਆ ਕੇ ਰੱਬ ਨੇ ਨਿਵਾਸ ਕਰਨਾ ਹੈ।

ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ ॥
ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ ॥੧੮॥[2]

ਦਰਅਸਲ, ਚੀਜ਼ਾਂ ਹੀ ਦੋ ਹਨ ਦੁਨੀਆਂ ਤੇ। ਇੱਕ ਪਰਮੇਸ਼ਰ ਹੈ, ਦੂਸਰੀ ਉਸ ਦੀ ਮਾਇਆ ਕਹੀਏ ਅਵਿੱਦਿਆ; ਅਗਿਆਨ, ਭੁੱਲ; ਅਨੇਕਾਂ ਨਾਮ ਹਨ, ਉਸ ਦੇ। ਵੈਰਾਗ ਦੁਆਰਾ ਉਹ ਮਨ ਤੋਂ ਲਹਿ ਜਾਂਦੀ ਹੈ। ਦੂਸਰੀ ਵਸਤੂ ਪਰਮੇਸ਼ਰ ਹੀ ਉਸ ਮਨ ਰੂਪੀ ਸਿੰਘਾਸਨ ਤੇ ਆ ਨਿਵਾਸ ਕਰਦਾ ਹੈ। ਤਾਂ ਤੇ

ਨਾ ਮੈ ਜੋਗ ਧਿਆਨ ਚਿਤੁ ਲਾਇਆ ॥ ਬਿਨੁ ਬੈਰਾਗ ਨ ਛੂਟਸਿ ਮਾਇਆ ॥੧॥[3]

ਵੈਰਾਗ ਤੋਂ ਬਿਨਾਂ ਭਾਵੇ ਇਨਸਾਨ ਘਰ ਛੱਡ ਕੇ, ਰਾਜ ਭਾਗ ਛੱਡ ਕੇ, ਰੋਹੀਆਂ ਜੰਗਲਾਂ ਵਿੱਚ ਚਲਾ ਜਾਏ; ਪਹਾੜ ਦੀਆਂ ਕੰਦਰਾਂ ਵਿੱਚ ਜਾ ਛੁਪੇ; ਸਰੀਰ ਤੇ ਕੋਈ ਬਸਤਰ ਨਾ ਪਹਿਨੇ; ਪੁਠਾ ਲਟਕੀ ਜਾਵੇ; ਕਲਵਤਰ ਲੈ ਲਵੇ; ਕੁਛ ਵੀ ਬਾਹਜ ਸਾਧਨ ਕਰਦਾ ਰਹੇ; ਪਰ ਜਿਤਨੀ ਦੇਰ ਤੱਕ ਮਨ ਤੋਂ ਮਾਇਆ ਲਹਿੰਦੀ ਨਹੀਂ, ਉਤਨੀ ਦੇਰ ਤੱਕ ਅੰਦਰ ਵਾਹਿਗੁਰੂ ਦਾ ਨਿਵਾਸ ਹੁੰਦਾ ਨਹੀਂ। ਤਾਂ ਤੇ, ਵੈਰਾਗ ਦਵਾਰਾ ਮਨ ਤੋਂ ਮਾਇਆ ਲਹਿੰਦੀ ਹੈ। ਬਾਬਾ ਅਮਰਦਾਸ ਜੀ ਨੂੰ ਸੱਠ ਇਕਾਹਠ ਸਾਲ ਦੀ ਉਮਰ ਹੋਣ ਕਰਕੇ ਮਨ ਵਿੱਚ ਜ਼ਿਆਦਾ ਵੈਰਾਗ ਹੈ। ਚਾਹੁੰਦੇ ਹਨ, ਮਨਾ! ਅੰਦਰ ਨਾਮ ਦਾ ਸਿਮਰਨ ਤਾਂ ਹੋ ਰਿਹਾ ਹੈ; ਦਮ ਦਮ ਹੋ ਰਿਹਾ ਹੈ। ਰੋਮ ਰੋਮ ਵਿੱਚ ਨਾਮ ਦੀ ਧੁਨੀ ਆ ਰਹੀ ਹੈ। ਹਰੇਕ ਦੇ ਸਰੀਰ ਵਿੱਚ ਵਾਹਿਗੁਰੂ ਨਾਮ ਦਾ ਨਿਵਾਸ ਹੈ ਸਾਧਸੰਗਤ!

ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥[1]

---

[1] (ਗੋਂਡ ਮਹਲਾ ੫ - ੮੬੪)
[2] (ਸਲੋਕ ਮਹਲਾ ੯ - ੧੪੨੭)
[3] (ਗਉੜੀ ਕਬੀਰ ਜੀ ਦੁਪਦੇ - ੩੨੯)

ਨਉ ਨਿੱਧੀਆਂ ਦਾ ਦਾਤਾ ਵਾਹਿਗੁਰੂ ਦਾ ਨਾਮ; ਉਹਦਾ ਬਿਸਰਾਮ ਹਰ ਇੱਕ ਦੇ ਸਰੀਰ ਵਿੱਚ ਹੈ। ਪੈਰ ਦੇ ਅੰਗੂਠੇ ਤੋਂ ਲਾ ਕੇ ਸਿਰ ਦੀ ਚੋਟੀ ਤੱਕ ਨਾਮ ਦਾ ਨਿਵਾਸ ਹੈ। ਦਮ ਦਮ ਨਿਵਾਸ, ਦਮ ਦਮ ਦੇ ਨਾਲ ਸਿਮਰਨ ਹੋ ਰਿਹਾ ਹੈ; ਪਰਾ ਬਾਣੀ ਵਿੱਚ ਸਿਮਰਨ ਹੋ ਰਿਹਾ ਹੈ; ਹਿਰਦੇ ਵਿੱਚ ਸਿਮਰਨ ਹੋ ਰਿਹਾ ਹੈ; ਮੱਧਮਾ ਵਿੱਚ ਸਿਮਰਨ ਹੋ ਰਿਹਾ ਹੈ; ਅੱਖਾਂ ਦੇ ਮਧ ਵਿੱਚ ਸਿਮਰਨ ਹੋ ਰਿਹਾ ਹੈ; ਤ੍ਰਿਕੁਟੀ ਵਿੱਚ ਸਿਮਰਨ ਹੋ ਰਿਹਾ ਹੈ; ਦਸਵੇਂ ਦੁਆਰ ਵਿੱਚ ਸਿਮਰਨ ਹੋ ਰਿਹਾ ਹੈ। ਇਉਂ ਸਿਮਰਨ: ਰੋਮ ਰੋਮ ਵਿੱਚੋਂ ਸਿਮਰਨ ਹੋ ਰਿਹਾ ਹੈ। ਤਾਂ ਤੇ ਜਿਸ ਵਕਤ ਚਿੱਤ ਵਿੱਚ ਵੈਰਾਗ ਹੁੰਦਾ ਹੈ ਔਰ ਪਿਛਲੇ, ਪੂਰਬਲੇ ਗ਼ਲਤ ਸੰਸਕਾਰ, ਬੁਰੇ ਸੰਸਕਾਰ; ਉਹ ਮਨ ਤੋਂ ਲਹਿ ਜਾਂਦੇ ਹਨ; ਉਸ ਮੌਕੇ ਸ਼ੌਕ ਹੋਵੇ ਇਸ ਨੂੰ, ਉਸ ਭੇਦ ਦਾ ਜੁਗਤੀ ਸਿਮਰਨ ਦੀ ਦਾ ਪਤਾ ਲਗ ਜਾਏ ਤਾਂ ਹਰ ਵਕਤ ਹੀ ਸਿਮਰਨ ਹੋ ਰਿਹਾ ਹੈ। ਸੋ ਇਉਂ, ਬਾਬਾ ਅਮਰਦਾਸ ਜੀ ਨੇ ਸੋਚਿਆ ਬਈ ਸਿਮਰਨ ਤਾਂ ਹੋ ਰਿਹਾ ਹੈ, ਗੁਰੂ ਦੀ ਦਾਤ। ਨਾਮ ਦੀ ਦਾਤ ਮਿਲ ਗਈ ਹੈ ਗੁਰੂ ਕ੍ਰਿਪਾ ਸੇ। ਪਰ ਜਲਦੀ ਕਾਰਜ ਰਾਸ ਹੋਣਾ ਚਾਹੀਦਾ ਹੈ। ਹੋਰ ਵੀ ਕੋਈ ਉਪਾਅ ਹੋਣਾ ਚਾਹੀਦਾ ਹੈ। ਸੋਚਿਆ ਸਰੀਰ ਕਰਕੇ ਸੇਵਾ ਕਰੀਏ। ਪਹਿਲੇ ਸਮਿਆਂ ਵਿੱਚ ਲੋਕੀਂ ਤਪ, ਕਠਨ ਤਪੱਸਿਆ, ਪ੍ਰਾਣਾਯਾਮ ਆਦਿ ਕਰਦੇ ਸੇ। ਲੇਕਿਨ ਹੁਣ ਸਿਮਰਨ ਔਰ ਸੇਵਾ ਕੀਤੀ ਜਾਏ; ਔਹ ਸਮੇਂ ਦੇ ਮਾਰਗ। ਜਲਦੀ ਕਾਰਜ ਰਾਸ ਹੋ ਜਾਵੇ। ਸੋ ਸੇਵਾ: ਆਪ ਜੀ ਨੇ ਇਹ ਵੀਚਾਰ ਕੇ ਕਈ ਦਿਨ ਸੇਵਾ ਦੇ ਵਾਸਤੇ ਕਮਰਕੱਸਾ ਕੀਤਾ।

ਸੇਵਾ: ਗੁਰ ਪੀਰਾਂ ਦੀ ਚਾਕਰੀ ਸੇਵਾ ਬੜੀ ਉੱਚੀ ਤੇ ਸੁੱਚੀ ਮਤ ਨਾਲ ਹੋਇਆ ਕਰਦੀ ਹੈ। ਅਣਜਾਣ ਸੇਵਾ ਕਰਕੇ ਗਵਾ ਵੀ ਲੈਂਦਾ ਹੈ। ਲੇਕਿਨ ਉੱਚੀ ਸੁੱਚੀ ਜਿਤਨਾ ਵੱਡਾ ਕੰਮ, ਉਤਨਾ ਉਸ ਦੇ ਵਾਸਤੇ ਸੂੱਛ ਬੁੱਧ ਦੀ ਜ਼ਰੂਰਤ ਹੈ। ਤੀਖਸ਼ਨ ਬੁੱਧ ਦੀ ਜ਼ਰੂਰਤ ਹੈ। ਤਾਂ ਤੇ ਸੇਵਾ ਦੀ ਬਾਬਤ ਫੁਰਮਾਇਆ:

**ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ ॥**

ਗੁਰ ਪੀਰਾਂ ਦੀ ਜਿਹੜੀ ਸੇਵਾ ਹੈ, ਹੈ ਬੜੀ ਕਰੜੀ ਲੇਕਿਨ ਉਸਦਾ ਫ਼ਲ ਸਾਰ ਸੁੱਖ ਅਬਿਨਾਸੀ ਸੁਖ; ਉਸ ਦੀ ਪ੍ਰਾਪਤੀ ਹੁੰਦੀ ਹੈ।

**ਨਦਰਿ ਕਰੇ ਜਿਸੁ ਆਪਣੀ ਤਿਸੁ ਲਾਏ ਹੇਤ ਪਿਆਰੁ ॥**
**ਸਤਿਗੁਰ ਕੀ ਸੇਵੈ ਲਗਿਆ ਭਉਜਲੁ ਤਰੈ ਸੰਸਾਰੁ ॥[2]**

*ਧਾਰਨਾ:-*

*ਭਉਜਲ ਤਰ ਜਾਈਦਾ, ਸਤਿਗੁਰ ਦੀ ਸੇਵਾ ਕਰਕੇ* ...੨

*ਅੰਤਰਾ:-*

*ਸਤਿਗੁਰ ਦੀ ਸੇਵਾ ਕਰਕੇ* ...੨

ਇਉਂ, ਬਾਬਾ ਅਮਰਦਾਸ ਜੀ ਨੇ 'ਸਿਮਰਨ' ਮਨ ਕਰਕੇ, ਤਨ ਕਰਕੇ 'ਸੇਵਾ' ਆਰੰਭੀ। ਨਾਮ ਰੂਪੀ ਧਨ ਔਰ ਸੇਵਾ ਰੂਪੀ ਧਨ ਇਕੱਠਾ ਕਰਨਾ ਸ਼ੁਰੂ ਕਰ ਦਿਤਾ। ਇਉਂ ਸੇਵਾ ਕਿਹੋ ਜਿਹੀ? ਗੁਰੂ ਕੇ ਲੰਗਰ ਦੀ ਸੇਵਾ; ਪਾਣੀ ਢੋਣਾ, ਜੂਠੇ ਬਰਤਨ ਸਾਫ਼ ਕਰਨੇ; ਝਾੜੂ ਦੇਣੇ, ਸਾਧ ਸੰਗਤ ਦੇ ਜੁੱਤੇ ਝਾੜਨੇ; ਔਰ ਬੇਅੰਤ ਕਿਸਮ ਦੀ ਸੇਵਾ; ਜਿਹੋ ਜਿਹੀ ਮਿਲ ਜਾਏ, ਯਾਨਿ ਬਿਨਾਂ ਆਲਸ ਦੇ ਹਿੰਮਤ ਦੇ ਨਾਲ ਸੇਵਾ ਰੂਪੀ ਧਨ ਇਕੱਠਾ ਕਰਨਾ ਸ਼ੁਰੂ ਕਰ ਦਿੱਤਾ। ਨਿਰੰਤਰ ਅੰਦਰ ਨਾਮ ਦਾ ਸਿਮਰਨ ਹੋ ਰਿਹਾ ਹੈ, ਸਰੀਰ ਕਰਕੇ ਸੇਵਾ। ਕਿਸੇ ਨਾਲ ਗੱਲਬਾਤ ਨਹੀਂ। ਕਿਸੇ ਨਾਲ ਹੋਰ ਕਿਸੀ ਕਿਸਮ ਦਾ ਹੋਰ ਕੋਈ ਵੀ ਕਨਸਰਨ

---

[1] (ਗਉੜੀ ਸੁਖਮਨੀ, ਮ: ੫ - ੨੯੩)

[2] (ਸਲੋਕ ਵਾਰਾਂ ਤੇ ਵਧੀਕ : ਮਹਲਾ - ੧੪੨੨)

(concern) ਨਹੀਂ। ਸਿਰਫ਼ ਸਰੀਰ ਕਰਕੇ ਸੇਵਾ ਮਨ ਕਰਕੇ ਭਜਨ। ਇਸ ਸੇਵਾ ਤੋਂ ਇਲਾਵਾ ਉਨ੍ਹਾਂ ਨੇ ਇੱਕ ਹੋਰ ਕਠਿਨ ਸੇਵਾ ਆਰੰਭੀ। ਅਪਨੇ ਸ਼ੌਕ ਵਿੱਚ ਆ ਕੇ ਖਡੂਰ ਸਾਹਿਬ ਤੋਂ ਗੋਇੰਦਵਾਲ ਸਾਹਿਬ ਯਾਨਿ ਦਰਿਆ ਬਿਆਸ ਚਾਰ ਕੋਹ ਦੇ ਫਾਸਲੇ ਤੇ ਹੈ। ਰਾਤ ਦੇ ਪਹਿਰ ਸਵਾ ਪਹਿਰ ਰਾਤ ਗੁਜ਼ਰ ਜਾਂਦੀ। ਰਾਤ ਦਾ ਸਤਿਸੰਗ ਹੁੰਦਿਆਂ ਉਹਦੀ ਸਮਾਪਤੀ ਤੋਂ ਬਾਅਦ, ਕੀਰਤਨ ਕਥਾ ਵਾਰਤਾ ਤੋਂ ਬਾਅਦ ਆਪ ਜੀ ਨੇ ਗਾਗਰ ਮੋਢੇ ਉਠਾਉਣੀ ਔਰ ਜਲ ਦੀ ਗਾਗਰ ਲੈਣ ਵਾਸਤੇ ਦਰਿਆ ਬਿਆਸ ਤੋਂ ਦੋ ਕੋਹ ਪੁਠ ਪੈਰੇ ਜਾਣਾ ਗੁਰੂ ਅਦਬ ਨੂੰ ਮੱਦੇ ਨਜ਼ਰ ਰੱਖਦਿਆਂ। ਗੁਰੂ ਵੱਲ ਕਿਤੇ ਪਿੱਠ ਨਾ ਹੋ ਜਾਵੇ; ਇਸ ਸਤਿਕਾਰ ਨੂੰ ਮੁੱਖ ਰਖਦਿਆਂ। ਸੋ, ਉੱਥੇ ਦੋ ਕੋਹ ਜਾ ਕੇ ਅਰਦਾਸ ਬੇਨਤੀ ਕਰਨੀ, "ਪ੍ਰਭੂ! ਗ਼ਰੀਬ ਨਿਵਾਜ਼! ਖ਼ਿਮਾ ਕਰਨਾ ਹਜ਼ੂਰ ਵਲ ਪਿੱਠ ਹੋ ਰਹੀ ਹੈ, ਬੇਅਦਬੀ ਹੋ ਰਹੀ ਹੈ। ਸੱਚੇ ਪਾਤਸ਼ਾਹ! ਮੁਆਫ ਕਰਨਾ।" ਇਉਂ ਅਰਦਾਸ ਬੇਨਤੀ ਕਰਕੇ ਫਿਰ ਦਰਿਆ ਬਿਆਸ ਵੱਲ ਨੂੰ ਮੂੰਹ ਕਰਨਾ। ਫਿਰ ਜਲ ਦੀ ਗਾਗਰ ਭਰ ਕੇ ਉੱਥੇ ਆ ਕੇ ਫਿਰ ਦਮ ਲੈਣਾ, ਉੱਚਾ ਜਿਹਾ ਥਾਂ ਬਨਾਇਆ ਸੀ। ਜਿੱਥੇ ਅੱਜ ਗੁਰਦਵਾਰਾ 'ਦਮਦਮਾ ਸਾਹਿਬ' ਨਾਮ ਕਰਕੇ ਸ਼ਸ਼ੋਭਿਤ ਹੈ, ਖਡੂਰ ਸਾਹਿਬ ਔਰ ਗੋਇੰਦਵਾਲ ਸਾਹਿਬ ਦੇ ਦਰਮਿਆਨ ਦੇ ਵਿੱਚ। ਜਿੱਥੇ ਆਪ ਅਰਦਾਸ ਕਰਦੇ; ਜਾਣ ਵੇਲੇ ਉੱਥੇ ਤੱਕ ਪੁਠ ਪੈਰੇ ਜਾਂਦੇ, ਆਉਣ ਵੇਲੇ ਉੱਥੇ ਗਾਗਰ ਰਖ ਕੇ ਉੱਚਾ ਥਾਂ ਬਣਾਇਆ ਸੀ; ਦਮ ਲੈਂਦੇ ਸਨ। ਇਸੀ ਕਰਕੇ ਉਸ ਦਾ ਨਾਮ 'ਦਮਦਮਾ ਸਾਹਿਬ' ਹੈ।

ਸੋ ਇਉਂ, ਗੁਰੂ ਜੀ ਅੰਮ੍ਰਿਤ ਵੇਲੇ ਪਹਿਰ ਸਵਾ ਪਹਿਰ ਰਹਿੰਦਿਆ ਹੀ ਇਸ਼ਨਾਨ ਸੋਧ ਕੇ ਸੌਚ, ਦਾਤਣ, ਕੁਰਲਾ, ਇਸ਼ਨਾਨ ਕਰਕੇ ਸਰੀਰ ਦੀ ਸ਼ੁੱਧੀ ਦੁਆਰਾ ਸੋਇ ਸਰੂਪ ਦੇ ਧਿਆਨ ਵਿੱਚ ਸਮਾਧੀ ਵਿੱਚ ਜੁੜਦੇ ਸਨ। ਉਹ ਆਨੰਦ ਦਾ ਸਾਗਰ ਜੋ ਵਾਹਿਗੁਰੂ ਹੈ, ਉਸ ਦੇ ਵਿੱਚ ਬਿਰਤੀ ਲਗਾ ਕੇ ਉਸ ਆਨੰਦ ਦੇ ਸਮੁੰਦਰ ਵਿੱਚ ਲੀਨ ਹੁੰਦੇ ਸਨ। ਸੋ ਇਉਂ, ਇਸ਼ਨਾਨ ਉਸ ਇਸ਼ਨਾਨ ਵਾਸਤੇ ਆਪ ਜੀ ਰੋਜ਼ਾਨਾ ਜਲ ਦੀ ਗਾਗਰ ਲੈ ਕੇ ਆਉਂਦੇ। ਉਸ ਵਕਤ ਦੇ ਪਹਿਲੇ ਪਹਿਲੇ ਪਹੁੰਚਦੇ। ਉਸ ਜਲ ਦੇ ਨਾਲ ਇਸ਼ਨਾਨ ਕਰਵਾਉਣਾ। ਸਾਧਸੰਗਤ! ਜਲ ਭਾਵੇ ਉੱਥੇ ਵੀ ਬੜਾ ਸੀ। ਜਲ ਦਾ ਘਾਟਾ ਨਹੀਂ ਸੀ। ਪਰ ਪ੍ਰੇਮ ਦੀਆਂ ਖੇਲਾਂ ਕੁਛ ਅਸਚਰਜ ਹੀ ਹੁੰਦੀਆ ਹਨ। ਇਸ ਨੂੰ ਪ੍ਰੇਮੀ ਹੀ ਜਾਣਦੇ ਹਨ। ਇਉਂ ਆਪ ਜੀ ਨੇ ਇਹ ਪ੍ਰਣ: ਪ੍ਰਣ ਤਾਂ ਇੱਕ ਦੀਵੇ ਤੱਕ ਲਗਾਉਣ ਦਾ ਬੜਾ ਮੁਸ਼ਕਿਲ ਹੋਇਆ ਕਰਦਾ ਹੈ, ਨਿਭਾਉਣਾ ਹੋਵੇ ਜੇ। ਇਹ ਪ੍ਰਣ ਗਰਮੀ, ਸਰਦੀ, ਮੀਂਹ, ਕਣੀ, ਕੁਛ ਵੀ ਹੈ; ਕਿਹੋ ਜਿਹੇ ਮੌਸਮ ਬਦਲਦੇ ਰਹਿੰਦੇ ਹਨ, ਜਾਣਦੇ ਹੀ ਹੋ। ਸਾਲ ਭਰ ਵਿੱਚ ਕਿਤਨੇ ਮੌਸਮਾਂ ਦੀ ਤਬਦੀਲੀ ਹੁੰਦੀ ਹੈ। ਗ਼ਰਮੀ ਸਰਦੀ ਦੇ ਅਨੇਕਾਂ ਮੌਸਮ ਹਨ। ਪਰ ਆਪ ਜੀ ਨੇ ਇਸੀ ਤਰ੍ਹਾਂ ਰੋਜ਼ਾਨਾ ਗਿਆਰਾਂ ਸਾਲ ਤੱਕ ਪੂਰਾ ਪੂਰਾ ਪ੍ਰਣ ਨਿਭਾਇਆ। ਇੱਕ ਦਿਨ ਵੀ ਨਾਗਾ ਨਹੀਂ ਪੈਣ ਦਿੱਤਾ।

ਨਿਤਨੇਮ ਵਿੱਚ ਬੜੀ ਤਾਕਤ ਹੈ। ਨਿੱਤ ਦੇ ਬਾਣੀ ਦੇ ਜਿਹੜੇ ਨਿਯਮ ਜੇ ਕੋਈ ਕਰਦਾ ਹੈ, ਉਹਦੇ ਵਿੱਚ ਬੜੀ ਤਾਕਤ ਹੈ। ਸਿਮਰਨ ਅਭਿਆਸ ਦੇ ਨਿਯਮ ਜੀਹਦੇ ਰੱਖੇ ਹਨ, ਉਹਦੇ ਵਿੱਚ ਵੀ ਬੜੀ ਤਾਕਤ ਹੈ। ਸੇਵਾ ਦੇ ਨਿਯਮ ਹੋਣ, ਉਹਦੇ ਵਿੱਚ ਵੀ ਬੜੀ ਤਾਕਤ ਹੈ। ਯਾਨਿ ਨਿਯਮ: ਨਿਯਮ ਤੋਂ ਬਿਨਾਂ, ਨਿੱਤਨੇਮ ਤੋਂ ਬਿਨਾਂ ਪ੍ਰੇਮ ਪੈਦਾ ਨਹੀਂ ਹੁੰਦਾ। ਪ੍ਰੇਮ ਤੋਂ ਬਿਨਾਂ ਮਿਲਾਪ ਨਹੀਂ ਹੈ। ਸੋ ਇਉਂ, ਨਿੱਤਨੇਮ ਕਰਦੇ ਕਰਦੇ ਕਰਦੇ ਪ੍ਰੇਮ ਪੈਦਾ ਹੁੰਦਾ ਹੈ। ਪ੍ਰੇਮ ਤੋਂ ਅੱਗੇ ਮਿਲਾਪ ਹੈ। ਮਿਲਾਪ ਵਾਹਿਗੁਰੂ ਤੋਂ ਅੱਗੇ ਹੋਰ ਕੋਈ ਚੀਜ਼ ਹੀ ਨਹੀਂ ਹੈ। ਸੋ, ਇਸ ਕਰਕੇ ਆਪ ਜੀ ਨੇ ਇਉਂ ਇਹ ਸੇਵਾ ਦਾ ਪ੍ਰਣ ਨਿਭਾਇਆ। ਕਿਤਨਾ ਮੁਸ਼ਕਲ ਪ੍ਰਣ ਹੈ ਸਾਧਸੰਗਤ! ਪਰ ਪ੍ਰੇਮੀਆਂ ਵਾਸਤੇ ਇਹ ਗੱਲਾਂ ਬੜੀਆਂ ਮੁਸ਼ਕਿਲ ਨਹੀਂ ਪ੍ਰਤੀਤ ਹੁੰਦੀਆਂ, ਮਾਮੂਲੀ ਹੋਇਆ ਕਰਦੀਆਂ ਹਨ। ਆਮ ਲੋਕਾਂ ਨੂੰ ਇਹ ਬਹੁਤ ਔਖੀਆਂ ਪ੍ਰਤੀਤ ਹੁੰਦੀਆਂ ਹਨ। ਸੋ ਗੁਰੂ ਘਰ ਵਲੋਂ ਸਾਲ

ਪਿੱਛੋਂ ਇੱਕ ਸਿਰੋਪਾਉ ਮਿਲਦਾ ਹੁੰਦਾ। ਉਹ ਕਸ ਕੇ ਸਿਰ ਤੇ ਬੰਨ ਲੈਣਾ। ਬਸ, ਰਾਤ ਨੂੰ ਬੈਠੇ ਰਹਿਣਾ। ਬੈਠੇ ਕਿਤੇ ਨੀਂਦ ਦਾ ਟੂਲਾ ਆ ਗਿਆ, ਆ ਗਿਆ; ਨਹੀਂ ਗਿਆਰਾਂ ਸਾਲ ਲੰਮੇ ਪੈ ਕੇ ਨਹੀਂ ਸੁੱਤੇ; ਇਤਨੀ ਕਠਿਨ ਘਾਲਨਾ ਘਾਲੀ।

ਸਾਧਸੰਗਤ! ਇਉਂ ਇਸੀ ਤਰ੍ਹਾਂ ਸੇਵਾ ਕਰਨ ਲੱਗ ਪਏ। ਨਾਲ ਦੀ ਨਾਲ ਅਸਚਰਜ ਗੱਲ ਇਹ, ਗੁਰੂ ਅੰਗਦ ਦੇਵ ਮਹਾਰਾਜ ਜੀ ਨੇ ਗਿਆਰਾਂ ਸਾਲ ਤੱਕ ਨਹੀਂ ਬੁਲਾਇਆ ਉਨ੍ਹਾ ਨੂੰ। ਇਹ ਜਾਣਦੇ ਸੇ ਕਿ ਗੁਰੂ ਅੰਤਰਯਾਮੀ ਹੈ, ਗੁਰੂ ਸਰਬੱਗ ਹੈ। ਗੁਰੂ ਦਾ ਬਿਰਦ ਹੈ। 'ਇਕੁ ਤਿਲੁ ਨਹੀ ਭੰਨੈ ਘਾਲੇ'[1] ਸੋ ਇਉਂ, ਇਹ ਵੀ ਜਾਣਦੇ ਸੀ। ਨਾ ਬੁਲਾਉਣ, ਕੀ ਹਰਜ਼ ਹੈ? ਸਭ ਕੁਛ ਜਾਣਦੇ ਹਨ।

**ਘਟ ਘਟ ਕੇ ਅੰਤਰ ਕੀ ਜਾਨਤ ॥**
**ਭਲੇ ਬੁਰੇ ਕੀ ਪੀਰ ਪਛਾਨਤ ॥**[2]

ਸੋ ਇਉਂ, ਏਡੇ ਵੱਡੇ ਜਿਗਰੇ, ਏਡੇ ਵੱਡੇ-ਵੱਡੇ ਪੱਕੇ ਪਹਾੜ ਵਰਗੇ ਇਰਾਦਿਆਂ ਦੇ ਨਾਲ ਸਾਧਸੰਗਤ! ਏਹੋ ਜੇਹੀ ਸੇਵਾ ਤੇ ਭਜਨ ਹੋਇਆ ਕਰਦੇ ਹਨ। ਮਨ ਕਰਕੇ ਭਜਨ ਔਰ ਤਨ ਕਰਕੇ ਸੇਵਾ। ਸੋ ਕਿਸੇ ਨਾਲ ਉਤਨੀ ਦੇਰ ਤੱਕ ਗੱਲਬਾਤ ਨਹੀਂ ਕਰਨੀ। ਕਈ ਕੁ ਲੋਕ ਦੁਰਬਚਨ ਵੀ ਕਹਿੰਦੇ ਹਨ। ਕਾਇਦਾ ਹੁੰਦਾ ਹੈ ਦੁਨੀਆਂ ਦੇ ਵਿੱਚ, ਇਸ ਮਾਰਗ ਤੇ ਚੱਲਣ ਵਾਲਿਆਂ ਨੂੰ ਕਈ ਬੋਲੀਆਂ ਵੀ ਮਾਰਦੇ ਹਨ; ਦੁਰਬਚਨ ਵੀ ਕਹਿੰਦੇ ਹੈ, ਪਰ ਉਨ੍ਹਾਂ ਦੀ ਪਰਵਾਹ ਕੋਈ ਨਹੀਂ। ਬਹੁਤ ਸਾਰੇ ਉਸਤਤੀ ਵੀ ਕਰਿਆ ਕਰਦੇ ਹਨ। ਪਰ ਇਨ੍ਹਾਂ ਦੋਨਾਂ ਗੱਲਾਂ ਤੋਂ, ਉਸਤਤ ਨਿੰਦਿਆ ਦੋਨਾਂ ਤੋਂ ਉਚੇਰੇ ਰਹਿਣਾ ਹੈ।

**ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥**[3]

*ਧਾਰਨਾ:-*

*ਉਸਤਤਿ ਨਿੰਦਾ ਦੋਇ ਤਿਆਗਹੁ, ਖੋਜਹੁ ਪਦ ਨਿਰਬਾਨਾ ਜੀ* ...੨

*ਅੰਤਰਾ:-*

*ਪਦ ਨਿਰਬਾਨਾ ਜੀ, ਖੋਜਹੁ ਪਦ ਨਿਰਬਾਨਾ ਜੀ* ...੨

ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਮਹਾਰਾਜ ਨੌਵੇਂ ਪਾਤਸ਼ਾਹ, ਜਿਨ੍ਹਾਂ ਨੇ ਹਿੰਦ ਧਰਮ ਦੀ ਰਖਸ਼ਾ ਵਾਸਤੇ ਦਿੱਲੀ ਵਿੱਚ ਆ ਕੇ ਆਪਣੇ ਪਵਿੱਤ੍ਰ ਸਰੀਰ ਦੀ ਬਲੀ ਦਿੱਤੀ, ਕੁਰਬਾਨੀ ਦਿੱਤੀ। ਇਸ ਦੀ ਸ਼ਹਾਦਤ ਗੁਰਦਵਾਰਾ 'ਸੀਸ ਗੰਜ' ਸ਼ਸ਼ੋਭਤ ਹੈ। ਆਪ ਜੀ ਸੰਸਾਰ ਦੇ ਉਧਾਰ ਵਾਸਤੇ ਦੇਸਾਂਤ ਰਟਨ ਵੀ ਕਰਦੇ ਰਹੇ। ਬਹੁਤ ਦਫ਼ਾ ਸਾਧੂਆਂ ਦੀਆਂ ਮੰਡਲੀਆਂ ਆਪ ਜੀ ਨਾਲ ਰਲ ਜਾਇਆ ਕਰਦੀਆਂ ਸਨ। ਕਿਤੇ ਥੋੜ੍ਹੇ, ਕਿਤੇ ਬਹੁਤੇ। ਇੱਕ ਦਫ਼ਾ ਸਾਧੂਆਂ ਨੇ ਪ੍ਰਸ਼ਨ ਕੀਤਾ; ਇਕ ਮੰਡਲੀ ਆਈ ਹੋਈ ਸੀ, "ਮਹਾਰਾਜ! ਪਰਮ ਪਦਵੀ ਦੇ ਕੌਣ ਸੇ ਸਾਧਨ ਹਨ? **ਪਰਮ ਪਦਵੀ** ਸਭ ਤੋਂ ਉੱਚੀ ਪਦਵੀ, ਉਤਕ੍ਰਿਸ਼ਟ ਪਦਵੀ, ਜਿਸਨੂੰ ਨੂੰ ਪਾ ਕੇ ਹੋਰ ਕੋਈ ਇੱਛਾ ਨਾ ਰਹਿ ਜਾਵੇ ਯਾਨਿ ਪ੍ਰਭੂ ਪ੍ਰਾਪਤੀ; ਜਿਸਨੂੰ ਪਾ ਕੇ ਸਾਰੀਆਂ ਇੱਛਾ ਸਾਂਤ ਹੋ ਜਾਣ; ਉਸ ਦੀ ਪ੍ਰਾਪਤੀ ਦੇ ਕ੍ਰਿਪਾ ਕਰ ਕੇ ਸਾਧਨ ਦੱਸੋ।"

ਇਹ ਉਨ੍ਹਾਂ ਦਾ ਸਵਾਲ ਸੁਣ ਕੇ ਗੁਰੂ ਜੀ ਨੇ ਉਨ੍ਹਾਂ ਦੇ ਉੱਤਰ ਵਿੱਚ ਉਨ੍ਹਾਂ ਦੇ ਜੁਆਬ ਵਿੱਚ ਇੱਕ ਸ਼ਬਦ ਉਚਾਰਨ ਕੀਤਾ, ਜਿਸ ਵਿੱਚ ਐਸਾ ਫੁਰਮਾਨ ਕੀਤਾ।

---

[1] ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ ॥ (ਰਾਗੁ ਸੂਹੀ ਮਹਲਾ ੫ ਛੰਤ - ੭੮੪)

[2] (ਬੇਨਤੀ ਚੌਪਈ)

[3] (ਰਾਗੁ ਗਉੜੀ ਮਹਲਾ ੯ - ੨੧੯)

ਸਾਧੋ ਮਨ ਕਾ ਮਾਨੁ ਤਿਆਗਉ ॥

ਉਨ੍ਹਾ ਵੱਲ ਇਸ਼ਾਰਾ ਕਰਕੇ

ਸਾਧੋ ਮਨ ਕਾ ਮਾਨੁ ਤਿਆਗਉ ॥
ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ ॥੧॥ ਰਹਾਉ ॥
ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥
ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥੧॥
ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥
ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥੨॥੧॥[੧]

ਜਿਸ ਦੇ ਵਿੱਚ ਫੁਰਮਾਨ ਕੀਤਾ। ਸਾਧੋ! ਉਨ੍ਹਾਂ ਵੱਲ ਇਸ਼ਾਰਾ ਕਰਕੇ 'ਮਨ ਕਾ ਮਾਨੁ ਤਿਆਗਉ'

ਕਈ ਕੁ ਲੋਗਾਂ ਦੇ ਦਿਲਾਂ ਵਿੱਚ ਸਿਰਫ਼ ਘਰ ਬਾਰ ਛੱਡਣ ਮਾਤਰ ਹੀ ਇਹ ਖ਼ਿਆਲ ਆ ਜਾਂਦਾ ਹੈ ਬਈ ਬਸ ਇਤਨੇ ਮਾਤਰ ਹੀ ਸਭ ਕੁਛ ਬਣ ਗਿਆ। ਗੁਰੂ ਜੀ ਕਹਿੰਦੇ ਹਨ, ਐਸਾ ਨਹੀਂ। ਇੱਕ ਫਾਇਦਾ ਹੈ ਇਸ ਦਾ, ਬਾਹਜ ਬੰਧਨ ਕਟੇ ਗਏ। ਸੋ ਅੱਗੇ ਬਹੁਤ ਕੁਛ ਅੱਗੇ ਪਿਆ ਹੈ। ਕਈ ਸਟੈਪਸ (Steps) ਅੱਗੇ ਲੈਣੇ ਹਨ। ਫਿਰ ਸੁੱਖ ਦੇ ਘਰ ਵਿੱਚ ਪਹੁੰਚਣਾ ਹੈ। ਤਾਂ ਤੇ ਇਹ ਚਿੱਤ ਵਿੱਚੋਂ ਛੋਡ ਦੋ। ਅਪਨੇ ਭੇਖ ਮਾਤਰ ਦਾ, ਉੱਪਰਲੀ ਕ੍ਰਿਆ ਦਾ, ਘਰ ਬਾਰ ਛੱਡਣ ਦਾ ਚਿੱਤ ਵਿਚੋ ਮਾਣ ਕੱਢ ਦਿਉ।

ਸਾਧੋ ਮਨ ਕਾ ਮਾਨੁ ਤਿਆਗਉ ॥

ਫਿਰ ਕੀ ਕਰੇ?

ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ ॥੧॥

ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਜਿਹੜੇ ਆਸੁਰੀ ਗੁਣ ਹਨ; ਮਨ ਨੂੰ ਮੈਲਾ ਕਰਨ ਵਾਲੇ, ਸੋ ਇਨ੍ਹਾਂ ਦੀ ਸੰਗਤ ਤਿਆਗੋ। ਇਨ੍ਹਾਂ ਦੀ ਬਜਾਏ ਸਤ, ਸੰਤੋਖ, ਦਇਆ, ਧਰਮ, ਵੀਚਾਰ, ਸਾਂਤੀ, ਖ਼ਿਮਾ, ਧੀਰਜ, ਆਦਿ ਦੈਵੀ ਗੁਣ ਲਿਆਉ।

ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ ॥੧॥

ਇੱਕ ਅੱਧੀ ਦਫ਼ਾ ਨਹੀਂ, ਰਾਤ ਦਿਨ ਇਨ੍ਹਾਂ ਤੋਂ ਪਰੇ ਰਹੋ, ਇਨ੍ਹਾਂ ਨੂੰ ਹਿਰਦੇ ਵਿੱਚ ਆਉਣ ਨਾ ਦਿਉ। ਮਨ ਵਿੱਚ ਇਨ੍ਹਾਂ ਦਾ ਨਿਵਾਸ ਨਾ ਹੋ ਸਕੇ। ਮਨ ਦੇ ਵਿੱਚ ਇਨ੍ਹਾਂ ਤੇ ਉਲਟ ਜਿਹੜੇ ਦੈਵੀ ਗੁਣ ਹਨ, ਦੇਵਤਿਆਂ ਵਾਲੇ ਗੁਣ; ਜਿਨ੍ਹਾ ਦੁਆਰਾ ਅੰਤਹਕਰਨ ਦੇ ਵਿੱਚ ਬ੍ਰਹਮ ਗਿਆਨ ਉਦਯ ਹੋਣਾ ਹੈ; ਉਨ੍ਹਾਂ ਨੂੰ ਲਿਆਉ। ਫਿਰ ਅੱਗੇ

ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥

ਸੰਸਾਰ ਨੂੰ ਵੀ ਝੂਠਾ, ਮਿਥਿਆ ਜਾਣੋ, ਸਰੀਰ ਨੂੰ ਵੀ ਮਿਥਿਆ ਜਾਨੇ। ਸਰੀਰ ਮਿਥਿਆ; ਤੇ ਇਸ ਦੇ ਸੁੱਖ ਦੁੱਖ ਵੀ ਮਿਥਿਆ ਹੀ ਹਨ। 'ਸੁਖੁ ਦੁਖੁ ਦੋਨੋ ਸਮ ਕਰਿ ਜਾਨੈ' ਇਨ੍ਹਾਂ ਨੂੰ ਵੀ ਮਿਥਿਆਂ ਜਾਣੋ। ਸੁੱਖ ਵੀ ਮਿਥਿਆ ਝੂਠ ਹੈ, ਤੇ ਦੁੱਖ ਵੀ ਮਿਥਿਆ ਹੈ। 'ਅਉਰੁ ਮਾਨੁ ਅਪਮਾਨਾ' ਇੱਜ਼ਤ, ਸਤਿਕਾਰ ਔਰ ਬੇਇਜ਼ਤੀ; ਇਹ ਵੀ ਦੋਨੋ ਮਿਥਿਆ ਹੀ ਹਨ। ਸਰੀਰ ਮਿਥਿਆ ਹੈ, ਇਹਦੇ ਸਾਰੇ ਕਰਤੱਵ ਵੀ ਮਿਥਿਆ ਹੀ ਹਨ। ਆਤਮਾ ਸਤਿ ਹੈ। ਇਸ ਤੋਂ ਇਤਰ ਸਭ ਅਸੱਤ ਹੈ।

---

[੧] (ਰਾਗੁ ਗਉੜੀ ਮਹਲਾ ੯ - ੨੧੯)

**ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥**
**ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥੧॥**

ਕਿਸੇ ਵਸਤੂ ਦੇ ਮਿਲੇ ਤੇ ਖ਼ੁਸ਼ੀ ਨਹੀਂ ਚਾਹੀਦੀ, ਕਿਸੇ ਵਸਤੂ ਦੇ ਚਲੇ ਗਇਆਂ ਤੇ ਸ਼ੋਕ ਨਹੀਂ ਚਾਹੀਦਾ। ਹਰਖ ਸੋਗ ਤੋਂ ਉੱਚਾ ਰਹੋ। ਉਨ੍ਹਾਂ ਨੇ ਆਤਮ ਤੱਤ ਪਰਮਾਤਮਾ ਨੂੰ ਪਛਾਣਿਆ ਹੈ ਜਿਨ੍ਹਾਂ ਵਿੱਚ ਐਹ ਗੁਣ ਘਟ ਜਾਣਗੇ। ਇਹੀ ਨਹੀਂ, ਅੱਗੇ

**ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥**

ਉਸਤਤ ਨਿੰਦਾ ਆਪ ਵੀ ਨਹੀਂ ਕਰਨੀ ਕਿਸੇ ਦੀ, ਜੇ ਤੁਹਾਡੀ ਕਰਦਾ ਹੈ ਉਹਦੀ ਵੀ ਤੁਸੀਂ ਪਰਵਾਹ ਨਾ ਕਰੋ। ਉਹਦੇ ਤੋਂ ਵੀ ਉਚੇ ਰਹੋ। ਇਹ ਦੋਨੋ ਚੀਜ਼ਾਂ ਮਨ ਨੂੰ ਖਿੰਡਾ ਵਿੱਚ ਲੈ ਜਾਂਦੀਆਂ ਹਨ।

ਭਗਤ ਨਾਮ ਦੇਵ ਜੀ ਦੀ ਬਾਬਤ ਆਪਨੇ ਬਹੁਤ ਦਫ਼ਾ ਸੁਣਿਆ ਹੈ। ਬਹੱਤਰ ਦਫ਼ਾ ਸਾਕਾਰ ਰੂਪ ਦੇ ਵਿੱਚ ਨਾਮਦੇਵ ਜੀ ਨੂੰ ਭਗਵਾਨ ਦੇ ਦਰਸ਼ਨ ਹੋਏ ਹਨ। ਉਨ੍ਹਾਂ ਪਾਸ; ਉਨ੍ਹਾਂ ਸਮਿਆਂ ਵਿੱਚ ਵਿੱਦਿਆ ਬੜੀ ਕਠਿਨ ਸੀ। ਧਾਰਮਿਕ ਵਿੱਦਿਆ ਧਰਮ ਅਸਥਾਨਾਂ ਤੇ ਸੰਤਾਂ ਭਗਤਾਂ ਤੋਂ ਲੋਕੀਂ ਗ੍ਰਹਿਣ ਕਰਿਆ ਕਰਦੇ ਸਨ। ਕਿਸੇ ਸ਼ਾਹੂਕਾਰ ਦਾ ਇੱਕ ਲੜਕਾ ਉਨ੍ਹਾਂ ਪਾਸ ਕੁਛ ਵਿੱਦਿਆ ਪੜ੍ਹਨ ਵਾਸਤੇ ਭੇਜਿਆ। ਇੱਕ ਦਿਨ ਉਸ ਦੀ ਬੱਚੇ ਦੀ ਮਾਤਾ ਨੇ ਚੰਗੇ ਚੰਗੇ ਕੀਮਤੀ ਗਹਿਣੇ ਪਹਿਨਾਕੇ ਉਹਨੂੰ ਭੇਜ ਦਿੱਤਾ। ਭਗਤ ਜੀ ਨੇ ਸੋਚਿਆ ਬੱਚਾ ਹੈ, ਬਹੁਤ ਨਿਆਣਾ ਹੈ। ਰਸਤੇ ਵਿੱਚ ਜਾਂਦਿਆਂ ਕਿਸੇ ਲੋਭੀ ਨੇ ਅੰਦਰ ਵਾੜ ਕੇ ਇਹਦਾ ਗਲ ਘੁੱਟ ਦਿੱਤਾ, ਇਨ੍ਹਾਂ ਗਹਿਣਿਆਂ ਦੇ ਲਾਲਚ ਵਿੱਚ; ਇਹਦੀ ਜ਼ਿੰਦਗੀ ਬਰਬਾਦ ਜਾਏਗੀ। ਅੱਛੀ ਗੱਲ ਨਹੀਂ। ਇਹ ਗ਼ਲਤੀ ਕੀਤੀ ਹੈ, ਇਸ ਦੀ ਮਾਤਾ ਨੇ। ਬਿਹਤਰ ਹੈ, ਇਸ ਦੇ ਗਹਿਣੇ ਅੱਜ ਲਾਹ ਕੇ ਰੱਖ ਲਈਏ। ਇਨ੍ਹਾਂ ਨੂੰ ਵਾਪਿਸ ਕਰ ਦਿਆਂਗੇ। ਅੱਗੇ ਵਾਸਤੇ ਉਨ੍ਹਾ ਨੂੰ ਇਹ ਹਿਦਾਇਤ ਕਰ ਦਿੱਤੀ ਜਾਏਗੀ ਜੇ ਬੱਚਾ ਪੜ੍ਹਾਉਣਾ ਹੈ, ਗਹਿਣੇ ਪਾ ਕੇ ਨਹੀਂ ਭੇਜਣਾ ਹੋਵੇਗਾ। ਖੈਰ! ਭਗਤ ਜੀ ਨੇ ਗਹਿਣੇ ਲਹਾ ਲਏ ਤੇ ਰੱਖ ਲਏ ਰੁਮਾਲ ਵਿੱਚ ਬੰਨ ਕੇ। ਬੱਚਾ ਘਰ ਗਿਆ। ਮਾਤਾ ਪੁੱਛਦੀ ਹੈ, "ਬੇਟਾ! ਤੇਰੇ ਗਹਿਣੇ ਕਿੱਥੇ ਹਨ?" ਨਿਆਣਾ ਸੀ, ਬੱਚਾ ਸੀ। ਅੰਦਰਲੇ ਸਬੱਬ ਦਾ ਪਤਾ ਨਹੀਂ ਸੀ, ਕਿਉਂ ਲਾਹੇ ਹਨ। ਉਹਨੇ ਕਹਿ ਦਿੱਤਾ, "ਭਗਤ ਜੀ ਨੇ ਲਾਹੇ ਹਨ।" ਮਾਤਾ ਨੂੰ ਤਾਂ ਘਬਰਾਹਟ ਪੈਦਾ ਹੋ ਗਈ। 'ਹੈਂ! ਭਗਤ ਜੀ ਨੇ ਗਹਿਣੇ ਲਾਹ ਲਏ। ਭਗਤ ਕਾਹਦਾ ਹੈ? ਠੱਗ ਹੈ।' ਉਸਨੇ ਦੂਜੀ ਮਾਈ ਕੋਲ, ਤੀਜੀ ਕੋਲ ਸਾਰੇ ਸ਼ਹਿਰ ਵਿੱਚ ਭਗਤ ਨਾਮਦੇਵ ਜੀ ਦੀ ਨਿੰਦਿਆ ਪ੍ਰਚਲਤ ਹੋ ਗਈ। 'ਲਉ! ਕਾਹਦਾ ਭਗਤ ਹੈ? ਗਹਿਣੇ ਲਾਹ ਲਏ ਮੁੰਡੇ ਦੇ; ਪੜ੍ਹਨ ਪਾਇਆ ਸੀ। ਉਹ ਤਾਂ ਠੱਗ ਹੈ।' ਦੂਜੇ ਦਿਨ ਉਸ ਦਾ ਪਿਤਾ ਛੱਡਣ ਵਾਸਤੇ ਗਿਆ ਪੜ੍ਹਨ ਵਾਸਤੇ ਬੱਚੇ ਨੂੰ। ਉਹ ਰੁਮਾਲ ਵਿੱਚ ਬੰਨੇ ਗਹਿਣੇ ਨਾਮਦੇਵ ਜੀ ਨੇ ਉਹਦੇ ਅੱਗੇ ਰੱਖ ਦਿੱਤੇ। "ਦੇਖੋ ਭਾਈ! ਗਿਣ ਲਉ ਠੀਕ ਹਨ? ਪਰ ਗੱਲ ਇਹ ਹੈ, ਜੇ ਬੱਚਾ ਪੜ੍ਹਾਉਣਾ ਹੈ ਸਾਡੇ ਪਾਸ, ਗਹਿਣਾ ਪਾ ਕੇ ਨਹੀਂ ਭੇਜਣਾ ਹੋਏਗਾ। ਕੱਲ੍ਹ ਜੇ ਇਹਦਾ ਜਾਂਦੇ ਦਾ ਕੋਈ ਗਲ ਘੁੱਟ ਦੇਂਦਾ ਅੰਦਰ ਵਾੜ ਕੇ, ਤੁਸੀਂ ਬੱਚਾ ਸਾਥੋਂ ਮੰਗਣਾ ਸੀ। ਅੱਛੀ ਗੱਲ ਨਹੀਂ ਹੈ।"

ਖੈਰ ਉਹ ਗਹਿਣੇ ਘਰ ਲਿਜਾ ਕੇ ਸ਼ਾਹੂਕਾਰ ਨੇ ਆਪਣੀ ਘਰ ਵਾਲੀ ਨੂੰ ਦੇ ਦਿੱਤੇ। ਬਹੁਤ ਖ਼ੁਸ਼ ਹੋਈ। ਹੁਣ ਉਸਨੇ ਦੂਸਰੀ ਸ਼ਕਲ ਵਿੱਚ ਕਹਿਣਾ ਸ਼ੁਰੂ ਕਰ ਦਿੱਤਾ, "ਭੈਣੇ! ਭਗਤ ਤਾਂ ਬੜਾ ਚੰਗਾ ਹੈ। ਬੱਚੇ ਦੀ ਜਾਨ ਬਚਾ ਦਿੱਤੀ। ਇਉਂ ਹੈ, ਇਉਂ ਹੈ।" ਦੂਸਰੇ ਦਿਨ ਸਾਰੇ ਸ਼ਹਿਰ ਵਿੱਚ ਉਸਤਤੀ ਹੋਣ ਲੱਗ ਪਈ। ਕਿਸੇ ਸੱਜਣ ਨੇ ਆ ਕੇ ਕਿਹਾ, "ਭਗਤ ਜੀ! ਪਰਸੋਂ ਤੁਹਾਡੀ ਬੜੀ ਨਿੰਦਾ ਹੁੰਦੀ ਸੀ, ਸ਼ਹਿਰ ਦੇ ਵਿੱਚ। ਕੱਲ੍ਹ ਬੜੀ ਉਸਤਤੀ ਹੁੰਦੀ ਸੀ।" ਪਹਿਲੇ ਤਾਂ ਕੁਛ ਅਣਸੁਣੀ ਜਿਹੀ ਗੱਲ ਕਰ ਦਿੱਤੀ। ਫਿਰ ਜਦੋਂ ਉਸਨੇ ਦੋ ਤਿੰਨ ਦਫ਼ਾ ਕਿਹਾ; ਉੱਥੇ ਕੁਛ ਰਾਖ ਪਈ ਸੀ, ਸੁਆਹ ਪਈ ਸੀ। ਦੋਨੋ ਮੁੱਠੀਆਂ ਭਰ ਲਈਆਂ। ਕਹਿਣ

ਲੱਗੇ, "ਕੀ ਗੱਲ ਕਹੀ ਭਾਈ!" ਕਹਿੰਦਾ, "ਪਰਸੋਂ ਤੁਹਾਡੀ ਬੜੀ ਨਿੰਦਾ ਹੁੰਦੀ ਸੀ। ਲੋਕ ਕਹਿੰਦੇ ਸੀ ਭਗਤ ਕਾਹਦਾ ਹੈ, ਠੱਗ ਹੈ। ਤੇ ਕੱਲ੍ਹ ਬੜੀ ਉਸਤਤੀ ਹੁੰਦੀ ਸੀ, ਭਗਤ ਬੜਾ ਚੰਗਾ ਹੈ।" ਦੋਨੋਂ ਮੁਠੀਆਂ 'ਸੁਆਹ ਦੀਆਂ ਭਰੀਆਂ' ਇੱਕ ਸੁੱਟ ਕੇ ਕਹਿੰਦੇ "ਇਹ ਨਿੰਦਿਆ ਵਾਲਿਆਂ ਦੇ ਸਿਰ ਵਿੱਚ, ਆਹ ਦੂਜੀ ਉਸਤਤ ਵਾਲਿਆਂ ਦੇ ਸਿਰ ਵਿੱਚ। ਸਾਨੂੰ ਦੋਨਾਂ ਦੀ ਕੋਈ ਪਰਵਾਹ ਨਹੀਂ। ਉਸਤਤ ਵਾਲੇ ਸਾਡਾ ਕੀ ਵਧਾ ਦੇਣਗੇ। ਨਿੰਦਿਆ ਵਾਲੇ ਸਾਡਾ ਕੀ ਵਿਗਾੜ ਦੇਣਗੇ।" ਬਲਕਿ ਨਿੰਦਿਆ ਵਾਲੇ:

ਹਮਰੇ ਕਪਰੇ ਨਿੰਦਕੁ ਧੋਇ ॥[੧]

ਇਹ ਗੱਲ ਤਾਂ ਹੋ ਜਾਏਗੀ। ਉਸਤਤ ਵਾਲੇ ਕੁਛ ਸਵਾਰਦੇ ਨਹੀਂ ਹਨ। ਤਾਂ ਤੇ ਇਨ੍ਹਾਂ ਦੋਨਾਂ ਤੋਂ ਉਚੇ ਰਹਿਣਾ ਹੈ। ਤਾਂ ਤੇ

ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥

ਨਿਰਬਾਣ ਪਦਵੀ: ਵਾਹਿਗੁਰੂ ਅੰਤਰਯਾਮੀ ਸਾਰੇ ਦੁੱਖਾਂ ਤੋਂ ਬਰੀ ਹੈ। ਸੋ, ਉਸਨੂੰ ਪਾ ਕੇ ਓਹਾ ਜਿਹਾ ਹੀ ਹੋ ਜਾਂਦਾ ਹੈ। ਉਸ ਦੀ ਖੋਜਨਾ ਕਰੋ। ਪਰ ਗੁਰੂ ਤੇਗ ਬਹਾਦਰ ਮਹਾਰਾਜ ਜੀ ਕਹਿੰਦੇ ਹਨ, ਉਨ੍ਹਾਂ ਸਾਧਾਂ ਪ੍ਰਤੀ, ਐ ਸਾਧੋ!

ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥੨॥੧॥

ਖੇਲ ਤਾਂ ਔਖਾ ਹੈ ਪਰ

'ਕਿਨਹੂੰ ਗੁਰਮੁਖਿ ਜਾਨਾ'

ਕਿਸੇ ਕਿਸੇ ਗੁਰਮੁਖ ਨੇ ਜਾਣਿਆ ਹੈ।

ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥੧॥[੨]

ਇਉਂ ਕਰਕੇ ਉਸਤਤ ਨਿੰਦਾ:

*ਧਾਰਨਾ:-*

*ਉਸਤਤਿ ਨਿੰਦਾ ਦੋਇ ਤਿਆਗਹੁ, ਖੋਜਹੁ ਪਦ ਨਿਰਬਾਨਾ ਜੀ ...੨*

*ਅੰਤਰਾ:-*

*ਪਦ ਨਿਰਬਾਨਾ ਜੀ, ਖੋਜਹੁ ਪਦ ਨਿਰਬਾਨਾ ਜੀ ...੨*

ਇਉ ਬਾਬਾ ਅਮਰ ਦਾਸ ਜੀ: ਦਿਨ ਰਾਤ ਸੇਵਾ ਦੇ ਵਾਸਤੇ ਕਮਰਕੱਸਾ ਕੀਤਾ ਹੈ। ਕਿਸੀ ਨਾਲ ਗੱਲਬਾਤ ਕੋਈ ਨਹੀਂ। ਦਿਨ ਰਾਤ ਸੇਵਾ ਭਜਨ ਵਿੱਚ ਲੱਗੇ ਰਹਿੰਦੇ ਹਨ। ਕੋਈ ਉਸਤਤੀ ਕਰਦਾ ਹੈ ਉਸ ਦੀ ਪਰਵਾਹ ਨਹੀਂ, ਕੋਈ ਨਿੰਦਾ ਕਰਦਾ ਹੈ ਉਹਦੀ ਪਰਵਾਹ ਨਹੀਂ। ਆਪਣਾ ਜੋ ਨਿਸ਼ਾਨਾ ਹੈ ਉਸ ਵੱਲ ਵੇਪਰਵਾਹੀ ਨਾਲ, ਪੱਕੇ ਇਰਾਦੇ ਨਾਲ, ਪਹਾੜੇ ਜੈਸੇ ਪੱਕੇ ਇਰਾਦੇ ਨਾਲ ਚਲੇ ਜਾ ਰਹੇ ਹਨ। ਇਉਂ ਇਸੀ ਤਰ੍ਹਾਂ ਸਾਧਸੰਗਤ! ਜਿਉਂ ਜਿਉਂ ਇਸ ਮਾਰਗ ਤੇ ਚਲਦਾ ਹੈ ਸੇਵਾ ਕਰਦਾ ਹੈ, ਮਨ ਦੀ ਸ਼ੁੱਧੀ ਹੁੰਦੀ ਹੈ। ਸੇਵਾ ਮਨ ਨੂੰ ਸ਼ੁੱਧ ਕਰਦੀ ਹੈ। ਔਰ ਭਜਨ ਮਨ ਨੂੰ ਇਕਾਗਰ ਕਰਦਾ ਹੈ। ਸ਼ੁੱਧੀ ਔਰ ਇਕਾਗਰਤਾ ਦੇ ਵਿੱਚ ਬਹੁਤ ਸਾਰੇ ਗੁਣ ਔਰ ਬਹੁਤ ਸਾਰੀਆਂ ਤਾਕਤਾਂ ਆ ਜਾਇਆ ਕਰਦੀਆਂ ਹਨ।

*ਜਬ ਤੇਰੇ ਦਿਲ ਦਰਪਨ ਕੀ ਸਫ਼ਾਈ ਹੋ ਜਾਏਗੀ।*
*ਬਾਦਸ਼ਾਹੀ ਤੋਂ ਕਿਆ ਬਲਾ ਹੈ ਖ਼ੁਦ ਖ਼ੁਦਾਈ ਹੋ ਜਾਏਗੀ।*

---

[੧] (ਗਉੜੀ ਕਬੀਰ ਜੀ – ੩੩੯)

[੨] (ਗੂਜਰੀ ਮਹਲਾ ੫ ਚਉਪਦੇ ਘਰੁ ੨ – ੪੯੫)

ਮਨ ਦੀ ਇਕਾਗਰਤਾ, ਸ਼ੁੱਧੀ ਵਿੱਚ ਤਾਕਤਾਂ ਹੈਨ। ਸੋ ਇਉਂ, ਪਰ ਇਨ੍ਹਾਂ ਨੂੰ ਜਜ਼ਬ ਕਰਨਾ ਹੈ। ਮੁਰੀਦ ਮੁਰਦੇ ਦੀ ਨਿਆਈਂ ਦੱਸਿਆ ਹੈ।

**ਮੁਰਦਾ ਹੋਇ ਮੁਰੀਦ ਸੋ ਗੁਰ ਗੋਰ ਸਮਾਵੈ ॥**[1]

ਮੁਰੀਦ ਮੁਰਦਾ ਹੈ। ਗੁਰੂ ਕਬਰ ਹੈ। ਉਸ ਦੇ ਵਿੱਚ ਇਸਨੇ ਸਮਾ ਜਾਣਾ ਹੈ। ਯਾਨਿ ਆਪਣੇ ਆਪ ਨੂੰ ਗੁਰੂ ਦੇ ਵਿੱਚ ਲਿਵਲੀਨ ਕਰਨਾ ਹੈ। ਆਪਾ ਗਵਾਉਣਾ ਹੈ। ਭਾਈ ਸਾਹਿਬ ਭਾਈ ਗੁਰਦਾਸ: ਗੁਰੂ ਘਰ ਦੇ ਵੇਦ ਵਿਆਸ ਮੰਨੇ ਹਨ; ਇੱਕ ਥਾਂ ਮੁਰੀਦ ਦੀ ਡੈਫੀਨੇਸ਼ਨ (definition) ਇਉਂ ਦੱਸਦੇ ਹਨ।

*ਧਾਰਨਾ:-*

*ਮੁਰਦਾ ਹੋਇ, ਨਾ ਮੁਰੀਦ ਗੱਲੀਂ ਹੋਵਣਾ ...੨*

*ਅੰਤਰਾ:-*

*ਗੱਲੀਂ ਹੋਵਣਾ ਨਹੀਂ, ਗੱਲੀਂ ਹੋਵਣਾ ...੨*

ਮੁਰੀਦ, ਮੁਰੀਦ-ਇ-ਸਾਦਕ, ਮੁਰੀਦ-ਇ-ਫ਼ਿਦਾਈ; ਤਿੰਨ ਕਿਸਮ ਦੇ ਮੁਰੀਦ ਮੰਨੇ ਹਨ। ਸਿਖ, ਸਿਦਕੀ ਸਿਖ, ਮਰਜੀਵੜੇ ਸਿਖ; ਯਾਨਿ ਮੁਰੀਦ, ਮੁਰੀਦ-ਇ-ਸਾਦਕ, ਮੁਰਦ-ਇ-ਫ਼ਿਦਾਈ। ਇੱਕ ਤਾਂ ਉਂਵ ਸਿਖ; ਦੂਸਰੇ ਸਿਦਕੀ ਸਿਖ, ਆਪਣੇ ਸਿਦਕ ਨੂੰ ਰੰਚਕ ਮਾਤਰ ਨਹੀਂ ਡੋਲਣ ਦੇਣਾ; ਤੀਸਰੇ ਮਰਜੀਵੜੇ, ਆਪਾ ਕੁਰਬਾਣ ਕਰ ਦਿੱਤਾ 'ਜਮਾ ਹੀ' ਜਿਨ੍ਹਾਂ ਨੇ। ਹਾਂ, ਉਨ੍ਹਾਂ ਦੀ ਅਵਸਥਾ: ਜਿਹੋ ਜਿਹੀ ਘਾਲਣਾ, ਵੈਸੀ ਅਵਸਥਾ ਪ੍ਰਾਪਤ ਹੁੰਦੀ ਹੈ। ਇੱਥੇ ਦੱਸਦੇ ਹਨ।

**ਮੁਰਦਾ ਹੋਇ ਮੁਰੀਦ ਨ ਗਲੀਂ ਹੋਵਣਾ ॥ ਸਬਰ ਸਿਦਕ ਸ਼ਹੀਦ ਭਰਮ ਭਉ ਖੋਵਣਾ ॥**
**ਗੋਲਾ ਮੁੱਲ ਖਰੀਦ ਕਾਰੇ ਜੋਵਣਾ ॥ ਨਾ ਤਿਸੁ ਭੁਖ ਨ ਨੀਂਦ ਨ ਖਾਣਾ ਸੋਵਣਾ ॥**
**ਪੀਹਣ ਹੋਇ ਜਦੀਦ ਪਾਣੀ ਢੋਵਣਾ ॥ ਪਖੇ ਦੀ ਤਾਗੀਦ ਪਗ ਮਲ ਧੋਵਣਾ ॥**
**ਸੇਵਕ ਹੋਇ ਸਜੀਦ ਨ ਹੱਸਣ ਰੋਵਣਾ ॥ ਦਰ ਦਰਵੇਸ ਰਸੀਦ ਪਿਰਮ ਰਸ ਭੋਵਣਾ ॥**
**ਚੰਦ ਮੁਮਾਰਖ ਈਦ ਪੁਗ ਖਲੋਵਣਾ ॥੧੮॥**[2]

ਯਾਨਿ ਦੱਸਿਆ ਹੈ ਮੁਰੀਦ ਮੁਰਦਾ ਹੈ, ਮੁਰਦੇ ਦੀ ਨਿਆਈਂ ਹੋ ਜਾਵੇ। ਗੁਰੂ ਰੂਪੀ ਗੋਰ ਵਿੱਚ ਸਮਾ ਜਾਵੇ, ਆਪਾ ਵਾਰ ਦੇਵੇ। ਇਉਂ ਸੇਵਾ ਕਰਦਿਆਂ, ਭਜਨ ਕਰਦਿਆਂ, ਮਨ ਦੀ ਸ਼ੁੱਧੀ ਔਰ ਮਨ ਦੀ ਇਕਾਗਰਤਾ ਦੁਆਰਾ ਸ਼ਕਤੀਆਂ ਵੀ ਪੈਦਾ ਹੁੰਦੀਆਂ ਹਨ; ਤਾਂ ਉਨ੍ਹਾਂ ਨੂੰ ਇਸਨੇ ਜਜ਼ਬ ਕਰਨਾ ਹੈ, ਗੁਪਤ ਰੱਖਣਾ ਹੈ। ਸਬਰ ਸ਼ੁਕਰ ਧਾਰਨ ਕਰਨਾ ਹੈ।

**ਸਬਰ ਸਿਦਕ ਸ਼ਹੀਦ ਭਰਮ ਭਉ ਖੋਵਣਾ ॥**

ਇੱਕ ਦਫ਼ਾ ਰੋਮ ਦਾ ਬਾਦਸ਼ਾਹ: ਉਸਨੂੰ ਬੰਦਗ਼ੀ ਕਰਨ ਦਾ ਸ਼ੌਕ ਲਗਿਆ। ਸੋ, ਇਸੀ ਵਿਸ਼ੇ ਤੇ ਬਹੁਤ ਸਾਰੀਆਂ ਵਿਚਾਰਾਂ ਹੁੰਦੀਆਂ ਰਹਿੰਦੀਆ ਹਨ। ਕਿਸੇ ਫ਼ਕੀਰ ਨੇ ਉਸਨੂੰ ਰਮਜ਼ ਮਾਰੀ, 'ਜਿਤਨੀ ਦੇਰ ਤੱਕ ਸਬਰ ਤੇ ਸ਼ੁਕਰ ਧਾਰਨ ਨਹੀਂ ਕਰਦਾ, ਬੰਦਗ਼ੀ ਕਬੂਲ ਨਹੀਂ ਪੈਂਦੀ।' ਸਬਰ ਤੇ ਸ਼ੁਕਰ ਦੇ ਮਾਇਨੇ ਪੁੱਛਦਾ ਹੈ ਉਲਮਾਵਾਂ ਨੂੰ, ਵਿਦਵਾਨਾਂ ਨੂੰ; ਲੇਕਿਨ ਤਸੱਲੀਬਖ਼ਸ਼ ਜੁਆਬ ਨਹੀਂ ਮਿਲ ਰਿਹਾ। ਕਿਸੀ ਨੇ ਕਿਹਾ, "ਐ ਬਾਦਸ਼ਾਹ! ਜੇਕਰ ਤੂੰ ਤਸੱਲੀਬਖ਼ਸ਼ ਔਰ ਸੰਤੁਸ਼ਟਤਾ ਵਾਲਾ ਜਵਾਬ ਚਾਹੁੰਦਾ ਹੈ ਤਾਂ ਦਿੱਲੀ ਦੀ ਜੇਲ੍ਹ ਵਿੱਚ ਸਰਮੱਦ ਨਾਮ ਕਰਕੇ ਫ਼ਕੀਰ ਹੈ, ਉਸ ਤੋਂ ਇਸਦਾ ਜੁਆਬ ਮਿਲੇਗਾ।"

---

[1] (ਵਾਰਾਂ ਭਾਈ ਗੁਰਦਾਸ ਜੀ ਵਾਰ ੯ ਪਉੜੀ ੨੨)

[2] (ਵਾਰਾਂ ਭਾਈ ਗੁਰਦਾਸ ਜੀ ਵਾਰ ੩ ਪਉੜੀ ੧੮)

ਸਰਮੱਦ ਕੌਣ ਸੀ? ਦਿੱਲੀ ਇੱਕ ਦੇ ਬੜੇ ਅਮੀਰ ਘਰਾਣੇ ਦਾ ਲੜਕਾ ਸੀ। ਉਸ ਦੇ ਮਾਤਾ ਪਿਤਾ ਚੜ੍ਹਾਈ ਕਰ ਗਏ, ਇਕੱਲਾ ਰਹਿ ਗਿਆ। ਵੱਡੇ ਭਾਗ, ਉਸਨੂੰ ਫ਼ਕੀਰਾਂ ਆਰਫ਼ਾਂ ਲੋਗਾਂ ਦੀ ਸੰਗਤ ਪ੍ਰਾਪਤ ਹੋ ਗਈ। ਇਨਸਾਨ ਜਿਹੋ ਜਿਹੀ ਸੰਗਤ ਕਰਦਾ ਹੈ, ਵੈਸਾ ਹੀ ਹੋ ਜਾਇਆ ਕਰਦਾ ਹੈ। ਜੇਕਰ ਇਤਨਾ ਧਨ ਪਦਾਰਥ ਹੋਣ ਦੇ ਬਾਵਜੂਦ ਉਸਨੂੰ ਕੁਸੰਗਤ ਮਿਲ ਜਾਂਦੀ, ਉਹਦੀ ਜ਼ਿੰਦਗੀ ਬਰਬਾਦ ਹੋ ਜਾਂਦੀ। ਐਥੇ ਵੀ ਨਰਕ, ਅੱਗੇ ਵੀ ਨਰਕ ਬਣ ਜਾਂਦਾ। ਇਹੀ ਧਨ ਹੈ, ਸਾਧਸੰਗਤ! ਬੁਰੇ ਪਾਸੇ ਖ਼ਰਚ ਕੀਤਾ ਨਰਕ ਬਣ ਜਾਦਾ ਹੈ, ਨਰਕਾਂ ਨੂੰ ਲੈ ਜਾਂਦਾ ਹੈ; ਚੰਗੇ ਪਾਸੇ ਖ਼ਰਚ ਕੀਤਾ ਸ੍ਵਰਗ ਨੂੰ ਲੈ ਜਾਂਦਾ ਹੈ। ਵੱਡੇ ਭਾਗਾਂ ਕਰਕੇ ਉਸਨੂੰ ਸਤਿਸੰਗਤ ਮਿਲ ਗਈ। ਉਸ ਦੇ ਵਿੱਚ ਜ਼ਿਆਦਾ ਪਰਚਾ; ਆਪਣਾ ਘਰ ਉਸ ਨੇ ਸਤਿਸੰਗ ਘਰ ਹੀ ਬਣਾ ਲਿਆ ਸੀ। ਫ਼ਕੀਰ ਕਈ ਕੋਟੀਆਂ ਦੇ ਆਉਂਦੇ ਜਾਂਦੇ ਰਹਿੰਦੇ। ਅਖ਼ੀਰ ਹੁੰਦੇ-ਹੁੰਦੇ ਉਸਨੂੰ ਵੀ ਉਹੋ ਜਿਹੀ ਅਵਸਥਾ ਪ੍ਰਾਪਤ ਹੋ ਗਈ। ਉਸਦੀ ਵੀ ਬਿਰਤੀ ਚੜ੍ਹ ਗਈ। ਮਸਤ ਅਵਸਥਾ ਉਸਨੂੰ ਪ੍ਰਾਪਤ ਹੋ ਗਈ। ਅਖ਼ੀਰ ਦਿੱਲੀ ਦੇ ਚੌਂਕ ਵਿੱਚ ਸਰੀਰ ਤੇ ਕੋਈ ਬਸਤਰ ਨਹੀਂ, ਦਿਗੰਬਰ: ਬਿਰਤੀ ਚੜ੍ਹੀ ਹੈ, ਮਸਤੀ ਵਿੱਚ ਝੂਮ ਰਿਹਾ ਹੈ। ਉੱਥੇ ਖੜ੍ਹਾ ਰਹਿੰਦਾ ਹੈ। ਆਤਮ ਆਨੰਦ: ਉਹ ਆਨੰਦ ਜੋ ਅਨੰਦ ਦਾ ਸਮੁੰਦਰ ਹੈ; ਉਸ ਦੇ ਵਿੱਚ ਬਿਰਤੀ ਲੱਗੀ; ਸਰੀਰ ਦੀ ਦਸ਼ਾ ਭੁੱਲੀ ਹੈ।

ਉਨ੍ਹਾਂ ਦਿਨਾਂ ਦੇ ਵਿੱਚ ਔਰੰਗਜ਼ੇਬ ਬਾਦਸ਼ਹ ਦੀ ਹਕੂਮਤ ਸੀ ਹਿੰਦੁਸਤਾਨ ਵਿੱਚ, ਚੱਕਰਵਰਤੀ ਰਾਜ ਸੀ। ਸੋ, ਉਸਦਾ ਭਰਾ ਦਾਰਾ ਸ਼ਿਕੋਹ ਸੀ। ਮੀਆਂ ਮੀਰ, ਹਜ਼ਰਤ ਮੀਆਂ ਮੀਰ ਦਾ ਉਹ ਮੁਰੀਦ ਸੀ। ਸੋ, ਉਹ ਵੀ ਆਰਫ਼ ਸੀ। ਗੁਰੂ ਸੱਤਵੇਂ ਪਾਤਸ਼ਾਹ ਦੀ ਸ਼ਰਨ ਵਿੱਚ ਵੀ ਪਹੁੰਚਿਆ ਸੀ। ਖ਼ੈਰ ਇਉਂ, ਇਹ ਕਾਇਦਾ ਹੈ *'ਰਾਜ ਪਿਆਰੇ ਰਾਜਿਆਂ ਭਾਈ ਦੂਰ ਪਿਆਰੇ।'* ਰਾਜੇ ਲੋਕਾਂ ਦਾ ਰਾਜ ਨਾਲ ਪਿਆਰ ਹੁੰਦਾ ਹੈ ਭਾਈਆਂ ਨਾਲ ਕੋਈ ਪਿਆਰ ਨਹੀਂ ਹੁੰਦਾ। ਸੋ, ਉਸਨੇ ਆਪਣੇ ਸਾਰੇ ਭਰਾਵਾਂ ਨੂੰ 'ਕੋਈ ਤਾਕਤ ਕਰਕੇ ਕਿਤੇ ਮੈਨੂੰ ਨੁਕਸਾਨ ਪਹੁੰਚਾਉਣ ਦੀ ਕੋਸ਼ਿਸ਼ ਨਾ ਕਰੇ' ਇਉਂ ਉਨ੍ਹਾਂ ਨੂੰ ਕਮਜ਼ੋਰ; ਅਖ਼ੀਰ ਮਰਵਾਉਣ ਤੱਕ ਪਹੁੰਚਿਆ। ਦਾਰਾ ਸ਼ਕੋਹ, ਉਹ ਵੀ ਆਰਫ਼ ਲੋਕ ਸੀ। ਬਹੁਤ ਦਫ਼ਾ ਸਰਮੱਦ ਦੇ ਪਾਸ ਆ ਕੇ ਕੋਈ ਨਾ ਕੋਈ ਮਾਰਫ਼ਤ ਦੀਆਂ ਗੱਲਾ ਕਰਦਾ ਸੁਣਦਾ ਸੀ। ਇਉਂ ਇਸੀ ਤਰ੍ਹਾਂ ਅਖ਼ੀਰ ਉਸਨੂੰ ਵੀ ਔਰੰਗਜ਼ੇਬ ਨੇ ਮਰਵਾ ਦਿੱਤਾ; ਦਾਰਾ ਸ਼ਿਕੋਹ ਨੂੰ। ਜਦੋਂ ਦਾਰਾ ਸ਼ਿਕੋਹ ਨੂੰ ਮਰਵਾ ਦਿੱਤਾ ਤੇ ਸਰਮੱਦ ਪਾਸ ਕਿਸੇ ਨੇ ਜ਼ਿਕਰ ਕੀਤਾ; ਸਰਮੱਦ ਕਹਿਣ ਲੱਗਾ, "ਦਾਰਾ ਸ਼ਕੋਹ ਨੂੰ ਸੱਚੀ ਬਾਦਸ਼ਾਹੀ ਦੇ ਦਿੱਤੀ ਹੋਈ ਹੈ ਤੇ ਔਰੰਗਜ਼ੇਬ ਤਾਂ ਭੰਗੀ ਹੈ।" ਐਸੇ ਲਫ਼ਜ਼ ਬੇਪਰਵਾਹੀ ਦੇ: ਫ਼ਕੀਰ ਬੇਪਰਵਾਹ ਹੈ, ਪੜੇ ਪਾਤਸ਼ਾਹਾਂ ਦੀ ਉਹਨੂੰ ਕੀ ਕਨੌਤ ਹੋਇਆ ਕਰਦੀ ਹੈ। ਸੋ ਇਤਿਆਦਿ, ਇੱਕ ਦਿਨ ਕੁਦਰਤੀ ਜੁੰਮੇ ਦਾ ਦਿਨ ਸੀ। ਜਾਮਾ ਮਸਜਿਦ ਨੂੰ ਨਮਾਜ ਪੜ੍ਹਨ ਵਾਸਤੇ ਔਰੰਗਜ਼ੇਬ; 'ਕੁਛ ਉਨ੍ਹਾਂ ਦਿਨਾ ਵਿੱਚ ਮੋਟਰਾਂ ਨਹੀਂ ਸਨ ਸਾਡੇ ਦੇਸ਼ 'ਚ ਆਈਆਂ' ਹਾਥੀ ਦੇ ਹੌਦੇ ਵਿੱਚ ਸੀ। ਕੁਛ ਨਾਲ ਕਾਜ਼ੀ ਮੁੱਲਾਂ ਵਗ਼ੈਰਾ ਸਨ; ਆ ਰਿਹਾ ਸੀ। ਇਹ ਦਿਗੰਬਰ ਸੀ, ਕਿਉਂਕਿ ਵਸਤਰ ਨਹੀਂ ਸੀ ਪਹਿਨਦਾ। ਉਨ੍ਹਾਂ ਦਿਨ੍ਹਾਂ ਦੇ ਵਿੱਚ ਔਰੰਗਜ਼ੇਬ ਦੇ ਦਿਮਾਗ਼ ਵਿੱਚ ਇਹ ਸਮਾਈ ਸੀ ਬਈ ਤਮਾਮ ਹਿੰਦੁਸਤਾਨ ਭਰ ਦੇ ਵਿੱਚ ਜਿੱਥੇ ਦੋ ਮਜ਼ਹਬ ਚਲਦੇ ਹਨ, ਹਿੰਦੂ ਔਰ ਮੋਮਨ; ਮੈਂ ਹਿੰਦੂ ਨੂੰ ਖ਼ਤਮ ਕਰਕੇ ਇਸਲਾਮ ਹੀ ਫੈਲਾ ਦਿਆ; ਇਹ ਉਹਦੇ ਚਿੱਤ ਵਿੱਚ ਸਮਾਈ ਸੀ। ਹਰ ਕੋਸ਼ਿਸ਼ ਕਰਨੀ ਸ਼ੁਰੂ ਕੀਤੀ। ਲੋਭ ਲਾਲਚ ਦੇਣੇ, ਸਖ਼ਤੀ ਕਰਨੀ, ਜਿਵੇਂ ਵੀ ਹੋ ਸਕਿਆ; ਉਸਨੇ ਕੋਸ਼ਿਸ਼ ਕੀਤੀ। ਅਖ਼ੀਰ ਉੱਥੇ ਜਾਂਦਿਆ-ਜਾਂਦਿਆ ਜਦੋਂ ਉੱਥੋਂ ਦੀ ਲੰਘਣ ਲੱਗੇ, ਕਿਸੇ ਕਾਜ਼ੀ ਨੇ ਕਿਹਾ, "ਬਾਦਸ਼ਾਹ ਸਲਾਮਤ! ਆਪ ਤਮਾਮ ਹਿੰਦੁਸਤਾਨ ਵਿੱਚ ਇੱਕ ਮਜ਼ਹਬ ਫੈਲਾਉਣਾ ਚਾਹੁੰਦੇ ਹੋ। ਜਿਤਨੀ ਦੇਰ ਤੱਕ ਆਪਣੇ ਘਰ ਨੂੰ ਨਹੀਂ ਸਵਾਰਦੇ, ਦੂਸਰਿਆਂ ਨੂੰ ਕਿਵੇਂ ਤੁਸੀਂ ਆਪਣੇ ਮਜ਼ਹਬ ਵਿੱਚ ਲੈ ਆਵੋਗੇ? ਦੇਖੋ ਨਾ! ਤਹਾਡੇ ਘਰ ਦਾ, ਇਸਲਾਮ ਦਾ

ਫ਼ਕੀਰ ਹੈ। ਸ਼ਰ੍ਹਾ ਦੇ ਉਲਟ ਚੱਲਦਾ ਹੈ। ਸ਼ਰ੍ਹਾ ਨਹੀਂ ਇਜਾਜ਼ਤ ਦਿੰਦੀ ਬਈ ਕੋਈ ਸਰੀਰ ਤੇ ਵਸਤਰ ਨਾ ਪਹਿਨਿਆਂ ਜਾਵੇ; ਸ਼ਰ੍ਹਾ ਨਹੀਂ ਇਜ਼ਾਜਤ ਦਿੰਦੀ ਬਈ ਸਿਰ ਤੇ ਕੋਈ ਕੁਲਹਾ ਜਾਂ ਪਗੜੀ ਨਾ ਬੰਨ੍ਹੀ ਜਾਵੇ। ਇਹ ਸਿਰ ਤੇ ਕੋਈ ਪਗੜੀ ਨਹੀਂ, ਜਿਸਮ ਤੇ ਕੋਈ ਬਸਤਰ ਨਹੀਂ ਹੈ, ਬਿਲਕੁਲ ਨੇਕਡ (Naked) ਹੈ।" ਇਹੋ ਜਿਹੀ ਜਦੋਂ ਗੱਲ ਉਸਨੂੰ ਕਹੀ ਤਾਂ ਬਾਦਸ਼ਾਹ ਔਰੰਗਜ਼ੇਬ ਨੇ ਹਾਥੀ ਕੋਲ ਖੜ੍ਹਾ ਕੇ ਇਸ ਸਰਮੱਦ ਦੇ; ਜਿੱਥੇ ਮਸਤੀ ਵਿੱਚ ਝੂਮ ਰਿਹਾ ਸੀ, ਇਹਦੀ ਬਿਰਤੀ ਆਤਮ ਆਨੰਦ ਵਿੱਚ ਆਰੂੜ੍ਹ ਸੀ; ਕਹਿਣ ਲੱਗਾ, "ਫ਼ਕੀਰ ਸਾਂਈਂ! ਆਪ ਨੂੰ ਸ਼ਰੀਰ ਤੇ ਕੋਈ ਬਸਤ੍ਰ ਪਹਿਨਣਾ ਚਾਹੀਦਾ ਹੈ। ਸ਼ਰ੍ਹਾ ਐਸਾ ਇਜਾਜ਼ਤ ਨਹੀਂ ਦਿੰਦੀ ਬਈ ਸਰੀਰ ਤੇ ਕੋਈ ਬਸਤ੍ਰ ਨਾ ਪਹਿਨੇ ਔਰ ਸਿਰ ਤੇ ਵੀ ਆਪ ਨੂੰ ਕੋਈ ਨਾ ਕੋਈ ਪਗੜੀ ਜਾਂ ਕੁਲਹਾ ਵਗ਼ੈਰਾ ਪਹਿਨਣਾ ਚਾਹੀਦਾ ਹੈ।" ਜਦੋਂ ਐਨੀ ਗੱਲ ਕਹੀ ਤੇ ਬੇਪਰਵਾਹੀ ਦੇ ਵਿੱਚ ਇਹ ਫ਼ਕੀਰ ਸਰਮੱਦ ਬੋਲਿਆ, ਕਹਿਣ ਲੱਗਿਆ "ਇਸੀ ਅਕਲ ਤੇ ਬਾਦਸ਼ਾਹੀ ਕਰਦਾ ਹੈਂ? ਕੀ ਤੈਨੂੰ ਨਜ਼ਰ ਨਹੀਂ ਆਉਂਦਾ? ਮੇਰੇ ਸਿਰ ਤੇ ਚਾਰ ਰੰਗਾ ਕੁਲਹਾ ਹੈ। ਔਰ ਜਿਸ ਨੇ ਖ਼ਾਹਸ਼ਾਤ ਨੂੰ ਜ਼ੇਰ ਕੀਤਾ ਹੈ ਆਪਣੇ ਜਿਸਮ ਤੇ ਕੋਈ ਬਸਤਰ ਪਹਿਨੇ ਯਾਂ ਨਾ ਪਹਿਨੇ। ਮਖ਼ਮਲ ਅਦਰਸ਼ ਪਹਿਨ ਲਏ ਤਾਂ ਵੀ ਉਹ ਦਿਗੰਬਰ ਹੀ ਹੈ; ਨਾ ਪਹਿਨੇ, ਤਾਂ ਵੀ ਉਸਦਾ ਮਾਨੋ ਮਖ਼ਮਲ ਪਹਿਨਿਆ ਹੋਇਆ ਹੈ। ਇਸ ਕਰਕੇ, ਇਹ ਗੱਲ ਹੈ। ਦੂਸਰੇ ਸਿਰ ਤੇ ਮੇਰੇ ਚਾਰ ਰੰਗਾ ਕੁਲਹਾ ਹੈ।" ਇਹ ਜਦੋਂ ਗੱਲ ਕਹੀ ਸਰਮੱਦ ਨੇ, ਅੱਗੋ ਔਰੰਗਜ਼ੇਬ ਕਹਿਣ ਲੱਗਿਆ, "ਸਿਰ ਤੇ ਚਾਰ ਰੰਗਾ ਕੁਲਹਾ? ਤੇਰੇ ਸਿਰ ਤੇ ਮੈਨੂੰ ਪਾਟੀ ਲੀਰ ਵੀ ਨਹੀਂ ਦੀਂਹਦੀ। ਕਿਹੜੇ ਕਿਹੜੇ ਰੰਗ ਨੇ ਤੇਰੇ ਕੁਲਹਾ ਦੇ?" ਅੱਗੋ ਫ਼ਾਰਸੀ ਅੱਖਰਾਂ ਦੇ ਵਿੱਚ ਕਹਿਣ ਲੱਗਾ:

ਸਰ ਬਰਹਨਾ ਨੇਸਤਮ, ਦਾਰੱਮ ਕੁਲਾਹ ਚਹਾਰ ਤਰਕ।[੧]
ਤਰਕਹ ਦੁਨੀਆਂ[੨], ਤਰਕਹ ਉਕਬਹ[੩], ਤਰਕਹ ਮੌਲਾ[੪], ਤਰਕਹ ਤਰਕ।[੫]

"ਸਿਰ ਨੰਗਾ ਨਹੀਂ ਹੈ ਮੇਰਾ, ਚਾਰ ਰੰਗਾ ਕੁਲਹਾ ਸਿਰ ਤੇ ਰੱਖਦਾ ਹਾਂ। ਕਿਹੜੇ ਰੰਗ ਨੇ? 'ਤਰਕ ਦੁਨੀਆਂ' ਦੁਨੀਆਂ ਦੀਆਂ ਖ਼ਾਹਸ਼ਾਤ ਤਿਆਗੀਆਂ ਹਨ ਫੇਰ 'ਉਕਬਾ' ਪ੍ਰਲੋਕ ਦੀ ਇੱਛਾ ਰੱਖਦੇ ਨੇ ਕੋਈ ਦੁਨੀਆਂ ਨੂੰ ਤਿਆਗ ਕੇ; ਫਿਰ ਮੈਂ ਪ੍ਰਲੋਕ ਦੀ ਖ਼ਾਹਸ਼ਾਤ ਵੀ ਤਿਆਗੀ ਹੈ। ਇਹਨੂੰ ਤਿਆਗ ਕੇ ਕਈ ਰੱਬ ਦੇ ਮਿਲਾਪ ਦੀ ਇੱਛਾ ਰੱਖਦੇ ਹਨ। ਸੋ, ਜੀਹਨੂੰ ਅੰਤਰ ਆਤਮੇ ਸਾਖਿਅਤ ਹੋ ਜਾਏ, ਉਹ ਬਾਹਰੋਂ ਰੱਬ ਦੇ ਮਿਲਣ ਦੀ ਇੱਛਾ ਨਹੀਂ ਰੱਖਿਆ ਕਰਦੇ; ਇਹ ਵੀ ਖ਼ਾਹਸ਼ਾਤ ਮੇਰੀ ਸਾਂਤ ਹੋ ਗਈ। ਫੇਰ 'ਤਿਆਗ ਦਾ ਤਿਆਗ'· ਚਾਰ ਕਿਸਮ ਦਾ ਤਿਆਗ ਜਿਹੜਾ ਮੇਰਾ ਹੈ, ਇਹ ਮਾਨੋ ਚਾਰ ਰੰਗ ਮੇਰੀ ਕੁਲਹਾ ਦੇ ਹਨ।"

ਸਾਧਸੰਗਤ! ਪਹਿਲੇ ਤੇ ਦੁਨੀਆਂ ਦੀਆਂ ਇੱਛਾ ਹਨ; ਇਸਤਰੀ, ਪੁੱਤਰ, ਧਨ, ਜਾਇਦਾਦ, ਮਾਣ, ਪ੍ਰਭੁਤਾ; ਇਹ ਦੁਨੀਆਂ ਦੀਆਂ ਖ਼ਾਹਸ਼ਾਤ ਹਨ। ਕੋਈ ਨਾ ਕੋਈ ਭਜਨ ਬੰਦਗੀ ਕਰਨ ਵਾਲਾ ਇਨ੍ਹਾਂ 'ਚੋਂ ਕਿਸੇ ਨਾ ਕਿਸੇ ਚੀਜ਼ ਦੀ ਇੱਛਾ ਰੱਖ ਕੇ ਭਜਨ ਕਰੇ, ਉਸਨੂੰ ਦੁਨੀਆਂ ਦੀ ਖ਼ਾਹਸ਼ ਕਿਹਾ ਜਾਂਦਾ ਹੈ। ਉਸ ਤੋਂ ਉੱਚੀ ਵੀਚਾਰ ਜਿਸ ਦੀ ਹੋ ਗਈ, ਦੁਨੀਆਂ ਦੇ ਪਦਾਰਥਾ ਨੂੰ ਕੌਡੀ ਵਤ ਸਮਝਦਾ ਹੈ, ਪ੍ਰਲੋਕ ਸੁੱਖਾਂ ਨੂੰ ਮੋਹਰ ਵੱਤ ਸਮਝਦਾ ਹੈ। ਉਹ ਪ੍ਰਲੋਕ ਸੁੱਖ ਵਾਸਤੇ ਬੰਦਗੀ ਕਰਦੇ ਨੇ, ਦੁਨੀਆਂ ਦੇ ਵਾਸਤੇ ਨਹੀਂ ਕਰਦਾ ਹੈ; ਉਸਨੂੰ

---

[੧] ਮੇਰਾ ਸਿਰ ਨੰਗਾ ਨਹੀਂ ਹੈ। ਮੇਰੇ ਸਿਰ ਤੇ ਚਾਰ ਪ੍ਰਕਾਰ ਦੇ ਤਿਆਗ ਦੀ ਟੋਪੀ ਹੈ।
[੨] ਤਰਕੇ ਦੁਨੀਆਂ = ਦੁਨੀਆਂ ਦਾ ਤਿਆਗ
[੩] ਤਰਕਹ ਉਕਬਹ = ਪ੍ਰਲੋਕ ਸੁਖਾਂ ਦਾ ਤਿਆਗ
[੪] ਤਰਕਹ ਮੌਲਾ = ਰੱਬ ਦਾ ਤਿਆਗ
[੫] ਤਰਕਹ ਤਰਕ = ਤਿਆਗ ਦਾ ਤਿਆਗ

ਅਕਥਤ ਕਹਿੰਦੇ ਹਨ। ਜਿਸ ਨੂੰ ਐਸੀ ਵੀਚਾਰ ਹੋ ਗਈ, ਬਿਬੇਕ ਪੈਦਾ ਹੋ ਗਿਆ; ਆਤਮਾ ਸੱਤ ਔਰ ਦੇਹ ਪਰਪੰਚ ਮਿਥਿਆ ਹੈ; ਸੁਰਗ ਲੋਕ ਤੱਕ ਮਿਥਿਆ ਹਨ ਔਰ ਦੁੱਖ ਰੂਪ ਹਨ; ਉਹ ਫਿਰ ਸਵਰਗ ਆਦਿ ਦੀ ਇੱਛਾ ਨਹੀਂ ਰੱਖਿਆ ਕਰਦਾ। ਸੋ, ਉਹਦੀ ਇੱਛਾ ਤਿਆਗ ਦਿੰਦਾ ਹੈ। ਉਹ, ਸੱਤ ਵਸਤੂ ਪਰਮੇਸ਼ਰ ਦੇ ਮਿਲਾਪ ਦੀ ਇੱਛਾ ਕਰਿਆ ਕਰਦਾ ਹੈ। ਇਸ ਵਾਸਤੇ ਭਜਨ ਕਰਦਾ ਹੈ। ਇਉਂ ਕਰਦੇ-ਕਰਦੇ ਜਦੋਂ ਅੰਤਰ ਆਤਮੇ ਪਰਮਾਤਮਾ ਪ੍ਰਗਟ ਹੋ ਜਾਵੇ; ਹੈ ਤਾਂ ਸਾਰਿਆਂ ਦੇ ਅੰਦਰ ਹੀ ਵਸਦਾ, ਸਾਰੇ ਪਰੀਪੂਰਨ; ਜਦੋਂ ਅੰਦਰ ਪ੍ਰਗਟ ਹੋ ਜਾਵੇ, ਸਾਖਸ਼ਾਤ ਹੋ ਜਾਵੇ; ਫਿਰ ਉਸ ਦੀ ਖ਼ਾਹਿਸ਼ਾਤ ਦੂਰ ਹੋ ਜਾਂਦੀ ਹੈ। ਪਰਮਾਤਮਾ ਅੰਦਰ ਪ੍ਰਗਟ ਹੋ ਗਿਆ, ਫਿਰ ਉਸਨੂੰ ਪ੍ਰਮਾਤਮਾ ਮਿਲਣ ਦੀ ਇੱਛਾ ਕੈਸੇ ਰਹਿ ਜਾਵੇਗੀ? ਇੱਛਾ ਉਤਨੀ ਦੇਰ ਤੱਕ ਹੈ ਜਿਤਨੀ ਦੇਰ ਤੱਕ ਮਿਲਿਆ ਨਹੀਂ ਹੈ। ਉਹ ਵੀ ਇੱਛਾ ਸਾਂਤ ਹੋ ਜਾਂਦੀ ਹੈ। ਇਉਂ ਕਰਦੇ ਕਰਦੇ ਫਿਰ ਤਿੰਨ ਕਿਸਮ ਦੀ ਵੀ ਖੁਦੀ ਹੈ; ਤਾਮਸੀ, ਰਾਜਸੀ, ਸਾਤਕੀ; ਇਹ ਵੀ ਦੂਰ ਹੋ ਕੇ ਅਖ਼ੀਰ ਇੱਕ ਉਹ ਅਵੱਸਥਾ, ਜਿਹੜੀ ਐਨ ਆਨੰਦ ਦਾ ਸਾਗਰ ਹੈ, ਉਸ ਦੇ ਵਿੱਚ ਲਿਵਲੀਨਤਾ ਹੈ। ਸੋ, ਇਉਂ ਕਰਕੇ ਇਸ ਅਵਸਥਾ ਦਾ ਜ਼ਿਕਰ ਉਸਨੇ ਇਸ਼ਾਰਤਨ ਔਰੰਗਜ਼ੇਬ ਦੇ ਪਾਸ ਕੀਤਾ, ਇਉਂ ਕਿਹਾ।

ਖ਼ੈਰ! ਔਰੰਗਜ਼ੇਬ ਨੂੰ ਏਹ ਲਫ਼ਜ ਜਿਹੜੇ ਉਹਨੇ ਕਹੇ, ਕੌੜੇ ਤਾਂ ਲੱਗੇ ਪਰ ਚਲਾ ਗਿਆ। ਅੱਗੇ ਨਿਵਾਜ਼ ਦਾ ਵਕਤ ਸੀ। ਅਖ਼ੀਰ ਇਹ ਵੀ ਗੱਲ ਔਰੰਗਜ਼ੇਬ ਨੇ ਸੁਣੀ ਬਈ ਕਹਿੰਦਾ ਦਾਰਾ ਸ਼ਿਕੋਹ ਨੂੰ ਸੱਚੀ ਬਾਦਸ਼ਾਹੀ ਦੇ ਦਿੱਤੀ ਹੈ। ਮੈਨੂੰ ਭੰਗੀ ਦੱਸ ਰਿਹਾ ਹੈ। ਇੱਕ ਦਿਨ ਇਸੀ ਤਰ੍ਹਾਂ ਜਾਂਦੇ ਜਾਂਦੇ ਬਾਦਸ਼ਾਹ ਔਰੰਗਜ਼ੇਬ, ਪਾਸ ਖੜ ਕੇ ਕਹਿਣ ਲੱਗਾ, "ਫ਼ਕੀਰ ਸਾਂਈ! ਜਿਸ ਦਾਰਾਸ਼ਕੋਹ ਨੂੰ ਤੂੰ ਕਹਿੰਦਾ ਹੈ, ਸੱਚੀ ਬਾਦਸ਼ਾਹੀ ਦੇ ਦਿੱਤੀ ਹੈ, ਉਹ ਤਾਂ ਮਰਵਾ ਦਿੱਤਾ ਗਿਆ ਹੈ। ਉਹ ਤਾਂ ਕਤਲ ਕਰਵਾ ਦਿੱਤਾ ਗਿਆ ਹੈ।" ਤੇ ਸਰਮੱਦ ਕਹਿਣ ਲੱਗਾ, "ਕਤਲ ਨਹੀਂ ਕਰਵਾਇਆ, ਉਸਨੂੰ ਸੱਚੀ ਬਾਦਸ਼ਾਹੀ ਦੇ ਦਿੱਤੀ ਹੋਈ ਹੈ। ਤੂੰ ਤਾਂ ਭੰਗੀ ਹੈਂ।" ਬੇਪਰਵਾਹੀ ਦੇ ਲਫ਼ਜ ਕਹੇ।

ਰਾਤ ਦੇ ਵਕਤ ਕੀ ਦੇਖਦਾ ਹੈ, ਉਸਨੂੰ ਦ੍ਰਿਸ਼ਟਾਂਤ ਹੁੰਦਾ ਹੈ, 'ਔਰੰਗਜ਼ੇਬ ਨੂੰ' ਦਾਰਾਸ਼ਕੋਹ ਦੇ ਸਿਰ ਤੇ ਛਤਰ ਝੁਲਦਾ ਦੇਖਦਾ ਹੈ ਪਰ ਆਪਣੇ ਆਪ ਨੂੰ ਭੰਗੀ ਦੀ ਸ਼ਕਲ ਵਿੱਚ; ਸਿਰ ਤੇ ਗੰਦੇ ਦੀ ਟੋਕਰੀ ਹੈ। ਮੀਂਹ ਪੈ ਰਿਹਾ ਹੈ। ਉਹ ਪਾਣੀ ਗੰਦਾ ਸਾਰਾ ਮੂੰਹ ਦੇ ਵਿੱਚ ਪੈਂਦਾ ਹੈ; ਐਸੀ ਹਾਲਤ ਵਿੱਚ ਦੇਖਿਆ। ਕੁਛ ਪੇਸ਼ ਨਾ ਗਈ। ਅਖ਼ੀਰ ਦੁਖੀ ਹੋ ਕੇ ਔਰੰਗਜ਼ੇਬ ਨੇ ਹੁਕਮ ਕਰ ਦਿੱਤਾ ਬਈ ਇਸ ਸਰਮੱਦ ਨੂੰ ਕੈਦ ਕਰ ਦਿਉ। ਹੱਥਾਂ ਨੂੰ ਹਥਕੜੀਆਂ, ਪੈਰਾਂ ਨੂੰ ਬੇੜੀਆਂ ਮਾਰ ਦਿਉ। ਇੱਕ ਛਟਾਂਕ ਰੋਜ਼ ਦਾ ਲੂਣ, ਇੱਕ ਪਿਆਲਾ ਪਾਣੀ ਦਾ ਅੱਠ ਪਹਿਰ ਪਿੱਛੋਂ ਮਿਲੇ। ਇਉਂ ਜੇਲ੍ਹ ਵਿੱਚ: ਚਾਹੀਦਾ ਤਾਂ ਸੀ, ਖ਼ਿਮਾ ਮੰਗਦਾ ਲੇਕਿਨ ਮੂਰਖਤਾਈ ਦਾ ਯਾਨਿ ਸਬੂਤ ਦਿੱਤਾ।

ਖ਼ੈਰ! ਇਸ ਕਰਕੇ ਉਹ ਸਰਮੱਦ ਔਰੰਗਜ਼ੇਬ ਦੀ ਕੈਦ ਵਿੱਚ ਸੀ। ਸੌ ਕੋਰੜਾ ਰੋਜ਼ ਨੰਗੀ ਪਿੱਠ ਤੇ ਲੱਗਦਾ। ਇੱਕ ਛਟਾਂਕ ਰੋਜ਼ ਦਾ ਲੂਣ, ਇੱਕ ਪਿਆਲਾ ਪਾਣੀ ਦਾ ਮਿਲਦਾ ਹੁੰਦਾ। ਉਸ ਦੇ ਪਾਸ, 'ਬਾਦਸ਼ਾਹ ਰੂਮ ਦੇ' ਕਿਸੇ ਨੇ ਕਿਹਾ ਬਈ ਉੱਥੋਂ ਤੈਨੂੰ ਸਬਰ ਤੇ ਸ਼ੁਕਰ ਦੇ ਮਾਅਨਿਆਂ ਦਾ ਪਤਾ ਲੱਗੇਗਾ। ਖ਼ੈਰ, ਉਸਨੇ ਆਪਣਾ ਵਕੀਲ ਔਰੰਗਜ਼ੇਬ ਦੇ ਪਾਸ ਭੇਜਿਆ ਬਈ ਮੇਰੇ ਵਕੀਲ ਨੂੰ ਆਪਣੇ ਜੇਲ੍ਹਖਾਨੇ ਵਿੱਚ ਸਰਮੱਦ ਨਾਮ ਕਰਕੇ ਫ਼ਕੀਰ ਹੈ ਉਸਨੂੰ ਮਿਲਾ ਦਿਉ, ਬੜੀ ਮਿਹਰਬਾਨੀ ਹੋਏਗੀ। ਖ਼ੈਰ, ਵਕੀਲ ਪਹੁੰਚਿਆ। ਉਸਨੇ ਹੁਕਮ ਲਿਖਿਆ ਦਰੋਗਾ ਜੇਲ੍ਹ ਨੂੰ, ਬਈ ਇਸ ਨੂੰ ਸਰਮੱਦ ਨੂੰ ਮਿਲਾ ਦਿੱਤਾ ਜਾਏ। ਉਹ ਵਕੀਲ ਕੀ ਦੇਖਦਾ ਹੈ ਹੱਥਾ ਨੂੰ ਹਥਕੜੀਆਂ, ਪੈਰਾਂ ਨੂੰ ਬੇੜੀਆਂ; ਮਸਤੀ ਵਿੱਚ ਝੁਮਦਾ ਹੈ। ਸੋ, ਉਹ ਵਕੀਲ ਜਾ ਕੇ ਕਹਿਣ ਲੱਗਿਆ, "ਫ਼ਕੀਰ ਸਾਂਈ! ਮੈਨੂੰ ਬਾਦਸ਼ਾਹ ਰੂਮ ਨੇ ਭੇਜਿਆ ਹੈ, ਸਬਰ ਔਰ ਸ਼ੁਕਰ ਦੇ ਮਾਅਨੇ ਪੁੱਛਣ

ਵਾਸਤੇ। ਕ੍ਰਿਪਾ ਕਰਕੇ ਇਹ ਦੱਸੋ।" ਇਹ ਗੱਲ ਸੁਣਕੇ ਸਰਮੱਦ ਕਹਿਣ ਲੱਗਾ, "ਕੱਲ੍ਹ ਗਿਆਰਾਂ ਵਜੇ ਢਾਈ ਗ਼ਜ਼ ਕੋਰਾ ਕੱਪੜਾ, ਇੱਕ ਮਸ਼ਕ ਪਾਣੀ ਦੀ ਲੈ ਕੇ ਹਾਜ਼ਰ ਹੋ ਜਾਈਂ। ਤੁਹਾਨੂੰ ਇਹਦੇ ਮਾਅਨੇ ਦੱਸ ਦਿੱਤੇ ਜਾਣਗੇ।"

ਇਸੀ ਤਰ੍ਹਾਂ ਕੀਤਾ ਦੂਸਰੇ ਦਿਨ। ਦਿਨ ਦੇ ਗਿਆਰਾਂ ਵਜੇ ਢਾਈ ਗ਼ਜ਼ ਕੋਰਾ ਕੱਪੜਾ, ਇੱਕ ਪਾਣੀ ਦੀ ਮਸ਼ਕ ਲੈ ਕੇ ਪਹੁੰਚ ਗਿਆ ਉਹ ਵਕੀਲ। ਪਹੁੰਚਿਆ, ਹਾਂ! ਕਹਿਣ ਲੱਗਾ, "ਮੇਰੇ ਸਰੀਰ ਤੇ ਪਾਣੀ ਪਾ ਦੇਹ।" ਯਾਨਿ ਇਸ਼ਨਾਨ ਕਰ ਲਿਆ ਉਸ ਮਸ਼ਕ ਪਾਣੀ ਦੀ ਨਾਲ। ਔਰ ਚੂੰਕਿ ਬਸਤਰ ਕੋਈ ਨਹੀਂ ਸੀ ਪਹਿਨਦਾ ਉਹ। ਅੱਜ ਢਾਈ ਗ਼ਜ਼ ਕੋਰਾ ਕੱਪੜਾ ਲੱਕ ਦੇ ਦੁਆਲੇ ਬੰਨ ਲਿਆ। ਇਤਨੇ ਨੂੰ ਕੋਰੜੇ ਮਾਰਨ ਵਾਲੇ ਆ ਗਏ। ਸੌ ਕੋਰੜਾ ਰੋਜ਼ ਲੱਗਦਾ ਹੈ। ਵਕੀਲ ਨੂੰ ਕੀ ਨਜ਼ਰ ਆ ਰਿਹਾ ਹੈ, 'ਆਸਮਾਨ ਦੇ ਵਿੱਚ ਬੇਅੰਤ ਸ਼ਕਤੀਆਂ ਹੱਥ ਬੰਨੀ ਖੜ੍ਹੀਆਂ ਹਨ, ਸਰਮੱਦ ਦੇ ਅੱਗੇ। ਹੁਕਮ ਕਰੋ! ਦਿੱਲੀ ਲਹੌਰ ਦੀ ਤਾੜੀ ਵਜਾ ਦੇਈਏ; ਇੱਕ ਨੂੰ ਐਹ ਹੱਥ ਤੇ ਰੱਖ ਕੇ, ਇਕ ਨੂੰ ਐਹ ਹੱਥ ਤੇ ਰੱਖ ਕੇ। ਇਸ ਦੀ ਬਾਦਸ਼ਾਹੀ ਗ਼ਰਕ ਕਰ ਦੇਈਏ। ਆਪ ਨੂੰ ਇਤਨੀ ਤਕਲੀਫ਼ ਦਿੱਤੀ ਜਾ ਰਹੀ ਹੈ।' ਲੇਕਿਨ ਸਰਮੱਦ ਵੱਲੋਂ ਉਂਗਲੀ ਦਾ ਇਸ਼ਾਰਾ ਹੋ ਰਿਹਾ ਹੈ, 'ਨਹੀਂ।' ਇਹ ਵਕੀਲ ਨੇ ਦੇਖਿਆ। ਖ਼ੈਰ ਇਤਨੇ ਨੂੰ ਇਹ ਹੋ ਚੁੱਕਿਆ। ਇਤਨੇ ਇੱਕ ਪਿਆਲਾ ਪਾਣੀ ਦਾ, ਇੱਕ ਛਟਾਂਕ ਲੂਣ ਆ ਗਿਆ। ਲੂਣ ਫੱਕ ਕੇ ਪਾਣੀ ਦਾ ਪਿਆਲਾ ਪੀ ਲਿਆ। 'ਸ਼ੁਕਰ।' ਵਕੀਲ ਪੁੱਛਦਾ ਹੈ, "ਕ੍ਰਿਪਾ ਕਰੋ! ਦੱਸੋ! ਆਪਣੇ ਕਿਹਾ ਸੀ, ਕੱਲ੍ਹ ਇਸ ਦਾ ਜਵਾਬ ਮਿਲੇਗਾ।"

ਸੋ, ਸਰਮੱਦ ਕਹਿਣ ਲੱਗਾ, "ਮੈਂ ਤੈਨੂੰ ਜਵਾਬ ਦੇ ਚੁਕਾ ਹਾਂ, ਪ੍ਰੈਕਟੀਕਲੀ (Practically) ਜਵਾਬ ਦੇ ਚੁਕਾ ਹਾਂ। ਸਮਝ ਨਹੀਂ ਪਈ। ਦੇਖੋ! ਕੀ ਨਜ਼ਰ ਆਇਆ ਜਦੋਂ ਕੋਰੜੇ ਲਗਦੇ ਸਨ?"

"ਆਸਮਾਨ ਵਿੱਚ ਬਹੁਤ ਸ਼ਕਤੀਆਂ।"

ਕਹਿਣ ਲੱਗਿਆ, "ਇੰਨੀ ਤਾਕਤ ਰੱਖਦਾ ਹਾਂ, ਅਗਰ ਚਾਹਾਂ ਸਾਰੇ ਦਿੱਲੀ, ਲਾਹੌਰ ਨੂੰ ਦੋਨਾਂ ਹਥੇਲੀਆਂ ਤੇ ਰੱਖ ਕੇ ਟਕਰਾ ਕੇ ਤਾੜੀ ਵਜਾ ਦਿਆਂ। ਯਾ ਇਸਦੀ ਸਾਰੀ ਬਾਦਸ਼ਾਹੀ ਗ਼ਰਕ ਕਰ ਸਕਦਾ ਹਾਂ। ਪਰ ਇਤਨੀ ਤਕਲੀਫ਼ ਰੋਜ਼ ਸਰੀਰ ਤੇ ਝੱਲਦਾ ਹਾਂ। ਲੇਕਿਨ ਰੰਚਕ ਮਾਤਰ ਤਾਕਤ ਦਿਖਾਉਣ ਦਾ ਚਿੱਤ ਵਿੱਚ ਖ਼ਿਆਲ ਪੈਦਾ ਨਹੀਂ ਹੁੰਦਾ। ਇਹ ਨਹੀਂ ਬਈ ਹਠ ਨਾਲ; ਖ਼ਿਆਲ ਹੀ ਨਹੀਂ ਪੈਦਾ ਹੁੰਦਾ। ਇਹਨੂੰ ਕਹਿੰਦੇ ਹਨ ਸਬਰ: ਹੁੰਦੀ ਸ਼ਕਤੀ ਨੂੰ ਛੁਪਾ ਕੇ ਰੱਖਣਾ। ਬਾਕੀ, ਇੱਕ ਛਟਾਂਕ ਰੋਜ਼ ਦਾ ਲੂਣ, ਇੱਕ ਪਿਆਲਾ ਪਾਣੀ ਦਾ, ਅੱਠ ਪਹਿਰ ਪਿੱਛੋਂ ਮਿਲਦਾ ਹੈ; ਰੋਜ਼ ਫੱਕ ਕੇ ਪਾਣੀ ਪੀ ਲਈਂਦਾ ਹੈ, ਸ਼ੁਕਰ ਕਰੀਂਦਾ ਹੈ। ਇਹਨੂੰ ਕਹਿੰਦੇ ਹਨ ਸ਼ੁਕਰ: ਜੋ ਕੁਛ ਮਿਲ ਗਿਆ, ਉਸ ਤੇ ਪ੍ਰਸੰਨ ਰਹਿਣਾ। ਇਹ ਨਹੀਂ; ਮੈਨੂੰ ਆਹ ਨਹੀਂ ਮਿਲਿਆ। ਕਹਿ ਦੇ ਜਾ ਕੇ ਆਪਣੇ ਬਾਦਸ਼ਾਹ ਨੂੰ, ਇਹ ਸਬਰ ਤੇ ਸ਼ੁਕਰ ਧਾਰਨ ਕਰ। ਤਾਂ ਜਾ ਕੇ ਬੰਦਗੀ ਕਬੂਲ ਪਵੇਗੀ।"

ਏਥੇ ਮੁਰੀਦ ਦੀ ਡੈਫੀਨੇਸ਼ਨ (Definition) ਵਿੱਚ ਦਸ ਰਹੇ ਹਨ, ਮੁਰਦੇ ਦੀ ਨਿਆਈਂ ਮੁਰੀਦ ਹੋ ਜਾਏ। ਸੇਵਾ ਭਗਤੀ ਕਰਦਿਆਂ ਮਨ ਦੀ ਸ਼ੁੱਧੀ ਔਰ ਇਕਾਗਰਤਾ ਦੁਆਰਾ ਸ਼ਕਤੀਆਂ ਹੋ ਜਾਣ; ਉਹਨੂੰ ਜਜ਼ਬ ਰੱਖੇ। ਜੋ ਕੁਛ ਮਿਲ ਗਿਆ ਉਸ ਤੇ ਪ੍ਰਸੰਨ ਰਹੇ। ਗਿਲਾ ਨਾ ਕਰੇ ਪਰਮੇਸ਼ਰ ਤੇ। ਇਸ ਤਰ੍ਹਾਂ ਸੇਵਾ ਕਰਨ ਵੇਲੇ ਆਪਣੇ ਆਪ ਨੂੰ ਗੋਲੇ ਦੀ ਨਿਆਈਂ:

ਗੋਲਾ ਮੁੱਲ ਖਰੀਦ ਕਾਰੇ ਜੋਵਣਾ ॥ ਨਾ ਤਿਸੁ ਭੁਖ ਨ ਨੀਂਦ ਨ ਖਾਣਾ ਸੋਵਣਾ ॥
ਪੀਹਣ ਹੋਇ ਜਦੀਦ ਪਾਣੀ ਢੋਵਣਾ ॥ ਪਖੇ ਦੀ ਤਾਗੀਦ ਪਗ ਮਲ ਧੋਵਣਾ ॥

ਇਤਆਦ ਸੇਵਾ ਕਰਨੀ: ਇਉਂ ਮੁਰਦੇ ਦੀ ਨਿਆਈਂ ਹੋਵੇ, ਤਦ ਸੇਵਾ ਹੁੰਦੀ ਹੈ।

*ਧਾਰਨਾ:-*

*ਮੁਰਦਾ ਹੋਇ, ਨਾ ਮੁਰੀਦ ਗੱਲੀਂ ਹੋਵਣਾ ...2*

*ਅੰਤਰਾ:-*

*ਗੱਲੀਂ ਹੋਵਣਾ ਨਹੀਂ, ਗੱਲੀਂ ਹੋਵਣਾ ...2*

ਸੇਵਾ ਕਰਦਿਆਂ ਭਜਨ ਕਰਦਿਆਂ ਕਈ ਸਾਲ ਗੁਜ਼ਰੇ। ਤਾਕਤ ਹੁੰਦੀ ਹੈ, ਉਹਨੂੰ ਬਿਲਕੁਲ ਜਜ਼ਬ ਰੱਖਦੇ ਹਨ।

ਅਜਿੱਤੇ ਦੇ ਨਾਲ ਗੁਰੂ ਬਾਬਾ ਜੀ ਦੀ ਗੋਸ਼ਟ ਹੋ ਰਹੀ ਹੈ, ਗੁਰੂ ਨਾਨਕ ਦੇਵ ਮਹਾਰਾਜ ਨਾਲ, "ਬੇਟਾ ਅਜਿੱਤਆ! ਰੱਬ ਦੇ ਘਰ ਉਹ ਘਾਲਣਾ, ਉਹ ਬੰਦਗੀ ਮਨਜ਼ੂਰ ਹੋਣੀ ਹੈ; ਮਣ ਜਿੰਨੀ ਕਰਕੇ ਰੱਤੀ ਜਿੰਨਾ ਵੀ ਦਿਖਾਵਾ ਨਾ ਕਰੇ। ਪਰ ਸਮਾਂ ਆਵੇਗਾ, ਰੱਤੀ ਜਿੰਨੀ ਘਾਲਣਾ ਕਰਕੇ ਮਣ ਜਿੰਨਾ ਦਿਖਾਵਾ ਕਰਿਆ ਕਰਨਗੇ। ਉਹ ਰੱਬ ਦੇ ਘਰ ਨਹੀਂ ਮਨਜ਼ੂਰ ਹੋਣਾ।"

ਤਾਂ ਤੇ, ਇਉਂ ਆਪ ਜੀ ਨੂੰ ਸੇਵਾ ਕਰਦਿਆਂ ਕਈ ਸਾਲ ਗੁਜ਼ਰ ਗਏ। ਉਸ ਸਮੇਂ ਦੇ ਵਿੱਚ ਫ਼ਰਕ ਨਹੀਂ ਪੈਣ ਦਿੱਤਾ।

ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥੧੩॥
ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ ॥੧੪॥
ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ ॥੧੫॥
ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ ॥੧੬॥
ਸੇਵਕ ਕਾ ਹੋਇ ਸੇਵਕੁ ਵਰਤਾ ਕਰਿ ਕਰਿ ਬਿਨਉ ਬੁਲਾਈ ॥੧੭॥
ਨਾਨਕ ਕੀ ਬੇਨੰਤੀ ਹਰਿ ਪਹਿ ਗੁਰ ਮਿਲਿ ਗੁਰ ਸੁਖੁ ਪਾਈ ॥੧੮॥[1]

ਯਾਨਿ ਹਰ ਹਾਲਤ ਵਿੱਚ ਆਪਣੇ ਨਿਯਮ ਵਿੱਚ ਫ਼ਰਕ ਨਾ ਪੈਣ ਦੇਣਾ। ਘਾਲਨਾ ਵੇਲੇ ਇਹੋ ਜਿਹੀ ਅਵਸਥਾ ਹੋਵੇ, ਤਦ ਜਾ ਕੇ ਘਾਲਨਾ ਥਾਂ ਪੈਂਦੀ ਹੈ।

*ਧਾਰਨਾ:-*

*ਵਾਹ! ਵਾਹ! ਜੀ ਝਖੜ ਝਾਗੀ ਮੀਂਹ ਵਰਸੈ ...2*

*ਅੰਤਰਾ:-*

*ਗੁਰਸਿਖ ਭੀ ਗੁਰ ਦੇਖਣ ਜਾਈ,*
*ਗੁਰਸਿਖ ਭੀ ਗੁਰ ਦੇਖਣ ਜਾਈ, ਜੀ ਝਖੜ ਝਾਗੀ ਮੀਂਹ ਵਰਸੈ*
*ਵਾਹ ਵਾਹ! ਵਾਹ ਵਾਹ! ਜੀ ਝਖੜ ਝਾਗੀ ਮੀਂਹ ਵਰਸੈ*

ਇਸੀ ਤਰ੍ਹਾਂ ਸੇਵਾ ਕਰਦਿਆਂ, ਨਿਯਮ ਨੂੰ ਪੂਰਾ ਨਿਭਾਉਂਦਿਆਂ, ਇੱਕ ਦਿਨ ਵੀ ਨਾਗਾ ਨਹੀਂ ਪਾਇਆ। ਭਾਵੇਂ ਦੁੱਖ, ਤਕਲੀਫ਼ਾਂ, ਕਸ਼ਟ ਆਉਂਦੇ ਹੀ ਹੁੰਦੇ ਹਨ। ਸੋ ਇਉਂ, ਗਿਆਰਾਂ ਸਾਲ ਗੁਜ਼ਰ ਗਏ। ਸਰਦੀ ਦਾ ਮੌਸਮ, ਸਖ਼ਤ ਸਰਦੀਆਂ ਦੇ ਦਿਨ ਹਨ। ਕਈ ਦਿਨ ਦੀ ਝੜੀ ਲੱਗ ਜਾਂਦੀ ਹੈ। ਸਰਦੀ ਦੇ ਮੌਸਮ ਦੀ ਝੜੀ ਲੱਗਦੀ ਹੈ ਸਾਡੇ ਦੇਸ ਵਿੱਚ, ਕਈ ਕਈ ਦਿਨ ਲਗਾਤਾਰ ਚਲੀ ਜਾਂਦੀ ਹੈ। ਪਰ ਆਪ ਉਸੀ ਤਰ੍ਹਾਂ ਹੀ ਦਰਿਆ-ਇ-ਬਿਆਸ ਤੋਂ ਜਲ ਦੀ ਗਾਗਰ ਭਰ ਕੇ ਲਿਆਉਂਦੇ। ਉਸ ਨਾਲ ਇਸ਼ਨਾਨ ਕਰਵਾਉਂਦੇ ਗੁਰੂ

[1] (ਰਾਗੁ ਸੂਹੀ ਅਸਟਪਦੀਆ ਮਹਲਾ ੪ ਘਰੁ ੨ – ੭੫੭/੫੮)

ਜੀ ਦਾ। ਇਸੀ ਤਰ੍ਹਾਂ ਕਈ ਦਿਨ ਦੀ ਝੜੀ ਲੱਗਣ ਕਰਕੇ ਥਾਂ-ਥਾਂ ਪਾਣੀ ਫਿਰਦਾ ਹੈ। ਆਸਮਾਨ ਦੇ ਵਿੱਚ ਬੱਦਲਾਂ ਦੀ ਕਾਲੀ ਘਟਾ-ਟੋਪ ਹੈ। ਬਿਜਲੀ ਲਿਸ਼ਕਦੀ ਹੈ ਤਾਂ ਕੁਛ ਦੀਂਹਦਾ ਹੈ, ਨਹੀਂ ਹੱਥ ਮਾਰਿਆ ਨਹੀਂ ਨਜ਼ਰ ਆਉਂਦਾ। ਆਪ ਉਸੀ ਤਰ੍ਹਾਂ ਰਾਤ ਦੇ ਸਤਿਸੰਗ ਤੋਂ ਬਾਅਦ, ਕੀਰਤਨ ਕਥਾ ਤੋਂ ਬਾਅਦ, ਗਾਗਰ ਮੋਢੇ ਤੇ ਉਠਾਉਂਦੇ ਹੈ। ਦੋ ਕੋਹ ਪੁਠ ਪੈਰੇ ਜਾਂਦੇ ਨੇ। ਅਰਦਾਸ ਬੇਨਤੀ ਕੀਤੀ, "ਗ਼ਰੀਬ ਨਿਵਾਜ਼! ਖ਼ਿਮਾ ਕਰਨਾ। ਹਜ਼ੂਰ ਵੱਲ ਪਿੱਠ ਹੋ ਰਹੀ ਹੈ।" ਦਰਿਆ ਬਿਆਸ ਵੱਲ ਮੂੰਹ ਕੀਤਾ। ਜਲ ਦੀ ਗਾਗਰ ਭਰੀ। ਫਿਰ ਆ ਕੇ ਦਮ ਲਿਆ। ਗੁਰੂ ਦੇ ਮਹਿਲਾਂ ਦੇ ਨਜ਼ਦੀਕ ਜੁਲਾਹਿਆਂ ਦਾ ਘਰ ਸੀ। ਜਿੱਥੇ ਉਹ ਕੱਪੜੇ ਬੁਣਦੇ ਹੁੰਦੇ। ਕੱਪੜੇ ਬੁਣਨ ਵਾਸਤੇ ਚੁੰਭਲਾਂ ਪੁੱਟੀਆਂ ਸਨ ਔਰ ਤਣਨ ਵਾਸਤੇ ਕਿੱਲੀਆਂ ਆਦਿ ਗੱਡੀਆਂ ਹੁੰਦੀਆਂ ਸਨ। ਪਾਣੀ ਬਹੁਤ ਸੀ, ਅੰਧੇਰਾ ਸੀ। ਆਉਦਿਆਂ ਆਉਦਿਆਂ ਕਿਤੇ ਕਿੱਲੀ ਨਾਲ ਠੋਕਰ ਵੱਜ ਜਾਂਦੀ ਹੈ। ਠੋਕਰ ਵੱਜ ਕੇ ਗਿਰ ਜਾਂਦੇ ਹਨ। ਖੜਾਕ ਹੋਇਆ, ਪਾਣੀ ਨਹੀਂ ਡੁੱਲ੍ਹਣ ਦਿੱਤਾ। ਸੋ, ਜੁਲਾਹਾ ਜੁਲਾਹੀ: ਘਰ ਛੋਟਾ ਸੀ; ਚੋਂਦਾ ਸੀ। ਕਦੇ ਉੱਧਰ ਖਿੱਚਦੇ ਹਨ ਮੰਜੀ ਕਦੇ ਉੱਧਰ, ਵਿਚਾਰੇ। ਸੋ ਖੜਾਕ ਹੋਣ ਤੇ ਜੁਲਾਹਾ ਕਹਿਣ ਲੱਗਾ, "ਪਤਾ ਨਹੀਂ ਚੋਰ ਹੈ। ਖੜਾਕ ਹੋਇਐ।"

ਜੁਲਾਹੀ ਕਹਿਣ ਲੱਗੀ, "ਚੋਰ ਕਾਹਨੂੰ, ਅਮਰੂ ਨਿਥਾਵਾ ਹੈ। ਕੁੜਮਾਂ ਦੇ ਘਰ ਟੁੱਕ ਕਮਾਉਣ ਖਾਣ ਨੂੰ ਦਿਨ ਰਾਤ ਕਮਾਉਂਦਾ ਹੈ।"

ਦੁਨੀਆਂ ਕੀ ਜਾਣੇ ਪ੍ਰੇਮੀਆਂ ਦੀਆਂ ਅਵਸਥਾਵਾਂ ਨੂੰ। ਸੋ ਇਹ ਗੱਲ ਆਪ ਜੀ ਦੇ ਕੰਨ ਵਿੱਚ ਪੈ ਗਈ "ਅਮਰੂ ਨਿਥਾਵਾ! ਕਮਲੀਏ! ਮੈ ਨਿਥਾਵਾ ਕਿਉਂ? ਜੀਹਨੂੰ ਗੁਰੂ ਜਿਹਾ ਥਾਂ ਮਿਲ ਗਿਆ, ਉਹਦੀ ਦੋਨੀਂ ਜਹਾਨੀ ਥਾਂ ਹੈ।"

ਸੋ, ਐਨਾ ਕਹਿਣ ਦੀ ਦੇਰ ਸੀ ਅਚਨਚੇਤ ਮੂੰਹ ਦੇ ਵਿੱਚੋ ਅਮੋਘ ਬਾਣ ਵਾਂਙੂੰ ਬਚਨ ਨਿਕਲਿਆ; ਕਮਲੀ ਹੋ ਜਾਂਦੀ ਹੈ। ਕੱਪੜੇ ਫਾੜ ਕੇ ਰੋਹੀਆਂ ਨੂੰ ਦੌੜ ਜਾਂਦੀ ਹੈ। ਸੋ, ਆਪ ਜੀ ਨੇ ਉਸ ਜਲ ਦੇ ਨਾਲ ਇਸ਼ਨਾਨ ਕਰਵਾਇਆ। ਗੁਰੂ ਜੀ ਸਮਾਧ ਸਥਿਤ ਹੋ ਜਾਂਦੇ ਹਨ। ਗਿਆਰਾਂ ਸਾਲ ਦੀ ਘਾਲਣਾ ਅੱਗੇ ਵੀ ਜਾਣਦੇ ਸਨ, ਲੇਕਿਨ ਅੱਜ ਉਸਦਾ ਫ਼ਲ ਦੇਣ ਵਾਸਤੇ ਆਪ ਦੇ ਚਿੱਤ ਵਿੱਚ ਅਤਿਅੰਤ ਉਮਾਹ ਪੈਦਾ ਹੋਇਆ। ਆਪ ਵੀ ਆਪਣਾ ਇਕਾਂਤ ਬੈਠ ਗਏ। ਦਿਨ ਚੜ੍ਹੇ ਤੋਂ ਬਾਅਦ ਹੁਕਮ ਹੋਇਆ, "ਅਮਰ ਦਾਸ ਨੂੰ ਸਣੇ ਕੇਸੀਂ ਇਸ਼ਨਾਨ ਕਰਵਾ ਕੇ, ਨਵੀਨ ਵਸਤਰ ਪਹਿਨਾ ਕੇ ਹਾਜ਼ਰ ਕਰੋ।"

ਇਸੀ ਤਰ੍ਹਾਂ ਕੀਤਾ ਗਿਆ। ਦਹੀਂ ਨਾਲ ਸਣੇ ਕੇਸ਼ੀ ਇਸ਼ਨਾਨ ਕਰਵਾਇਆ। ਨਵੀਨ ਬਸਤਰ ਪਹਿਨਾਏ। ਹੱਥ ਪੈਰ, ਸੇਵਾ ਕਰਨ ਕਰਕੇ ਬਿਆਈਆਂ ਫਟੀਆਂ ਹੋਈਆਂ ਸਨ। ਖ਼ੈਰ ਹਾਜ਼ਰ ਹੋਏ। ਗਲ ਵਿੱਚ ਪੱਲਾ ਪਾ ਕੇ ਨਮਸ਼ਕਾਰ ਕੀਤੀ। ਨੇਤ੍ਰਾਂ ਦੇ ਛੱਪਰ ਨੀਵੇਂ ਸੁੱਟੇ ਖੜ੍ਹੇ ਨੇ।

ਹੁਕਮ ਹੋਇਆ, "ਪੁਰਖਾ! ਹਾਂ ਪੁਰਖਾ! ਮੈਂ ਤੇਰੇ ਤੇ ਅਤਿਅੰਤ ਪ੍ਰਸੰਨ ਹਾਂ। ਤੈਂ ਸੇਵਾ ਕਰਕੇ ਮੈਨੂੰ ਅਤਿਅੰਤ ਖ਼ੁਸ਼ ਕਰ ਲਿਆ ਹੈ। ਕੋਈ ਐਹੋ ਜਿਹੀ ਅਦੇਯ ਵਸਤੂ ਨਹੀਂ ਜਿਹੜੀ ਮੈਂ ਤੈਨੂੰ ਨਾ ਦੇ ਸਕਾਂ। ਆਸਮਾਨ ਵੱਲ ਨਿਗਾਹ ਮਾਰ, ਬੇਅੰਤ ਸ਼ਕਤੀਆਂ ਤੇਰੇ ਤਾਬੇ ਕੀਤੀਆਂ। ਬ੍ਰਹਮ ਗਿਆਨ ਦੇ ਭੰਡਾਰ; ਭਗਤੀ ਦੇ ਭੰਡਾਰ; ਰਿੱਧੀ, ਸਿੱਧੀ, ਨਿੱਧੀ, ਦੇ ਭੰਡਾਰ; ਸਭ ਤੇਰੇ ਤਾਬੇ ਕੀਤੇ। ਔਰ ਮੈਂ ਤੈਨੂੰ ਆਪਣੇ ਇਸ ਪੰਜ ਭੂਤਕ ਚੋਲੇ ਤਿਆਗਣ ਤੋਂ ਬਾਅਦ ਗੁਰੂ ਨਾਨਕ ਦੀ ਗੱਦੀ ਦੇ ਜਾਨਸ਼ੀਨ ਸਥਾਪਨ ਕਰਕੇ ਇਸ ਪੰਜ ਭੂਤਕ ਚੋਲੇ ਨੂੰ ਅੰਤਰ ਧਿਆਨ ਕਰਾਂਗਾ।"

ਇਤਿਆਦਿਕ ਜਦੋਂ ਬਚਨ ਹੋਏ ਤੇ ਆਪ ਜੀ ਨੇ ਨਿਰਇੱਛਤਾ ਦੇ ਵਿੱਚ ਅਰਜ਼ ਕੀਤੀ, "ਪ੍ਰਭੂ! ਗ਼ਰੀਬ ਨਿਵਾਜ਼! ਇਹ ਵਸਤਾਂ ਆਪ ਨੂੰ 'ਹਜ਼ੂਰ ਨੂੰ' ਸੁਸ਼ੋਭਤ ਹੋਣ। ਐਸ ਦਾਸ ਨੂੰ ਤਾਂ ਹਜ਼ੂਰ ਆਪ ਦੇ ਚਰਨਾਂ ਦੀ ਸੇਵਾ ਬਖ਼ਸ਼ੋ।"

ਸਾਧਸੰਗਤ! ਇਤਨੀ ਨਿਰਇੱਛਤਾ: ਅਖ਼ੀਰ ਖ਼ੈਰ ਹੁਕਮ ਹੋਇਆ ਕ੍ਰਿਪਾ ਦ੍ਰਿਸ਼ਟੀ ਕੀਤੀ। ਸਾਧਸੰਗਤ! ਕ੍ਰਿਪਾ ਦਿਸ਼ਟੀ ਕਰਨ ਦੀ ਦੇਰ ਸੀ, ਹੋਰ ਦਾ ਹੋਰ ਹੀ ਕੋਈ ਠਾਠ ਬੱਝ ਗਿਆ। ਸੋ ਮਸਤੀ ਵਿੱਚ ਇਉਂ ਫਿਰ ਪੁਕਾਰ ਉੱਠੇ:

*ਧਾਰਨਾ:-*

*ਕੱਚੇ ਕੱਚ ਤੋਂ ਬਣ ਗਿਆ ਸੋਨਾ, ਗੁਰਾਂ ਦੇ ਮੈਂ ਚਰਨੀ ਲੱਗ ਕੇ* ...੨

*ਅੰਤਰਾ:-*

*ਮੇਰੇ ਪਿਆਰੇ! ਗੁਰਾਂ ਦੇ ਮੈਂ ਚਰਨੀ ਲੱਗ ਕੇ* ...੨
*ਵਾਹ ਵਾਹ! ਵਾਹ ਵਾਹ! ਗੁਰਾਂ ਦੇ ਮੈਂ ਚਰਨੀ ਲੱਗ ਕੇ* ...੨

ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ ॥
ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ ॥
ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ ॥
ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ ॥
ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨ ਕੇ ਗਇਅ ॥
ਸਤਿਗੁਰੂ ਚਰਨ ਜਿਨ੍ ਪਰਸਿਆ ਸੇ ਪਸੁ ਪਰੇਤ ਸੁਰਿ ਨਰ ਭਇਅ ॥੨॥੬॥[੧]

*ਧਾਰਨਾ:-*

*ਜਦੋਂ ਨਦਰਿ ਗੁਰਾਂ ਨੇ ਧਾਰੀ, ਲੋਹੇ ਤੋਂ ਮੈਂ ਲਾਲ ਹੋ ਗਿਆ* ...੨

*ਅੰਤਰਾ:-*

*ਮੇਰੇ ਪਿਆਰੇ! ਲੋਹੇ ਤੋਂ ਮੈਂ ਲਾਲ ਹੋ ਗਿਆ* ...੨
*ਵਾਹ ਵਾਹ! ਵਾਹ ਵਾਹ! ਲੋਹੇ ਤੋਂ ਮੈਂ ਲਾਲ ਹੋ ਗਿਆ* ...੨

ਗਿਆਰਾਂ ਸਾਲ ਦੀ ਪ੍ਰਤੱਖ ਸੇਵਾ ਦਾ ਫ਼ਲ ਅੱਜ ਬਾਬਾ ਅਮਰ ਦਾਸ, 'ਗੁਰੂ ਅਮਰਦਾਸ' ਬਣ ਗਏ। ਤੀਸਰੇ ਗਰੂ ਨਾਨਕ ਬਣ ਗਏ। ਬੇਅੰਤ ਸ਼ਕਤੀਆਂ ਸੰਪੰਨ ਹੋ ਗਏ। ਬੇਅੰਤ ਦੁਨੀਆਂ ਦਾ ਉਧਾਰ ਕੀਤਾ।

ਯਾਨਿ ਸੇਵਾ ਦਾ ਫ਼ਲ: ਕਲੂ ਕਾਲ ਦੇ ਵਿੱਚ ਸੇਵਾ ਪਰਮ ਤਪੱਸਿਆ; ਸਿਰ ਤਪਾਂ ਦੇ ਤਪ ਦੱਸੀ ਹੈ। ਸੇਵਾ ਤੇ ਭਜਨ ਦੋ ਚੀਜ਼ਾਂ ਉਸ ਮੁਰਾਤਬੇ ਤੋਂ ਵੀ ਉੱਚਾ ਲਿਜਾਂਦੀਆਂ ਹਨ, ਜਿਸ ਮੁਰਾਤਬੇ ਤੇ ਪਹਿਲੇ ਪ੍ਰਾਣਾਯਾਮੀ ਔਰ ਕਠਿਨ ਤਪੱਸਵੀ ਪਹੁੰਚਦੇ ਸਨ। ਤਾਂ ਤੇ ਗੁਰੂ ਜੀ ਇਉਂ ਫੁਰਮਾਉਂਦੇ ਹਨ। ਅੱਧਾ ਅੱਧਾ ਬੋਲਿਉ ਭਾਈ!

*ਧਾਰਨਾ:-*

*ਨਾਮ ਜਪੀਏ ਤਾਂ ਦੂਰ ਹੁੰਦੇ ਦੁੱਖੜੇ, ਸੇਵਾ ਕਰ ਕੇ ਮਾਣ ਪਾਈਦਾ*

---

[੧] (ਸਵਈਏ ਮਹਲੇ ਚਉਥੇ ਕੇ: ਨਲ੍ਹ - ੧੩੯੯)

ਸੇਵਾ ਦਾ ਫ਼ਲ: ਇਹਦੀ ਬਾਬਤ ਵੀਚਾਰ; ਸੇਵਾ ਕਿਸ ਮੁਰਾਤਬੇ ਤੇ ਲੈ ਜਾਦੀ ਹੈ। ਹੁਣ ਗੁਰ ਉਸਤੋਤ੍ਰ ਪੜ੍ਹੋ।

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਨਾਨਕ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅੰਗਦ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਮਰਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਰਾਮਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਰਜਨ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਹਰਿਗੋਬਿੰਦ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਰਾਇ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਕ੍ਰਿਸ਼ਨ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਤੇਗ ਬਹਾਦਰ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗੋਬਿੰਦ ਸਿੰਘ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗ੍ਰੰਥ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਤੇਰਾ ਪੰਥ ਖਾਲਸਾ ਧੰਨ ਹੈ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਪਿਆਰਾ ਲੱਗੇਗਾ ਬੋਲ ਪਿਆਰਿਆ।
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਕਿਛ ਨਾ ਲੱਗੇਗਾ ਮੋਲ ਪਿਆਰਿਆ।
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨

# Nirban Kirtan Updesh - Hapur Series No. 11
# ਨਿਰਬਾਣ ਕੀਰਤਨ ਉਪਦੇਸ਼ - ਹਾਪੁੜ ਸੀਰੀਜ਼ ਨੰ: ੧੧

## (ਗਨਕਾ - ਸਧਨਾ ਜੀ)

ਸੰਤ ਜੀ ਮਹਾਰਾਜ ਨੇ ਹਾਰਮੋਨੀਅਮ ਅਤੇ ਸਾਜ਼ਾਂ ਨੂੰ ਮਿਲਾ ਕੇ ਪੰਜ ਮਿੰਟ ਐਸੀ ਤੂੰ ਹੀ ਤੂੰ ਹੀ ਦੀ ਅਗੰਮੀ ਧੁਨੀ ਉਠਾਈ ਜਿਸ ਨੂੰ ਸੁਣਨ ਵਾਲੇ ਹਜ਼ਾਰਾਂ ਪ੍ਰੇਮੀ ਦੇਸ਼, ਕਾਲ, ਵਸਤੂ ਭੁੱਲ ਕੇ ਵਿਸਮਾਦ ਅਵਸਥਾ ਵਿੱਚ ਪਹੁੰਚ ਗਏ। ਉਪਰੰਤ ਆਪ ਜੀ ਨੇ ਆਪਣੇ ਪਵਿੱਤ੍ਰ ਮੁੱਖ 'ਚੋਂ ਨਿਰਬਾਣ ਕੀਰਤਨ ਉਪਦੇਸ਼ ਦੀ ਵਰਖਾ ਐਸੇ ਆਰੰਭ ਕੀਤੀ:

*ਧਾਰਨਾ:-*

*ਪਿਆਰੇ ਜਬ ਤੇ ਦਰਸ਼ਨ ਪਾਇਆ ਸੰਸਾ ਦੂਰ ਹੋ ਗਿਆ* ...੨

*ਅੰਤਰਾ:-*

*ਦੂਰ ਹੋ ਗਿਆ ਸੰਸਾ ਦੂਰ ਹੋ ਗਿਆ* ...੨

ਠਾਕੁਰ ਤੁਮ੍ ਸਰਣਾਈ ਆਇਆ ॥
ਉਤਰਿ ਗਇਓ ਮੇਰੇ ਮਨ ਕਾ ਸੰਸਾ
ਜਬ ਤੇ ਦਰਸਨੁ ਪਾਇਆ ॥੧॥ ਰਹਾਉ ॥
ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮੁ ਜਪਾਇਆ ॥
ਦੁਖ ਨਾਠੇ ਸੁਖ ਸਹਜਿ ਸਮਾਏ ਅਨਦ ਅਨਦ ਗੁਣ ਗਾਇਆ ॥੧॥
ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧ ਕੂਪ ਤੇ ਮਾਇਆ ॥
ਕਹੁ ਨਾਨਕ ਗੁਰਿ ਬੰਧਨ ਕਾਟੇ ਬਿਛੁਰਤ ਆਨਿ ਮਿਲਾਇਆ ॥੨॥[1]

ਸਾਧਸੰਗਤ! ਆਪਣੇ ਖ਼ਿਆਲ ਨੂੰ ਬਾਹਰੋਂ ਰੋਕ ਕੇ ਗੁਰੂ ਚਰਨਾਂ ਨਾਲ ਜੋੜੋ। ਪੂਰਾ ਪੂਰਾ ਧਿਆਨ ਗੁਰ ਸ਼ਬਦ ਵੀਚਾਰ ਵੱਲ ਹੋਵੇ, ਹੋਰ ਪਾਸਿਉਂ ਪੂਰਾ ਸੰਕੋਚ ਹੋਵੇ। ਸੇਵਾ ਦੀ ਬਾਬਤ ਪਿਛਲੇ ਕਈ ਦਿਨਾਂ ਵਿੱਚ ਵੀਚਾਰ ਚੱਲੀ। ਸੇਵਾ ਕਰਕੇ ਕਿੱਡੇ-ਕਿੱਡੇ ਉੱਚ ਮੁਰਾਤਬੇ ਹਾਸਲ ਹੋਏ। ਨਿਸ਼ਕਾਮ ਸੇਵਾ ਪ੍ਰਭੂ ਪ੍ਰਾਪਤੀ ਦਾ ਸਾਧਨ; ਸਹਿਕਾਮ ਸੇਵਾ ਕਾਮਨਾ ਕੀ ਦਾਤਾ ਹੈ। ਸੋ ਤਨ ਕਰਕੇ ਸੇਵਾ ਹੁੰਦੀ ਹੈ, ਮਨ ਕਰਕੇ ਭਜਨ ਹੋਇਆ ਕਰਦਾ ਹੈ। ਭਜਨ ਸੇਵਾ ਦਰਅਸਲ ਇਕੱਠੇ ਕੀਤੇ ਜਾਣ, ਜਿਵੇਂ ਪ੍ਰਾਣਾਯਾਮ ਔਰ ਤਪੱਸਿਆ ਇਕੱਠੀ ਕੀਤੀ ਜਾਂਦੀ ਸੀ। ਸੋ ਇਉਂ, ਵਾਹਿਗੁਰੂ ਅੰਤਰਯਾਮੀ ਕਹਿੰਦਾ ਹੈ, 'ਐ ਜੀਵ! ਤੂੰ ਮੇਰੀ ਸ਼ਰਨ ਆ। ਮੈਂ ਤੈਨੂੰ ਸਾਰੇ ਦੁੱਖਾਂ ਪਾਪਾਂ ਤੋਂ ਬਰੀ ਕਰ ਦਿਆਂਗਾ, ਮੁਕਤ ਕਰ ਦਿਆਂਗਾ।'

ਇਉਂ ਇੱਕ ਕਿਸੀ ਸ਼ਹਿਰ ਵਿੱਚ ਕਿਸੀ ਰਾਜਾ ਦੀ ਹਕੂਮਤ: ਬੜਾ ਨਿਆਇਕਾਰੀ ਹੈ, ਧਰਮਾਤਮਾ ਹੈ। ਪਰਜਾ ਸੁਖੀ ਹੈ। ਉਸੀ ਸ਼ਹਿਰ ਦੇ ਵਿੱਚ ਇੱਕ ਗ਼ਰੀਬ ਨਾਈ ਰਹਿੰਦਾ ਹੈ ਜਿਸਦਾ ਵਿਚਾਰੇ ਦਾ ਟੁੱਟਿਆ ਝੌਂਪੜਾ ਹੈ। ਸੋ ਚਾਹੁੰਦਾ ਐ ਕਿਤੇ ਚਾਰ ਪੈਸੇ ਦੀ ਨੌਕਰੀ ਮਿਲ ਜਾਵੇ ਪਰ ਕੋਈ ਬਣਤ ਨਹੀਂ ਬਣਦੀ। ਉਸਨੇ ਅਖ਼ੀਰ ਕੋਈ ਰਾਜਾ ਦੇ ਨਿਕਟਵਰਤੀ ਅਹਿਲਕਾਰ, ਉਸ ਦੀ ਸੇਵਾ ਕਰਨੀ ਅਰੰਭ ਕਰ ਦਿੱਤੀ। ਸੇਵਾ ਕਰੀਂ ਜਾਂਦਾ ਹੈ, ਕੁਛ ਨਹੀਂ ਬਣਦਾ। ਉਹ ਖ਼ੁਸ਼ ਹੋਇਆ ਅਹਿਲਕਾਰ। ਖ਼ੁਸ਼ ਹੋ ਕੇ ਇੱਕ ਦਿਨ ਪੁੱਛਣ ਲੱਗਾ, "ਦੱਸ ਬਈ ਕੁਛ।" ਉਹ ਕਹਿਣ ਲੱਗਾ, "ਜੇ ਕੋਈ ਛੋਟੀ ਮੋਟੀ ਨੌਕਰੀ ਸਰਕਾਰ ਦੀ ਹਜ਼ੂਰੀ ਵਿੱਚ ਮਿਲ

---

[1] (ਸਾਰਗ ਮਹਲਾ ੫ - ੧੨੧੮)

ਜਾਏ, ਬੜੀ ਅੱਛੀ ਬਾਤ ਹੈ।" ਉਸਨੇ ਇੱਕ ਛੋਟਾ ਜਿਹਾ ਨੌਕਰ ਮੁਲਾਜ਼ਮ ਰਾਜਾ ਦੇ ਪਾਸ ਨਿਕਟਵਰਤੀ ਕਿਸੇ ਕੰਮ ਤੇ ਰਖਵਾ ਦਿੱਤਾ। ਬੜੀ ਚੰਗੀ ਸੇਵਾ ਕਰਦਾ ਰਿਹਾ। ਸੇਵਾ ਕਰਦਿਆਂ ਕਰਦਿਆਂ ਇਹੋ ਜਿਹੀ ਸੇਵਾ ਕੀਤੀ, ਰਾਜਾ ਦੀ ਵੀ ਪ੍ਰਸੰਨਤਾ ਹੋ ਗਈ। ਰਾਜੇ ਨੇ ਖ਼ੁਸ਼ ਹੋ ਕੇ ਹੋਰ ਉਸਦਾ ਅਹੁਦਾ ਵਧਾ ਦਿੱਤਾ। ਫਿਰ ਬੜੀ ਅੱਛੀ ਸੇਵਾ ਕਰਦਾ ਰਿਹਾ। ਇਸੀ ਤਰ੍ਹਾਂ ਰਾਜਾ ਬਹੁਤ ਪ੍ਰਸੰਨ ਹੋਇਆ। ਅਖ਼ੀਰ, ਗੱਲ ਕੀ! ਵੱਡੇ ਅਹਿਲਕਾਰਾਂ ਵਿੱਚ ਹੋ ਗਿਆ। ਉਸਨੂੰ ਕਈ ਪਿੰਡ ਦੇ ਦਿੱਤੇ ਇਨਾਮ ਵਿੱਚ। ਰਹਿਣ ਵਾਸਤੇ ਅੱਛੀਆਂ ਕੋਠੀਆਂ ਹੋ ਗਈਆਂ। ਔਰ ਉਸ ਪਾਸ ਹੁਣ ਬਹੁਤ ਸਾਰੇ ਲੋਕ ਆਪਣੀ ਬਿਹਤਰੀ ਵਾਸਤੇ; ਬਈ ਸਾਨੂੰ ਕੋਈ ਛੋਟੀ ਮੋਟੀ ਨੌਕਰੀ ਰਾਜਾ ਦੇ ਪਾਸ ਮਿਲ ਜਾਏ; ਤੇ ਉਸ ਨਾਈ ਪਾਸ ਆਉਣੇ ਸ਼ੁਰੂ ਹੋ ਗਏ ਹਨ। ਉਸਦਾ ਉੱਚਾ ਮੁਰਾਤਬਾ ਹੋ ਗਿਆ।

ਦ੍ਰਿਸਟਾਂਤ: ਇਸੀ ਤਰ੍ਹਾਂ ਵਾਹਿਗੁਰੂ ਅੰਤਰਯਾਮੀ ਰਾਜਾਨ ਰਾਜ ਹੈ। ਇਹ ਜੀਵ ਨਾਈ ਦੀ ਨਿਆਈਂ ਹੈ। ਅਤਿਅੰਤ ਆਤਮ ਧਨ ਤੋਂ ਕੰਗਾਲ ਹੋ ਚੁੱਕਾ ਹੈ। ਇਹਦੀ ਦੁਰਦਸ਼ਾ ਹੋ ਚੁੱਕੀ ਹੈ। ਲੱਖ ਚੌਰਾਸੀ ਜੋਨ ਦੇ ਠੇਡੇ ਖਾ ਚੁੱਕਾ ਹੈ। ਅਨੇਕਾਂ ਆਧੀਆਂ ਬਿਆਧੀਆਂ ਉਪਾਧੀਆਂ ਦਾ ਸ਼ਿਕਾਰ ਹੋ ਰਿਹਾ ਹੈ। ਸੋ, ਇਹਦੀ ਇਹੋ ਜਿਹੀ ਦੀਨ ਦਸ਼ਾ ਹੋਣ ਕਰਕੇ ਤਰਸਯੋਗ ਹਾਲਤ ਹੈ। ਇਸ ਨੇ ਹੌਲੀ-ਹੌਲੀ ਵਾਹਿਗੁਰੂ ਅੰਤਰਯਾਮੀ ਦੇ ਨਿਕਟਵਰਤੀ ਮਹਾਂਪੁਰਖ ਮਹਾਤਮਾ ਦੀ ਸੇਵਾ ਆਰੰਭ ਕਰ ਦਿੱਤੀ। ਉਸਨੂੰ ਵੀ ਉਨ੍ਹਾਂ ਨੇ ਵਾਹਿਗੁਰੂ ਦੀ ਭਗਤੀ ਵਿੱਚ ਲਗਾ ਦਿੱਤਾ। ਮਾਨੋ ਉਸ ਰਾਜਾਨ ਰਾਜ ਵਾਹਿਗੁਰੂ ਦੀ ਸੇਵਾ ਵਿੱਚ ਲਗਾ ਦਿੱਤਾ। ਭਗਤੀ ਕਰਨ ਦੇ ਢੰਗ, ਵੱਲ ਸਿਖਾ ਦਿੱਤੇ। ਭਗਤੀ ਕਰਦੇ ਕਰਦੇ ਕਰਦੇ ਉਹ ਵੀ ਅੱਜ ਇੱਕ ਦਿਨ ਅੱਛਾ ਮਹਾਂਪੁਰਖ ਬਣ ਜਾਂਦਾ ਹੈ। ਹੁਣ ਉਹ, ਜਿਸਨੂੰ ਕੋਈ ਪਸੰਦ ਨਹੀਂ ਸੀ ਕਰਦਾ, ਜਿਸਦੀ ਹਾਲਤ ਤਰਸਯੋਗ ਸੀ, ਦੁਰਦਸ਼ਾ ਸੀ; ਅੱਜ ਉਹੀ ਅੱਛੀ ਤਰ੍ਹਾਂ ਸਤਿਕਾਰਿਆ ਜਾ ਰਿਹਾ ਹੈ। ਲੋਕ ਉਸ ਦੇ ਪਾਸ ਆਪਣੀ ਬਿਹਤਰੀ ਵਾਸਤੇ ਪਹੁੰਚਦੇ ਹਨ, ਵਾਹਿਗੁਰੂ ਅੰਤਰਯਾਮੀ ਦੀ ਭਗਤੀ ਲਗਾ ਕੇ ਸਾਡਾ ਵੀ ਭਲਾ ਹੋ ਜਾਏ। ਦ੍ਰਿਸ਼ਟਾਂਤ ਇਉਂ ਵਾਹਿਗੁਰੂ ਦੀ ਭਗਤੀ ਕਰਦੇ ਕਰਦੇ ਇੱਕ ਦਿਨ ਉੱਚ ਅਵਸਥਾ ਨੂੰ ਪ੍ਰਾਪਤ ਹੁੰਦੇ ਹਨ।

ਸਾਹਿਬ ਗੁਰੂ ਤੇਗ ਬਹਾਦਰ ਮਹਾਰਾਜ ਹਿੰਦ ਧਰਮ ਦੇ ਰੱਖਿਅਕ ਇਸ ਵਿਸ਼ੇ ਤੇ ਇੱਕ ਸ਼ਬਦ ਉਚਾਰਨ ਕਰਦੇ ਹਨ ਜਿਸਦੇ ਵਿੱਚ ਕੁਛ ਮਿਸਾਲਾਂ ਦੇ ਕੇ ਸਮਝਾਉਂਦੇ ਹਨ; ਜਿਨ੍ਹਾਂ-ਜਿਨ੍ਹਾਂ ਵਾਹਿਗੁਰੂ ਦੀ ਸ਼ਰਨ ਗਿਰ ਕੇ ਵਾਹਿਗੁਰੂ ਦੀ ਭਗਤੀ ਕੀਤੀ, ਉਹ ਸਾਰੇ ਦੁੱਖਾਂ ਪਾਪਾਂ ਤੋਂ ਬਰੀ ਹੋਏ। ਜਿਸ ਦੇ ਵਿੱਚ ਇਉਂ ਫਰਮਾਉਂਦੇ ਨੇ:

ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥
ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥੧॥ ਰਹਾਉ ॥
ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥
ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥੧॥
ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ ॥
ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥੨॥
ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥
ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥੩॥੪॥[੧]

[੧] (ਸੋਰਠਿ ਮਹਲਾ ੯ - ੬੩੨)

ਇਹ ਮਿਸਾਲਾਂ ਦੇ ਕੇ ਦੱਸਦੇ ਨੇ ਬਈ ਇਨ੍ਹਾਂ ਨੂੰ ਸਾਰੇ ਦੁੱਖਾਂ ਤੋਂ ਬਰੀ ਹੋਣਾ ਵਾਹਿਗੁਰੂ ਦੀ ਸ਼ਰਨ ਵਿੱਚ ਪ੍ਰਾਪਤ ਹੋਣ ਕਰਕੇ ਹੀ ਹੋਇਆ। ਪਹਿਲੇ, ਪ੍ਰਮਾਣ ਗਨਕਾ ਦਾ ਦਿੰਦੇ ਹਨ।

*ਧਾਰਨਾ:-*

*ਪਾਪਾਂ ਦਾ ਹਾਰ ਪਰੋਤਾ, ਗਨਕਾ ਪਾਪਣ ਨੇ* ...੨

ਗਨਕਾ ਪਾਪਨ ਹੋਇਕੈ ਪਾਪਾਂ ਦਾ ਗਲ ਹਾਰ ਪਰੋਤਾ ॥[੧]

ਕਿਸੀ ਸ਼ਹਿਰ ਦੇ ਵਿੱਚ; ਜਿੱਥੇ ਹੋਰ ਬਹੁਤ ਕਿਸਮ ਦੇ ਮੁਹੱਲੇ ਹਨ, ਬਹੁਤ ਕਿਸਮ ਦੇ ਬਾਜ਼ਾਰ ਹਨ, ਇੱਕ ਮੁਹੱਲਾ ਇਹੋ ਜਿਹਾ ਵੀ ਹੈ ਜਿਸ ਨੂੰ ਲੋਗ ਧਰਮਪੁਰਾ ਕਰਕੇ ਸੱਦਦੇ ਹਨ। ਨਾਮ ਤਾਂ ਧਰਮਪੁਰਾ ਹੈ, ਲੇਕਿਨ ਦਰਅਸਲ ਉੱਥੇ ਅਧਰਮ ਹੁੰਦਾ ਹੈ। ਸੋ ਇਉਂ, ਉੱਥੇ ਇੱਕ ਗਨਕਾ, ਵੇਸਵਾ; ਇੱਕ ਉਚੇ ਮਕਾਨ ਵਿੱਚ ਰਹਿੰਦੀ। ਬਚਪਨ ਤੋਂ ਹੀ ਜਿਸਦਾ ਜਨਮ ਇਹੋ ਜਿਹੇ ਥਾਂ ਹੋਇਆ, ਉਹੋ ਜਿਹੀ ਸਿਖਸ਼ਾ, ਉਹੋ ਜਿਹੇ ਖ਼ਿਆਲਾਤ, ਉਹੋ ਜਿਹਾ ਹੀ ਸੁਭਾਅ ਬਣ ਜਾਂਦਾ ਹੈ ਇਨਸਾਨ ਦਾ। ਸੋ, ਉਸ ਨੇ ਆਪਣੀ ਜ਼ਿੰਦਗੀ ਦੇ ਵਿੱਚ ਜਦ ਤੋਂ ਹੋਸ਼ ਸੰਭਲੀ ਸਿਵਾਏ ਗੁਨਾਹਾਂ ਤੇ, ਕੁਛ ਕੀਤਾ ਹੀ ਨਹੀਂ।

ਦੁਨੀਆਂ ਤੇ ਦੋ ਕਿਸਮ ਦੇ ਕਰਮ ਮੰਨੇ ਹਨ, ਚੰਗੇ ਔਰ ਮਾੜੇ; ਪਾਪ ਕਰਮ ਔਰ ਪੁੰਨ ਕਰਮ। ਪਾਪ ਕਰਮਾਂ ਦਾ ਫ਼ਲ ਦੁੱਖ ਹੈ, ਪੁੰਨ ਕਰਮਾਂ ਦਾ ਫ਼ਲ ਸੁੱਖ ਹੈ। ਭਾਵੇਂ ਕਰਮਾਂ ਦੀ ਫਿਲਾਸਫੀ ਜੇ ਪੂਰੀ ਵੀਚਾਰ ਕੀਤੀ ਜਾਵੇ, ਬੜੇ ਸਮੇਂ ਦੀ ਜਰੂਰਤ ਹੈ; ਬਹੁਤ ਗਹਿਰੀ ਹੈ। ਕਰਮ ਬਹੁਤ ਕਿਸਮ ਦੇ ਹਨ ਲੇਕਿਨ ਆਮ ਮੋਟੇ ਅੱਖਰਾਂ ਵਿੱਚ ਪਾਪ ਤੇ ਪੁੰਨ; ਦੋ ਕਿਸਮ ਦੇ ਮੰਨੇ ਹਨ। ਜਿਨ੍ਹਾਂ ਕਰਮਾਂ ਤੋਂ ਸ਼ਾਸ਼ਤਰ, ਗੁਰਬਾਣੀ, ਸਤਿਪੁਰਸ਼ ਰੋਕਦੇ ਹਨ, ਉਨ੍ਹਾਂ ਨੂੰ ਪਾਪ ਕਰਮ, ਗ਼ੁਨਾਹ ਕਰਮ ਕਿਹਾ ਜਾਂਦਾ ਹੈ। ਜਿਨ੍ਹਾਂ ਨੂੰ ਕਰਨ ਦੀ ਤਾਕੀਦ ਕਰਦੇ ਹਨ, ਉਹ ਪੁੰਨ ਕਰਮ ਕਹੇ ਜਾਂਦੇ ਹਨ।

ਕਿਉਂਕਿ ਗੁਰਬਾਣੀ, ਸ਼ਾਸਤਰ, ਸਤਿਪੁਰਸ਼ ਜੀਵਾਂ ਨੂੰ ਸੁੱਖਾਂ ਵੱਲ ਪ੍ਰੇਰਦੇ ਹਨ; ਜਿਵੇਂ ਵਾਲਦਾਇਨ ਆਪਣੇ ਬੱਚਿਆਂ ਨੂੰ ਹਮੇਸ਼ਾ ਅੱਛੀ ਸਿਖਸ਼ਾ ਦੇਣ ਦੀ ਕੋਸ਼ਿਸ਼ ਕਰਿਆ ਕਰਦੇ ਹਨ। ਇਸੀ ਤਰ੍ਹਾਂ ਹੀ ਗੁਰਬਾਣੀ ਮਾਤਾ ਦੀ ਨਿਆਈਂ ਐ ਸਾਧਸੰਗਤ! ਮਾਤਾ ਦੀ ਨਿਆਈਂ। ਸਿੱਖ ਰੂਪੀ ਬੱਚਿਆਂ ਨੂੰ ਸੁਭ ਕਰਮਾਂ ਵੱਲ ਪ੍ਰੇਰਦੇ ਹਨ; ਬੁਰੇ ਕਰਮਾਂ ਤੋਂ ਰੋਕਦੇ ਹਨ। ਗ਼ੁਨਾਹ, ਪਾਪ ਕਰਮ; ਹੈ ਤਾਂ ਬੁਰਾ, ਪਰ ਸੁਭਾਅ ਹੋਣ ਕਰਕੇ ਕਈ ਜਨਮਾਂ ਦੇ, ਸੋਸਾਇਟੀ (Society) ਇਹੋ ਜਿਹੀ ਹੋਣ ਕਰਕੇ, ਲਿਟਰੇਚਰ (Literature) ਇਹੋ ਜਿਹਾ ਹੋਣ ਕਰਕੇ, ਇਨਸਾਨ ਦੀ ਇਹੋ ਜਿਹੇ ਕਰਮਾਂ ਵਿੱਚ ਪ੍ਰਵਿਰਤੀ ਹੋ ਜਾਇਆ ਕਰਦੀ ਹੈ। ਇਉਂ ਦੱਸਦੇ ਹਨ, ਹੈ ਤਾਂ ਪਾਪ ਬੁਰਾ, ਪਰ ਪਾਪੀ ਕੋ ਪਿਆਰਾ ਹੈ।

*ਧਾਰਨਾ:-*

*ਪਾਪੀ ਕੋ ਪਿਆਰਾ, ਪਾਪ ਬੁਰਾ* ...੨

*ਅੰਤਰਾ:-*

*ਪਾਪ ਬੁਰਾ, ਪਾਪੀ ਕੋ ਪਿਆਰਾ* ...੨

ਪਾਪੁ ਬੁਰਾ ਪਾਪੀ ਕਉ ਪਿਆਰਾ ॥[੨]

ਪਾਪ ਹੈ ਤਾਂ ਬੁਰਾ, ਇਹਦਾ ਫ਼ਲ ਦੁੱਖ ਹੈ ਪਰ ਪਾਪੀ ਨੂੰ ਸੁਭਾਅ ਹੋਣ ਕਰਕੇ ਆਦਤ ਬਣੀ ਹੋਣ ਕਰਕੇ ਉਹ ਪਿਆਰਾ ਲੱਗਦਾ ਹੈ, ਚੰਗਾ ਲੱਗਦਾ ਹੈ। ਇਸ ਕਰਕੇ ਉਸਨੂੰ ਛੱਡਣ ਵਿੱਚ ਵੀ ਦਿੱਕਤ ਪੇਸ਼

---

[੧] (ਵਾਰਾਂ ਭਾਈ ਗੁਰਦਾਸ ਜੀ ਵਾਰ ੧੦ ਪਉੜੀ ੨੧)

[੨] (ਰਾਮਕਲੀ ਮਹਲਾ ੧ ਦਖਣੀ ਓਅੰਕਾਰੁ - ੯੩੫)

ਆਉਂਦੀ ਹੈ। ਨਹੀਂ ਛੇਤੀ ਨਾ ਛੱਡ ਦੇਵੇ? ਤਦੇ ਦਿੱਕਤ ਪੇਸ਼ ਆਉਂਦੀ ਹੈ, ਸੁਭਾਅ ਬਣਿਆ ਹੋਇਆ ਹੈ। ਸੁਭਾਅ ਨੂੰ ਬਦਲਣਾ ਹੈ, ਗੱਲ ਹੋਰ ਦਰਅਸਲ ਕੁਛ ਵੀ ਨਹੀਂ ਹੈ। ਸੋ ਇਉਂ, ਪਾਪ ਬੁਰੀ ਚੀਜ਼ ਹੈ। ਇਸ ਪਾਪ ਤੋਂ ਰੋਕਿਆ ਹੈ। ਇਨ੍ਹਾਂ ਕਰਮਾਂ ਤੋਂ; ਯਾਨਿ ਜਿਨ੍ਹਾਂ ਦਾ ਫ਼ਲ ਦੁੱਖ ਹੈ ਗੁਰਬਾਣੀ ਬਾਰ-ਬਾਰ ਆਵਾਜ਼ਾਂ ਦੇ ਕੇ ਇਸ ਜੀਵ ਨੂੰ ਇਉਂ ਰੋਕਦੀ ਹੈ:

*ਧਾਰਨਾ:-*

*ਤੇਰਾ ਕੋਈ ਵੀ ਨਾ ਬੇਲੀ ਹੋਵੇ ਪਾਪ ਕਮਾਵਦਿਆਂ* ...੨

ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ ॥
ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ ॥
ਕੋਏ ਨ ਬੇਲੀ ਹੋਇ ਤੇਰਾ ਸਦਾ ਪਛੋਤਾਵਹੇ ॥
ਗੁਨ ਗੁਪਾਲ ਨ ਜਪਹਿ ਰਸਨਾ ਫਿਰਿ ਕਦਹੁ ਸੇ ਦਿਹ ਆਵਹੇ ॥
ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ ॥
ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ ਸਦਾ ਫਿਰਤ ਦੁਹੇਲੀ ॥੧॥[੧]

ਇਉਂ ਦੱਸਿਆ ਐ:

ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥
ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ ॥੯॥[੨]

ਜਿਉਂ ਮਧਾਣੀ ਦੁੱਧ ਰਿੜਕਦੀ ਹੈ, ਇਉਂ ਧਰਮਰਾਜਾ ਪਾਪੀਆਂ ਨੂੰ ਰਿੜਕੇਗਾ, ਸਜ਼ਾਵਾਂ ਦੇਵੇਗਾ। ਇਤਿਆਦ, ਇਨਾਂ ਦੁੱਖਾਂ ਤੋਂ ਬਚਾਉਣ ਵਾਸਤੇ ਥਾਂ ਥਾਂ; ਗੁਰਬਾਣੀ ਗੁਰੂ ਰੂਪ ਹੈ; ਯਾਨਿ ਗੁਰੂ ਅਸਾਨੂੰ ਮਨ੍ਹਾ ਕਰਦਾ ਹੈ, ਰੋਕਦਾ ਹੈ। ਜਿਵੇਂ ਕਈ ਨੁਕਸਾਨ ਦੇਹ ਕੰਮਾਂ ਤੋਂ ਲਾਇਕ ਪਿਤਾ ਆਪਣੇ ਬੱਚਿਆ ਨੂੰ ਰੋਕਿਆ ਕਰਦਾ ਹੈ।

*ਧਾਰਨਾ:-*

*ਡਰ ਰੇ! ਡਰ ਰੇ! ਪਾਪਾਂ ਤੇ ਡਰ* ...੨

ਨਰ ਅਚੇਤ ਪਾਪ ਤੇ ਡਰੁ ਰੇ ॥

ਦੋ ਕਿਸਮ ਦੇ ਪਾਪ ਹੁੰਦੇ ਹਨ। ਇੱਕ ਜਾਣ ਕੇ ਕਰਨੇ, ਇੱਕ ਅਚਨਚੇਤ ਹੋ ਜਾਣੇ। ਅਚਨਚੇਤ ਕਿਵੇਂ? ਪੈਰਾਂ ਹੇਠਾਂ ਕੀੜੇ ਕਰਕਟ ਆ ਕੇ ਮਰ ਜਾਣੇ। ਐਹੋ ਜਿਹੇ, ਇਹਨੂੰ ਅਚੇਤ ਪਾਪ ਕਿਹਾ ਜਾਂਦਾ ਹੈ। ਸੋ, ਗੁਰਬਾਣੀ ਤਾਂ ਕਹਿੰਦੀ ਹੈ ਅਚੇਤ ਪਾਪ ਤੇ ਵੀ ਡਰਨਾ ਚਾਹੀਦਾ ਹੈ। ਜਾਣ ਕੇ ਤਾਂ ਕੀ ਕਰਨੇ!

ਨਰ ਅਚੇਤ ਪਾਪ ਤੇ ਡਰੁ ਰੇ ॥
ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ ॥੧॥[੩]

ਵਾਹਿਗੁਰੂ ਅੰਤਰਯਾਮੀ ਦੀ ਸ਼ਰਨ ਗਿਰ, ਉਸ ਦਾ ਭਜਨ ਕਰ। ਇਉਂ ਤੇਰਾ ਭਲਾ ਹੋਏਗਾ। ਇਉਂ ਰੋਕਿਆ ਗਿਆ ਹੈ। ਗੁਰਬਾਣੀ ਰੋਕਦੀ ਹੈ। ਬਾਕੀ ਦੂਸਰੇ ਸ਼ੁਭ ਕਰਮਾਂ ਵੱਲ 'ਨਾਮ, ਦਾਨ, ਇਸ਼ਨਾਨ' ਵੱਲ ਪ੍ਰੇਰਦੀ ਹੈ ਕਿ ਇਹ ਕਰੋ, ਕਿਉਂਕਿ ਉਨ੍ਹਾਂ ਦਾ ਫ਼ਲ ਸੁੱਖ ਹੈ; ਅਬਿਨਾਸੀ ਸੁੱਖ ਹੈ।

---

[੧] (ਬਿਹਾਗੜਾ ਮਹਲਾ ੫ ਛੰਤ - ੫੪੬)
[੨] (ਸਲੋਕ ਵਾਰਾਂ ਤੇ ਵਧੀਕ ਮਹਲਾ ੫ - ੧੪੨੫)
[੩] (ਗਉੜੀ ਮਹਲਾ ੯ - ੨੨੦)

ਆਓ! ਇਉਂ ਪਾਪ ਇਨਸਾਨ ਕਿਉਂ ਕਰਦਾ ਹੈ? ਇਹ ਜਾਣਦਾ ਬੁੱਝਦਾ ਹੋਇਆ ਇਹ ਬੁਰਾ ਹੈ, ਫਿਰ ਵੀ ਉਹ ਕਰਦਾ ਹੈ। ਉਹ ਸੁਭਾਅ ਦੇ ਅਧੀਨ ਹੋਇਆ ਕਰਦਾ ਹੈ। ਜਨਮਾਂ ਜਨਮਾਂਤਰਾਂ ਦੇ ਸੁਭਾਵ, ਜਨਮਾਂ ਜਨਮਾਂਤਰਾਂ ਦੇ ਨਿਹਚੇ, ਜਨਮਾਂ ਜਨਮਾਂਤਰਾਂ ਦੀਆਂ ਬੁਰੀਆਂ ਆਦਤਾਂ, ਬੁਰਾ ਲਿਟਰੇਚਰ, (Literature) ਬੁਰੀ ਸੋਸਾਈਟੀ, (Society) ਇਨ੍ਹਾਂ ਗੱਲਾਂ ਦਾ ਫ਼ਲ, ਪਾਪ ਯਾ ਗ਼ੁਨਾਹ ਹੋਇਆ ਕਰਦਾ ਹੈ। ਸੋ, ਇਸ ਕਰਕੇ ਇਨ੍ਹਾਂ ਦੇ ਅਧੀਨ ਹੋ ਕੇ ਇਨਸਾਨ ਬਾਰ-ਬਾਰ ਪਾਪਾਂ ਵਿੱਚ ਪਰਵਿਰਤ ਹੁੰਦਾ ਹੈ। ਕਈ ਲੋਕ ਪਸ਼ਚਾਤਾਪ ਵੀ ਕਰਦੇ ਹਨ। ਲੇਕਿਨ ਪਾਪਾਂ ਦੇ ਵਿੱਚ ਪਰਵਿਰਤ ਹੋਣ ਦਾ ਕਾਰਣ ਇਹ ਕੁਛ ਹੈ।

ਇਉਂ ਗਨਕਾ: ਕਿਉਂਕਿ ਉਸ ਦਾ ਜਨਮ ਇਹੋ ਜਿਹੇ ਥਾਂ ਹੋਇਆ। ਬਚਪਨ ਤੋਂ ਹੀ ਇਹੋ ਜਿਹੇ ਹੀ ਉਸਨੂੰ ਇਹੋ ਜਿਹੀ ਸਿਕਸ਼ਾ, ਇਹੋ ਜਿਹੇ ਖ਼ਿਆਲਾਤ, ਇਹੋ ਜੇਹੀ ਸੋਸਾਈਟੀ (Society) ਸੋ ਉਸਨੇ ਸਾਰੀ ਜ਼ਿੰਦਗੀ ਹੁਣ ਤੱਕ ਜਿਤਨੀ ਬਤੀਤ ਕੀਤੀ, ਗ਼ੁਨਾਹਾਂ ਵਿੱਚ ਹੀ ਬਤੀਤ ਕੀਤੀ।

ਗਨਕਾ ਪਾਪਨ ਹੋਇਕੈ ਪਾਪਾਂ ਦਾ ਗਲ ਹਾਰ ਪਰੋਤਾ ॥

ਥੋੜੇ ਜਿਹੇ ਪਾਪ ਨਹੀਂ ਕੀਤੇ, ਪਾਪਾਂ ਦਾ ਮਾਨੋ ਗਲ ਹਾਰ ਪਰੋ ਲਿਆ। ਬਹੁਤ ਹੀ ਪਾਪ ਕੀਤੇ, ਮਤਲਬ ਇਹ ਹੈ।

*ਧਾਰਨਾ:-*

*ਪਾਪਾਂ ਦਾ ਹਾਰ ਪਰੋਤਾ ਗਨਕਾ ਪਾਪਣ ਨੇ ...2*

ਗਨਕਾ ਪਾਪਨ ਹੋਇਕੈ ਪਾਪਾਂ ਦਾ ਗਲ ਹਾਰ ਪਰੋਤਾ ॥

ਉਸ ਦੇ ਚਿੱਤ ਵਿੱਚ: ਇਹੋ ਜਿਹੇ ਥਾਂ ਉਸ ਦਾ ਜਨਮ, ਇਹੋ ਜਿਹੇ ਥਾਂ ਉਸ ਦਾ ਵਾਸਾ, ਬੇਅੰਤ ਉਸ ਦੀ ਪਰਵਿਰਤੀ ਬੁਰੇ ਗ਼ੁਨਾਹਾਂ ਪਾਪਾਂ ਵਿੱਚ ਹੋਣ ਕਰਕੇ; ਫਿਰ ਵੀ ਉਸ ਦੇ ਚਿੱਤ ਵਿੱਚ ਇਹੋ ਜਿਹੇ ਖ਼ਿਆਲਾਤ ਆ ਕੇ ਉਸ ਦੇ ਚਿੱਤ ਨੂੰ ਬਿਹਬਲ ਕਰਿਆ ਕਰਦੇ ਸਨ, 'ਮਨਾ! ਮਾਨੁਖ ਸਰੀਰ ਲੱਖ ਚੌਰਾਸੀ ਜੋਨ ਵਿੱਚੋ ਉੱਤਮ ਦੇਹੀ, ਬਾਦਸ਼ਾਹ ਦੇਹੀ; ਸਭ ਜੋਨੀਆਂ ਦੀ ਸਰਦਾਰ ਦੇਹੀ; ਜੋ ਕਿ ਪ੍ਰਭੂ ਪ੍ਰਾਪਤੀ ਵਾਸਤੇ ਖੁੱਲ੍ਹਾ ਦਰਵਾਜ਼ਾ: ਦਰਅਸਲ ਇਸ ਦਾ ਮੁੱਦਾ ਹੀ, ਉਦੇਸ਼ ਹੀ, ਵਾਹਿਗੁਰੂ ਦੀ ਭਗਤੀ ਕਰਕੇ ਮਿਲਣਾ ਹੈ। ਇਸ ਮਾਨੁੱਖ ਸਰੀਰ ਨੂੰ ਪਾ ਕੇ ਇਸ ਨੂੰ ਭਗਤੀ ਤੋਂ ਉਲਟ ਗ਼ੁਨਾਹਾਂ ਵਿੱਚ ਬਰਬਾਦ ਕਰ ਦੇਣਾ, ਕੀ ਦਾਨਾਈ ਹੈ? ਆਪਣੇ ਆਪ ਨਾਲ ਬੇਇਨਸਾਫ਼ੀ ਹੈ। ਆਪਣਾ ਬੁਰਾ ਆਪ ਕਰਨਾ ਹੈ। ਆਪਣਾ ਗਲਾ ਆਪ ਘੁੱਟਣਾ ਹੈ।' ਇਤਿਆਦਿ, ਇਹੋ ਜਿਹੇ ਖ਼ਿਆਲਾਤ ਉਹਦੇ ਦਿਲ ਵਿੱਚ ਆ ਕੇ ਉਸਦੇ ਚਿੱਤ ਨੂੰ ਬਿਹਬਲ ਕਰਿਆ ਕਰਦੇ ਸਨ। ਪਰ ਹਾਲਤ ਕਿਹੋ ਜਿਹੀ ਸੀ? ਲੰਗੜੇ ਗਧੇ ਵਰਗੀ। ਲੰਗੜਾ ਗਧਾ ਜਿੱਲ੍ਹਣ ਵਿੱਚ ਫਸਿਆ ਹੈ। ਕੋਸ਼ਿਸ਼ ਕਰਦਾ ਹੈ ਨਿੱਕਲਣ ਦੀ, ਟੰਗਾਂ ਵਗ਼ੈਰਾ ਮਾਰਦਾ ਹੈ। ਜਿੱਲ੍ਹਣ ਦਾ ਸੁਭਾਅ ਹੈ ਜਿਹੜਾ ਉਸ ਵਿੱਚ ਫਸ ਜਾਏ, ਜਿਉਂ ਜਿਉ ਨਿੱਕਲਣ ਦੀ ਕੋਸ਼ਿਸ਼ ਕਰਦਾ ਹੈ, ਹੋਰ ਧਸੀ ਜਾਂਦਾ ਹੁੰਦਾ ਹੈ। ਜਿਤਨੀ ਦੇਰ ਤੱਕ ਦੂਸਰਾ ਕੋਈ ਫੜ ਕੇ ਕੱਢ ਨਾ ਲਏ। ਇਹ ਉਸ ਦਾ ਸੁਭਾਅ ਹੁੰਦਾ ਹੈ, ਜਿੱਲ੍ਹਣ ਦਾ। ਸੋ, ਜਿਉਂ ਜਿਉਂ ਲੰਗੜਾ ਗਧਾ ਟੰਗਾ ਮਾਰਦਾ ਹੈ, ਹੋਰ ਧਸੀ ਜਾਂਦਾ ਹੈ। ਸੋ ਖ਼ਿਆਲ ਤਾਂ ਐਹੋ ਜਿਹੇ ਇਸ ਦੇ ਚਿੱਤ ਵਿੱਚ ਆਉਂਦੇ ਹਨ, ਖ਼ਿਆਲ ਆ ਕੇ ਚਿੱਤ ਨੂੰ ਬੜਾ ਬਿਹਬਲ ਕਰ ਦਿੰਦੇ ਹਨ, ਪਰ ਉਹ ਲੰਗੜੇ ਗਧੇ ਵਾਲੀ ਹਾਲਤ ਹੈ। ਜਿਤਨੀ ਦੇਰ ਤੱਕ ਮੱਦਦ ਨਹੀਂ ਮਿਲਦੀ, ਉਤਨੀ ਦੇਰ ਤੱਕ ਇਸ ਜਿੱਲ੍ਹਣ ਵਿੱਚੋਂ ਨਿੱਕਲਣਾ ਬੜਾ ਹੀ ਮੁਹਾਲ ਹੈ।

ਇਹ ਕਿਉਂ? ਇਹੋ ਜਿਹੇ ਥਾਂ ਜਨਮ, ਇਹੋ ਜਿਹੇ ਕਰਮਾਂ ਵਿੱਚ ਪਰਵਿਰਤੀ; ਇਹੋ ਜਿਹੇ ਖ਼ਿਆਲਾਤ ਫਿਰ ਕਿਉਂ ਉੱਠਦੇ ਸਨ?

ਸਾਧਸੰਗਤ! ਇਹ ਕੋਈ ਪਿਛਲੇ ਜਨਮ ਦਾ ਹਿਰਦੇ ਦੇ ਵਿੱਚ ਭਗਤੀ ਦਾ ਅੰਕੁਰ ਪਇਆ ਹੈ, ਜਿਹੜਾ ਇਸ ਨੂੰ ਉੱਚੇ ਪਾਸੇ ਨੂੰ ਪ੍ਰੇਰਦਾ ਹੈ। ਜਿਤਨੇ ਸਰੀਰ ਹਨ, ਇਹ ਮਾਨੋ ਪਿਛਲੇ ਕਰਮਾਂ ਨੇ ਸ਼ਕਲਾਂ ਧਾਰੀਆਂ ਹੁੰਦੀਆ ਹਨ। ਪਿਛਲੇ ਕਰਮਾਂ ਦਾ ਰਚਿਤ ਹੋਇਆ ਕਰਦੇ ਹਨ। ਉਹ ਪਿਛਲੇ ਕਰਮਾਂ ਦੇ ਸ਼ੁਭ ਅਸ਼ੁਭ ਬੀਜ ਜਿਹੜੇ ਹਨ, ਹਿਰਦੇ ਰੂਪੀ ਧਰਤੀ ਦੇ ਵਿੱਚ ਪਏ ਹੁੰਦੇ ਹਨ। ਜਿਹੋ ਜਿਹੇ ਬੀਜ ਹੁੰਦੇ ਹਨ, ਉਸ ਪਾਸੇ ਨੂੰ ਪ੍ਰੇਰਦੇ ਹਨ। ਬੀਜ ਜ਼ਮੀਨ ਵਿੱਚ ਪਿਆ ਹੋਵੇ, ਜ਼ਮੀਨ ਨੂੰ ਫਾੜ ਕੇ ਉੱਗਣ ਦੀ ਕੋਸ਼ਿਸ਼ ਕਰਦਾ ਹੈ, ਬੀਜ ਦਾ ਸੁਭਾਵ ਹੈ। ਕਿਸੀ ਥਾਂ, ਕਿਸੀ ਜੜੀ ਬੂਟੀ ਦਾ ਬੀਜ ਪਿਆ ਹੋਵੇ, ਉਹ ਵੀ ਉੱਗੇਗਾ। ਪਰ ਉੱਗੇਗਾ ਉਦੋਂ, ਜਿਸ ਵਕਤ ਉਸਨੂੰ ਪਾਣੀ ਆ ਜਾਏਗਾ ਜਾਂ ਬਾਰਸ਼ ਵਰ੍ਹ ਜਾਏਗੀ। ਉਤਨੀ ਦੇਰ ਤੱਕ ਪਿਆ ਰਹੇਗਾ ਜ਼ਮੀਨ ਦੇ ਵਿੱਚ। ਇਸੀ ਤਰ੍ਹਾਂ ਹੀ ਹਿਰਦਾ ਰੂਪੀ ਜ਼ਮੀਨ ਹੈ। ਇਸ ਦੇ ਵਿੱਚ ਪਿਛਲੇ ਜਨਮਾਂ; ਦਾ ਪ੍ਰਤੀਤ ਹੁੰਦਾ ਹੈ; ਗਨਕਾ ਦਾ ਭਗਤੀ ਦਾ ਅੰਕੁਰ ਪਿਆ ਹੋਇਆ ਹੈ। ਬੀਜ ਪਿਆ ਹੋਇਆ ਹੈ ਜਿਹੜਾ ਉੱਗਣ ਦੀ ਕੋਸ਼ਿਸ਼ ਕਰਦਾ ਹੈ। ਜਿਹੜਾ ਕੋਸ਼ਿਸ਼ ਕਰਦਾ ਹੈ ਉੱਗਣ ਦੀ, ਇਸ ਪਾਸੇ ਲੱਗਣ ਦੀ, ਪਰ ਵੱਸ ਨਹੀਂ ਅਜੇ। ਮੱਦਦ ਦੀ ਲੋੜ ਹੈ।

ਸਾਧਸੰਗਤ! ਇਸੀ ਤਰ੍ਹਾਂ ਬਹੁਤ ਸਾਰਿਆਂ ਨਾਲ ਬੀਤਦੀ ਹੈ। ਸਧਨੇ ਦਾ ਨਾਂ ਕਈ ਦਫ਼ਾ ਸੁਣਿਆ ਹੋਣਾ ਹੈ, ਸਧਨਾ ਕਸਾਈ ਕਰਕੇ ਹੋਇਆ ਹੈ। ਜਨਮ ਕਸਾਈਆਂ ਦੇ ਘਰ; ਬੱਕਰੇ ਵੱਢਣੇ, ਸੋ ਮਾਸ ਵੇਚਣਾ। ਸਧਨਾ ਨਾਮ ਕਰਕੇ ਇੱਕ ਲੜਕਾ: ਕਸਾਈਆਂ ਦੇ ਘਰ। ਬਚਪਨ ਤੋਂ ਹੀ ਇਹ ਕਾਇਦਾ ਹੁੰਦਾ ਹੈ, ਜਿਹੇ ਜਿਹੇ ਘਰ ਦੇ ਕਾਰੋਬਾਰ ਹੋਣ, ਬੱਚੇ ਵੀ ਥੋੜ੍ਹਾ-ਥੋੜ੍ਹਾ ਉਹੋ ਜਿਹਾ ਕੰਮ ਕਰਨ ਲੱਗ ਪੈਂਦੇ ਹੈ। ਜ਼ਿਮੀਦਾਰਾਂ ਦੇ ਬੱਚੇ ਮਾੜਾ ਮੋਟਾ ਖੇਤੀ ਪੱਤੀ ਦਾ ਕੰਮ ਕਰਨ ਲੱਗ ਪੈਂਦੇ ਹਨ, ਛੋਟੇ ਹੁੰਦੇ; ਤਰਖਾਣਾਂ ਦੇ ਲੱਕੜ ਦਾ, ਲੁਹਾਰਾਂ ਦੇ ਲੋਹੇ ਦਾ। ਇਹੋ ਜਿਹਾ, ਦਰਜੀਆਂ ਦੇ ਸੀਊਣ ਵਗ਼ੈਰਾ ਦਾ; ਜਿਹੋ ਜਿਹਾ ਕਿਸੇ ਦੇ ਘਰ ਦਾ ਜਨਮ ਹੈ, ਥੋੜਾ ਬਹੁਤਾ ਉਹੋ ਜਿਹਾ ਕਰਤੱਵ ਬਚਪਨ ਤੋਂ ਹੀ ਲੱਗ ਪੈਂਦੇ ਹਨ; ਕਿਉਂਕਿ ਉਹੋ ਜਿਹਾ ਹੁੰਦਾ ਹੈ ਉੱਥੇ। ਸੰਸਕਾਰ ਬਣੇ ਹੁੰਦੇ ਹੈ। ਇਸੀ ਤਰ੍ਹਾਂ ਇਹ ਸਧਨੇ ਨੂੰ ਵੀ ਉਸ ਦੇ ਪਿਤਾ ਨੇ ਦੁਕਾਨ ਤੇ ਬੈਠਾਉਣਾ ਸ਼ੁਰੂ ਕਰ ਦਿੱਤਾ, ਕਿਤੇ ਕਤਾਈਂ। "ਸਧਨਿਆਂ! ਬੈਠ! ਮੈਂ ਕੰਮ ਜਾਣਾ ਹੈ। ਐਹ ਮਾਸ ਵੇਚੀਂ।" ਪਹਿਲਾਂ ਪਹਿਲ ਤਾਂ ਇਉਂ ਕਰਦਾ ਰਿਹਾ। ਪਰ ਉਸ ਦੇ ਚਿੱਤ ਵਿੱਚ ਨਫ਼ਰਤ: ਉਹ ਚਾਹੁੰਦਾ ਨਹੀਂ ਸੀ। ਇਸ ਨੂੰ ਪਸੰਦ ਨਹੀਂ ਸੀ ਕਰਦਾ। ਸੋ ਇਸੀ ਤਰ੍ਹਾਂ ਥੋੜਾ ਜਿਹਾ ਵੱਡਾ ਹੋਇਆ, ਉਹਨੂੰ ਹੁਣ ਬੱਕਰਿਆਂ ਦੇ ਗਲ ਵੱਢਣੇ ਪੈ ਗਏ। ਉਹਦਾ ਪਿਤਾ ਕਹਿਣ ਲਗਿਆ, "ਇਹ ਵੀ ਕੰਮ ਕਰਿਆ ਕਰ।" ਪਰ ਕਰਨਾ ਪਿਆ। ਹੁਕਮਨ ਕਰਨਾ ਪਿਆ। ਚਿੱਤ ਨਹੀਂ ਸੀ ਚਾਹੁੰਦਾ। ਚਿੱਤ ਵਿੱਚ ਉਸ ਦੇ ਇਸ ਕੰਮ ਤੋਂ ਨਫ਼ਰਤ ਸੀ। ਵਾਹਿਗੁਰੂ ਦੀ ਭਗਤੀ ਦਾ ਅੰਕੁਰ ਪਇਆ ਪ੍ਰਤੀਤ ਹੁੰਦਾ ਸੀ। ਬਲਕਿ ਏਥੇ ਤੱਕ, ਉਹਦੇ ਹਿਰਦੇ ਵਿੱਚ ਵਾਹਿਗੁਰੂ ਦੀ ਭਗਤੀ ਦਾ ਅੰਕੁਰ ਸੀ ਜੇ ਕਿਤੇ ਪਰਮੇਸ਼ਰ ਦੇ ਨਾਮ ਦੀ ਧੁਨੀ ਉਸਦੇ ਕੰਨ ਵਿੱਚ ਪੈ ਜਾਂਦੀ, ਉਹ ਵਜਦ ਵਿੱਚ, ਮਸਤੀ ਵਿੱਚ ਆ ਜਾਇਆ ਕਰਦਾ ਸੀ; ਨੱਚ ਉੱਠਦਾ ਸੀ, ਉਸ ਦੇ ਵੱਸ ਨਹੀਂ ਸੀ ਰਹਿੰਦਾ। ਇਹੋ ਜਿਹੀ ਹਾਲਤ ਹੋ ਜਾਂਦੀ ਸੀ। ਇੱਕ ਦਫ਼ਾ ਦਾ ਜ਼ਿਕਰ: ਸਿਰ ਤੇ ਮਾਸ ਦਾ ਟੋਕਰਾ ਹੈ, ਲਈ ਜਾ ਰਿਹਾ ਹੈ ਸਧਨਾ। ਦੂਰੋ ਫ਼ਸਲਾਂ ਦੀ ਉੱਤੋਂ ਦੀ ਇੱਕ ਪ੍ਰਭੂ ਦੇ ਭਜਨ ਦੀ ਆਵਾਜ਼ ਲਹਿਰਾਉਂਦੀ ਹੋਈ ਉਸਦੇ ਕੰਨ ਵਿੱਚ ਇਉਂ ਪੈਂਦੀ ਹੈ:

*ਧਾਰਨਾ:-*

*ਸਿਰਮਨ ਭਜਨ ਦਇਆ ਨਹੀਂ ਕੀਨੀ, ਤਾਂ ਮੁੱਖ ਚੋਟਾਂ ਖਾਵੇਗਾ* ...੨

*ਅੰਤਰਾ:-*

*ਚੋਟਾਂ ਖਾਵੇਗਾ, ਤਾਂ ਮੁੱਖ ਚੋਟਾਂ ਖਾਵੇਗਾ* ...੨

ਰਾਮੁ ਸਿਮਰੁ ਪਛੁਤਾਹਿਗਾ ਮਨ ॥
ਪਾਪੀ ਜੀਅਰਾ ਲੋਭੁ ਕਰਤੁ ਹੈ ਆਜੁ ਕਾਲਿ ਉਠਿ ਜਾਹਿਗਾ ॥੧॥ ਰਹਾਉ ॥
ਲਾਲਚ ਲਾਗੇ ਜਨਮੁ ਗਵਾਇਆ ਮਾਇਆ ਭਰਮ ਭੁਲਾਹਿਗਾ ॥
ਧਨ ਜੋਬਨ ਕਾ ਗਰਬੁ ਨ ਕੀਜੈ ਕਾਗਦ ਜਿਉ ਗਲਿ ਜਾਹਿਗਾ ॥੧॥
ਜਉ ਜਮੁ ਆਇ ਕੇਸ ਗਹਿ ਪਟਕੈ ਤਾ ਦਿਨ ਕਿਛੁ ਨ ਬਸਾਹਿਗਾ ॥
ਸਿਮਰਨੁ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ ਖਾਹਿਗਾ ॥੨॥
ਧਰਮ ਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈ ਕੈ ਜਾਹਿਗਾ ॥
ਕਹਤੁ ਕਬੀਰੁ ਸੁਨਹੁ ਰੇ ਸੰਤਹੁ ਸਾਧਸੰਗਤਿ ਤਰਿ ਜਾਂਹਿਗਾ ॥੩॥[੧]

ਸਿਮਰਨ: ਪਰਮੇਸ਼ਰ ਦੇ ਨਾਵਾਂ ਦਾ ਚਿੰਤਨ ਕਰਨਾ, ਇਸ ਨੂੰ ਸਿਮਰਨ ਕਰਨਾ ਕਹਿੰਦੇ ਹਨ। ਬੈਖਰੀ ਬਾਣੀ ਦੁਆਰਾ ਜ਼ਬਾਨ ਹਿਲਾ ਕੇ ਸਿਮਰਨ ਕੀਤਾ ਜਾਂਦਾ ਹੈ। ਸਿਮਰਨ ਵੈਸੇ ਯਾਦ ਕਰਨ ਦਾ ਨਾਂ ਹੈ। ਪਰਮੇਸ਼ਰ ਨੂੰ, ਵਾਹਿਗੁਰੂ ਨੂੰ ਕਿਵੇਂ, ਕਿਸੇ ਤਰੀਕੇ, ਕਿਸੇ ਜੁਗਤੀ ਦੁਆਰਾ ਯਾਦ ਕਰਨਾ, ਉਹਨੂੰ ਸਿਮਰਨ ਕਰਨਾ ਕਹਿੰਦੇ ਹਨ। ਸਿਮਰਨ ਜ਼ੁਬਾਨ ਹਿਲਾ ਕੇ ਮਾਲਾ ਦੁਆਰਾ ਵੀ ਕੀਤਾ ਜਾਂਦਾ ਹੈ। ਫਿਰ ਜ਼ਬਾਨ ਤੋਂ ਪਰੇ:

ਬਿਨੁ ਜਿਹਵਾ ਜੋ ਜਪੈ ਹਿਆਇ ॥ ਕੋਈ ਜਾਣੈ ਕੈਸਾ ਨਾਉ ॥੨॥[੨]
ਮਨਸਾ ਮਾਰਿ ਮਨੁ ਸਹਜਿ ਸਮਾਣਾ ਬਿਨੁ ਰਸਨਾ ਉਸਤਤਿ ਕਰਾਈ ॥੨੩॥[੩]
*ਜੀਭ ਨਾ ਹਿਲੇ ਬੁਲ੍ਹ ਨਾ ਫਰਕੇ ਪਾਕ ਨਮਾਜ਼ੀ ਸੋਈ।*
ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥[੪]

ਯਾਨਿ, ਜਿੱਥੇ ਜਬਾਨ ਨ ਹਿਲੇ, ਖ਼ਿਆਲ ਹੀ ਕੰਮ ਕਰੇ। ਪਹਿਲੀ ਬੈਖਰੀ ਬਾਣੀ ਕਹਿਲਾਉਂਦੀ ਹੈ। ਉਸ ਤੋਂ ਦਸ ਗੁਣਾਂ ਫ਼ਲ ਮਧਮਾ ਬਾਣੀ ਵਿੱਚ ਹੋ ਜਾਂਦਾ ਹੈ, ਕੰਠ ਵਿੱਚ। ਜ਼ਬਾਨ ਨਹੀਂ ਹਿਲਦੀ ਬੁੱਲ੍ਹ ਨਹੀਂ ਹਿਲਦੇ। ਖ਼ਿਆਲ ਹੀ ਕੰਮ ਕਰਦਾ ਹੈ। ਖ਼ਿਆਲ ਨਾਲ ਸਿਮਰਨ ਕੀਤਾ ਜਾਂਦਾ ਹੈ। ਉਸ ਤੋਂ ਦਸ ਗੁਣਾਂ ਫ਼ਲ ਹੋ ਜਾਂਦਾ ਹੈ ਹਿਰਦੇ ਅਸਥਾਨ ਵਿੱਚ, ਜਿਸਨੂੰ ਪਸੰਤੀ ਬਾਣੀ ਕਹਿੰਦੇ ਹਨ। ਉਸ ਤੋਂ ਦਸ ਗੁਣਾਂ ਫ਼ਲ ਪਰਾ ਬਾਣੀ ਵਿੱਚ ਹੋ ਜਾਂਦਾ ਹੈ, ਨਾਭੀ ਵਿੱਚ ਜਾ ਕੇ। ਯਾਨਿ, ਜ਼ਬਾਨ ਨਾਲੋਂ ਬੈਖੜੀ ਬਾਣੀ ਨਾਲੋਂ ਪਰਾ ਬਾਣੀ ਵਿੱਚ ਜਾ ਕੇ ਹਜ਼ਾਰ ਗੁਣਾਂ ਫ਼ਲ ਹੋ ਜਾਂਦਾ ਹੈ। ਜ਼ਬਾਨ ਨਾਲ ਹਜ਼ਾਰ ਦਫ਼ਾ ਕਿਹਾ ਜਾਵੇ ਪਰਮੇਸ਼ਰ ਦਾ ਨਾਮ, ਉੱਥੇ ਜਾ ਕੇ ਇੱਕ ਦਫ਼ਾ ਕਿਹਾ ਜਾਵੇ, ਇੱਕੋ ਜਿਹਾ ਹੀ ਫ਼ਲ ਹੈ। ਤਾਂ ਇਉਂ ਕਰਕੇ ਕਿਉਂਕਿ ਇਕਾਗਰਤਾ ਬਹੁਤੀ ਹੈ। ਐਥੇ ਤੱਕ ਬਾਣੀਆਂ ਖ਼ਤਮ ਹਨ। ਉਸ ਤੋਂ ਅੱਗੇ ਅਨਹਦ ਸ਼ਬਦ ਦੀ ਵਾਰੀ ਆਉਂਦੀ ਹੈ। ਦੋਨਾਂ ਅੱਖਾਂ ਦੇ ਮੱਧ ਨੱਕ ਦੀ ਜੜ੍ਹ ਹੈ ਜਿੱਥੇ; ਉੱਥੇ ਬਿਰਤੀ ਰੋਕੀ ਜਾਂਦੀ ਹੈ। ਉਸ ਤੋਂ ਅੱਗੇ ਤ੍ਰਿਕੁਟੀ ਅਸਥਾਨ ਬਿਰਤੀ ਰੋਕ ਕੇ ਵੀ ਸਿਮਰਨ ਹੁੰਦਾ ਹੈ। ਦਸਵੇਂ ਦਵਾਰ ਵਿੱਚ ਵੀ ਬਿਰਤੀ ਰੋਕ ਕੇ ਵੀ ਸਿਮਰਨ ਹੁੰਦਾ ਹੈ। ਯਾਨਿ ਸਿਮਰਨ ਦੇ ਇਹ ਬੇਅੰਤ ਤਰੀਕੇ ਹੈਨ। ਏਥੇ ਫੁਰਮਾਉਂਦੇ ਹਨ। ਸਿਮਰਨ: ਨਾ ਤਾਂ ਸਿਮਰਨ ਕੀਤਾ ਪਰਮੇਸ਼ਰ ਦੇ ਨਾਮ ਦਾ; ਨਾ ਭਜਨ ਕੀਤਾ; ਭਜਨ ਕਹਿੰਦੇ ਹਨ ਕੀਰਤਨ ਨੂੰ, ਭਜਨ ਗਾਉਣੇ।

---

[੧] (ਮਾਰੂ: ਕਬੀਰ ਜੀ - ੧੧੦੮)
[੨] (ਮਲਾਰ ਮਹਲਾ ੧- ੧੨੫੬)
[੩] (ਰਾਮਕਲੀ ਮਹਲਾ ੩ - ੯੧੦)
[੪] (ਵਾਰ ਮਲਾਰ ਕੀ ਮਹਲਾ ੧ - ੧੨੯੧)

**ਤੁਮਰੇ ਭਜਨ ਕਟਹਿ ਜਮ ਫਾਂਸਾ ॥ ਭਗਤਿ ਹੇਤ ਗਾਵੈ ਰਵਿਦਾਸਾ ॥੫॥**[੧]

ਭਗਤ ਰਵਿਦਾਸ ਜੀ ਕਹਿੰਦੇ ਹਨ 'ਹੇ ਪ੍ਰਭੂ! ਜਿਹੜੇ ਤੇਰੇ ਭਜਨ ਗਾਉਣੇ ਹਨ, ਤੇਰਾ ਕੀਰਤਨ ਕਰਨਾ ਹੈ; ਯਮਾਂ ਦੇ ਫਾਹੇ ਕੱਟਦੇ ਹਨ।' ਇਹਨੂੰ ਭਜਨ ਗਾਉਣੇ ਵੀ ਕਿਹਾ ਜਾਂਦਾ ਹੈ। ਯਾਨਿ ਸਿਫ਼ਤ ਸਲਾਘਾ ਵੀ ਕਹੀ ਜਾਂਦੀ ਹੈ। ਕੀਰਤਨ ਕਰਨਾ ਅਸੀਂ ਕਹਿੰਦੇ ਹਾਂ ਇਸਨੂੰ। ਇੱਕੋ ਹੀ ਗੱਲ ਹੈ। ਸਿਮਰਨ: ਭਜਨ: ਨਾ ਤਾਂ ਸਿਮਰਨ ਕੀਤਾ ਪ੍ਰਭੂ ਦੇ ਨਾਮ ਦਾ; ਨਾ ਕੀਤਰਨ ਕੀਤਾ ਮਨ ਚਿੱਤ ਲਗਾ ਕੇ; ਔਰ ਦਇਆ: ਤੀਸਰੀ ਗੱਲ ਦੁਖੀਆਂ ਪੁਰਸ਼ਾਂ ਤੇ ਦਇਆ ਨਹੀਂ ਕੀਤੀ; ਭੁਖੇ ਨੂੰ ਅੰਨ ਨਾ ਦਿੱਤਾ, ਲੋੜਵੰਦ ਨੂੰ ਬਸਤਰ ਆਦਿ: ਕਈ ਤਰੀਕੇ ਸਿਰ ਦੁਖੀਆਂ ਦੀ ਮੱਦਦ ਜਿਵੇਂ ਵੀ ਹੋ ਸਕਦੀ ਹੈ, ਵਾਹਿਗੁਰੂ ਨੇ ਤੈਨੂੰ ਤਾਕਤ ਦਿੱਤੀ ਹੈ: ਉਸ ਤਰੀਕੇ ਸਿਰ ਤੈਂ ਮੱਦਦ ਨਾ ਕੀਤੀ। ਨਾ ਸਿਮਰਨ ਕੀਤਾ, ਨਾ ਭਜਨ ਕੀਤਾ, ਨਾ ਦਇਆ ਕੀਤੀ; ਇਹਦਾ ਫ਼ਲ ਕੀ ਹੋਵੇਗਾ? ਮਾਨੁਖ ਸਰੀਰ ਨੂੰ ਬੁਰੇ ਕਰਮਾਂ ਵਿੱਚ, ਪਾਪਾਂ ਗੁਨਾਹਾਂ ਵਿੱਚ ਬਤੀਤ ਕਰਕੇ ਚਲਾ ਗਿਆ; ਮਾਨੋ ਹੱਥਾ ਵਿੱਚੋ ਲਾਲ ਗੁਆ ਲਿਆ। ਅੱਗੇ ਨਤੀਜਾ ਕੀ ਹੋਏਗਾ? 'ਤਉ ਮੁਖਿ ਚੋਟਾ ਖਾਹਿਗਾ' ਮੂੰਹ ਦੇ ਉੱਪਰ ਜਮਾਂ ਦੀਆਂ ਗੁਰਜਾਂ ਖਾਣੀਆਂ ਪੈਣਗੀਆਂ। ਹਾਂ ਇਹ ਫ਼ਲ ਹੋਏਗਾ।

*ਧਾਰਨਾ:-*

*ਸਿਰਮਨ ਭਜਨ ਦਇਆ ਨਹੀਂ ਕੀਨੀ, ਤਾਂ ਮੁੱਖ ਚੋਟਾਂ ਖਾਵੇਗਾ* ...੨

*ਅੰਤਰਾ:-*

*ਚੋਟਾਂ ਖਾਵੇਗਾ, ਤਾਂ ਮੁੱਖ ਚੋਟਾਂ ਖਾਵੇਗਾ* ...੨

ਇਹ ਆਵਾਜ਼; ਇਹੋ ਜਿਹੀ ਸੰਗੀਤ ਵਿੱਚ ਭਰੀ ਹੋਈ ਆਵਾਜ਼: ਜਿਸ ਦਾ ਭਾਵ ਇਹ ਕੁਛ ਹੈ; ਨਾ ਸਿਮਰਨ ਕੀਤਾ, ਨਾ ਭਜਨ ਕੀਤਾ ਪਰਮੇਸ਼ਰ ਦਾ, ਨਾ ਕੀਰਤਨ ਕੀਤਾ, ਨਾ ਭਜਨ ਗਾਇਨ ਕੀਤਾ, ਨਾ ਦੁਖੀਆਂ ਤੇ ਦਇਆ ਕੀਤੀ ਤਾਂ ਨਤੀਜਾ ਏਹੀ ਹੋਏਗਾ, ਅੱਗੇ ਗਇਆਂ ਮੂੰਹ ਪਰ ਜਮਾਂ ਦੀਆਂ ਗੁਰਜਾਂ ਖਾਣੀਆਂ ਪੈਣਗੀਆਂ।

**ਕਬੀਰ ਜਮ ਕਾ ਠੇਂਗਾ ਬੁਰਾ ਹੈ ਓਹੁ ਨਹੀ ਸਹਿਆ ਜਾਇ ॥**
**ਏਕੁ ਜੁ ਸਾਧੂ ਮੋੁਹਿ ਮਿਲਿਓ ਤਿਨ੍ਹਿ ਲੀਆ ਅੰਚਲਿ ਲਾਇ ॥੭੮॥**[੨]

ਕਬੀਰ ਜੀ ਕਹਿੰਦੇ ਹਨ ਜਮਾਂ ਦਾ ਠੇਂਗਾ; ਹੰਟਰ (Hunter) ਹੁੰਦਾ ਹੈ ਇੱਕ ਜਮਾਂ ਦੇ ਪਾਸ; ਉਹਦੀ ਚਾਰ ਉਂਗਲ ਦੀ ਹੱਥੀ ਹੁੰਦੀ ਹੈ। ਉਹ ਜਿਸਨੂੰ ਲਿਜਾਂਦੇ ਹਨ, 'ਪਾਪੀ ਪੁਰਸ਼ ਨੂੰ' ਜਮਦੂਤ ਮਾਰਦੇ ਕੁੱਟਦੇ ਉਸ ਦੇ ਨਾਲ; ਇੱਕ ਹੰਟਰ ਵੱਜਦਾ ਹੈ ਉਸ ਦੇ, ਬੇਹੋਸ਼ ਹੋ ਜਾਂਦਾ ਹੈ। ਇੰਨੀ ਸੱਟ ਵੱਜਦੀ ਹੈ। ਜਦੋਂ ਫਿਰ ਹੋਸ਼ ਆਉਂਦੀ ਹੈ, ਫਿਰ ਇੱਕ ਮਾਰ ਦੇਂਦੇ ਹਨ। ਇਉਂ ਕੁੱਟਦੇ-ਕੁੱਟਦੇ ਯਮ ਮਾਰਗ ਨੂੰ ਲੈ ਜਾਂਦੇ ਹਨ। ਸੋ ਉਸ ਦੀ ਬਾਬਤ ਕਹਿੰਦੇ ਹਨ।

**ਕਬੀਰ ਜਮ ਕਾ ਠੇਂਗਾ ਬੁਰਾ ਹੈ ਓਹੁ ਨਹੀ ਸਹਿਆ ਜਾਇ ॥**

ਯਮਾਂ ਦਾ ਹੰਟਰ ਬੁਰਾ ਹੈ। ਉਸ ਦੀ ਸੱਟ ਨਹੀਂ ਝੱਲੀ ਜਾਣੀ। ਤਾਂ ਤੇ ਉਪਾਅ ਕੀ ਕੀਤਾ ਜਾਵੇ। ਕਬੀਰ ਆਪਣੀ ਦਸ਼ਾ ਦੱਸਦੇ ਹਨ:

**ਏਕੁ ਜੁ ਸਾਧੂ ਮੋੁਹਿ ਮਿਲਿਓ ਤਿਨ੍ਹਿ ਲੀਆ ਅੰਚਲਿ ਲਾਇ ॥੭੮॥**

---

[੧] (ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ - ੬੫੯)

[੨] (ਸਲੋਕ ਕਬੀਰ ਜੀ - ੧੩੭੮)

ਆਪ ਨੇ ਗੁਰੂ ਰਾਮਾ ਨੰਦ ਵੱਲ ਇਸ਼ਾਰਾ ਕਰਦੇ ਹਨ। ਮੈਨੂੰ ਉਨ੍ਹਾਂ ਦਾ ਮਿਲਾਪ ਹੋਇਆ ਉਨ੍ਹਾਂ ਨੇ ਮੈਨੂੰ ਵਾਹਿਗੁਰੂ ਦੀ ਸ਼ਰਨ ਲਗਾ ਦਿੱਤਾ। ਪਰਮੇਸ਼ਰ ਦੀ ਭਗਤੀ ਵਿੱਚ ਪਰਵਿਰਤ ਕਰ ਦਿੱਤਾ। ਜਿਹੜੇ ਪਰਮੇਸ਼ਰ ਦੀ ਭਗਤੀ ਕਰਦੇ ਪਰਮੇਸ਼ਰ ਦੇ ਹੋ ਗਏ ਉਨ੍ਹਾਂ ਨੂੰ ਯਮਾਂ ਦਾ ਡਰ ਕੋਈ ਨਹੀਂ ਰਹਿੰਦਾ।

ਤਾਂ ਤੇ ਇਉਂ ਦੱਸਦੇ ਹਨ। ਇਹੋ ਜਿਹੀ ਆਵਾਜ਼ ਜਦੋਂ ਆਈ

ਸਿਮਰਨੁ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ ਖਾਹਿਗਾ ॥

ਕੰਨ ਵਿੱਚ ਹੋ ਕੇ ਸਧਨੇ ਦੇ ਹਿਰਦੇ ਵਿੱਚ ਪਹੁੰਚੀ। ਬੁੱਧ ਨੇ ਨਾਲ ਦੀ ਨਾਲ ਵੀਚਾਰ ਕਰ ਲਈ। ਵੀਚਾਰ ਕਰਨ ਦੀ ਦੇਰ ਸੀ ਐਸੀ ਸੱਟ ਵੱਜੀ ਦਿਲ ਤੇ:

ਸਾਧਸੰਗਤ! ਗੁਰਬਾਣੀ ਬਾਣ ਹੈ। ਕੋਈ ਚਿਲੇ ਵਿੱਚ ਚੜ੍ਹਾ ਕੇ ਧਨੁਸ਼ ਦੇ ਬਾਣ ਨੂੰ ਕੱਸ ਕੇ ਛੱਡੇ; ਜੇ ਤਾਂ ਅੱਗੇ ਪੋਲਾ ਥਾਂ ਹੈ, ਉਹ ਖੁਭ ਜਾਏਗਾ। ਜੇ ਕਰ ਅੱਗੇ ਪੱਥਰ ਹੈ; ਲਗੇਗਾ ਤਾਂ ਸਹੀ, ਪਿੱਛੇ ਮੁੜ ਆਏਗਾ। ਇਸੀ ਤਰ੍ਹਾਂ ਗੁਰਬਾਣੀ ਬਾਣ ਹੈ।

ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨ੍ਹਿ ਕੈ ॥
ਗੁਰ ਮੰਤ੍ਰੜਾ ਚਿਤਾਰਿ ਨਾਨਕ ਦੁਖੁ ਨ ਥੀਵਈ ॥੨॥[1]

ਗੁਰਬਾਣੀ ਬਾਣ ਹੈ। ਪਰ ਏਹ ਖੁਭਦੀ ਕਿੱਥੇ ਹੈ। ਜਿਸਦੇ ਹਿਰਦੇ ਨਰਮ ਹਨ, ਉੱਥੇ ਇਹ ਬਾਣ ਖੁਭਦਾ ਹੈ, ਛੇਕ ਕਰ ਜਾਂਦਾ ਹੈ। ਉਹ ਛੇਕ ਦੁਆਰਾ ਆਤਮਾ ਦਾ ਪਰਮਾਤਮਾ ਨਾਲ ਮਿਲਾਪ ਹੋ ਜਾਂਦਾ ਹੈ। ਉਸੀ ਦਸ਼ਾ ਨੂੰ ਕਬੀਰ ਜੀ ਨੇ ਇੱਕ ਥਾਂ ਦੱਸਿਆ ਹੈ।

ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ ॥
ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥੧੯੪॥
ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ ॥
ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ ॥੧੯੩॥[2]

ਉਸ ਦਸ਼ਾ ਨੂੰ ਇਉਂ ਪ੍ਰਗਟ ਕਰਕੇ ਦੱਸਿਆ ਹੈ।

*ਧਾਰਨਾ:-*

*ਗੁਰਾਂ ਮੇਰੇ ਜੀ ਬਾਣ ਮਾਰਿਆ* ...੨

*ਅੰਤਰਾ:-*

*ਮੇਰੇ ਪੈ ਗਿਆ ਕਲੇਜੇ ਵਿੱਚ ਛੇਕ ਸੰਗਤੇ! ਬਾਣ ਮਾਰਿਆ*
*ਗੁਰਾਂ ਮੇਰੇ ਜੀ ਬਾਣ ਮਾਰਿਆ।*

ਹਾਂ ਜੀ ਸ਼ਬਦ: ਜਿਹੜੇ ਹਿਰਦੇ ਨਰਮ ਹਨ, ਉੱਥੇ ਸ਼ਬਦ ਅਸਰ ਕਰ ਜਾਂਦਾ ਹੈ। ਘਾ ਕਰ ਜਾਂਦਾ ਹੈ; ਜ਼ਖਮ ਕਰ ਜਾਂਦਾ ਹੈ। ਸੋ, ਉਨ੍ਹਾਂ ਤੇ ਇੱਕ ਅੱਧਾ ਸ਼ਬਦ ਹੀ ਉਨ੍ਹਾਂ ਦੇ ਜੀਵਨ ਦੇ ਸੁਧਾਰ ਦਾ ਕਾਰਣ ਬਣ ਜਾਂਦਾ ਹੈ। ਸੋ, ਇਸੀ ਤਰ੍ਹਾਂ ਇਹ ਸ਼ਬਦ ਸਧਨੇ ਦੇ ਕੰਨ ਦੁਆਰਾ ਹੋ ਕੇ ਹਿਰਦੇ ਵਿੱਚ ਪਹੁੰਚਿਆ। ਹਿਰਦੇ ਤੇ ਬੜੀ ਸੱਟ ਵੱਜੀ, ਜਿਸ ਦਾ ਨਤੀਜਾ ਇਹ ਹੋਇਆ; ਵਜਦ ਵਿੱਚ ਆ ਗਿਆ। ਉਹ ਟੋਕਰਾ ਮਾਸ ਦਾ, ਜਿਹੜਾ ਸਿਰ ਤੇ ਲਈ ਜਾ ਰਿਹਾ ਸੀ; ਗਿਰ ਜਾਂਦਾ ਹੈ। ਤਨ ਦੀ ਸੋਝੀ ਭੁੱਲ ਜਾਂਦੀ ਹੈ। ਆਪ ਵੀ ਬੇਹੋਸ਼ ਹੋ ਕੇ ਜ਼ਮੀਨ ਤੇ ਗਿਰ ਜਾਂਦਾ ਹੈ। ਉਸ ਮਾਸ ਦੇ ਲੋਥੜਿਆਂ ਨੂੰ ਕੁਤੇ ਆ ਚਿੰਬੜੇ, ਕਾਂ ਆ ਚਿੰਬੜੇ, ਇੱਲ੍ਹਾਂ ਆ

[1] (ਰਾਗੁ ਗੂਜਰੀ ਵਾਰ ਮਹਲਾ ੫ - ੫੨੧)
[2] (ਸਲੋਕ ਕਬੀਰ ਜੀ - ੧੩੭੪)

ਚਿੰਬੜੀਆਂ। ਰਸਤਾ ਸੀ, ਲੋਕ ਤੁਰੇ ਜਾਂਦੇ ਸਨ, ਮੇਲਾ ਲੱਗ ਗਿਆ। ਕੋਈ ਕੁਛ ਕਹਿੰਦਾ ਹੈ, ਕੋਈ ਕੁਛ ਕਹਿੰਦਾ ਹੈ; ਆਪਣੇ ਖ਼ਿਆਲ ਦੇ ਮੁਤਾਬਿਕ। ਦੁਨੀਆਂ ਦਾ ਸੁਭਾਵ ਹੈ। ਉਸਨੂੰ ਥੋੜੀ ਦੇਰ ਬਾਅਦ ਫਿਰ ਹੋਸ਼ ਆਈ। ਫਿਰ ਉਹੀ ਆਵਾਜ਼ ਉਸ ਦੇ ਕੰਨਾ ਵਿੱਚ ਗੂੰਜਦੀ ਹੈ। ਫਿਰ ਇਸੀ ਤਰ੍ਹਾਂ ਕਾਫੀ ਦੇਰ ਇਹੋ ਜਿਹੀ ਹਾਲਤ ਰਹੀ। ਉਹ ਮਾਸ ਵਗ਼ੈਰਾ ਤਾਂ ਖਾ ਲਿਆ, ਜਿਹੜਾ ਲੈ ਕੇ ਚੱਲਿਆ ਸੀ; ਕੁਤਿਆਂ, ਕਾਵਾਂ, ਇੱਲ੍ਹਾਂ ਨੇ। ਖ਼ਾਲੀ ਟੋਕਰਾ ਲੈ ਕੇ ਤੁਰ ਗਿਆ। ਇਹੋ ਜਿਹੀ ਦਸ਼ਾ ਇੱਕ ਕਸਾਈ ਦੇ ਮੁੰਡੇ ਦੀ। ਕਿਉਂ?

ਸਾਧਸੰਗਤ! ਉਸ ਦੇ ਹਿਰਦੇ ਵਿੱਚ ਪਿਛਲੇ ਜਨਮ ਦਾ ਭਗਤੀ ਦਾ ਬੀਜ ਪਿਆ ਹੋਇਆ ਸੀ। ਜਿਹੜਾ ਉੱਗਣ ਦੀ ਕੋਸ਼ਿਸ਼ ਕਰਦਾ ਸੀ। ਉਸਨੂੰ ਵਾਹਿਗੁਰੂ ਦੀ ਭਗਤੀ ਵੱਲ ਪ੍ਰੇਰ ਰਿਹਾ ਸੀ। ਜਿਵੇਂ ਜ਼ਮੀਨ ਵਿੱਚ ਪਿਆ ਹੋਇਆ ਬੀਜ, ਜ਼ਮੀਨ ਨੂੰ ਫਾੜ ਕੇ ਉੱਗਣ ਦੀ ਕੋਸ਼ਿਸ਼ ਕਰਿਆ ਕਰਦਾ ਹੈ, ਇਸੀ ਤਰ੍ਹਾਂ ਸਮਝੋ।

ਇਹੀ ਹਾਲਤ ਹੂ-ਬ-ਹੂ ਗਨਕਾ ਦੀ ਸੀ। ਭਾਵੇਂ, ਉਹਦਾ ਇਹੋ ਜਿਹੇ ਥਾਂ ਵਾਸਾ। ਪਰ ਜਦੋਂ ਕਿਤੇ ਕਤਾਈਂ ਉਸ ਦੇ ਚਿੱਤ ਵਿੱਚ ਖ਼ਿਆਲਾਤ ਆਉਂਦੇ 'ਮਾਨੁੱਖ ਤਨ ਵਾਹਿਗੁਰੂ ਦੀ ਬੰਦਗ਼ੀ ਵਾਸਤੇ ਮਿਲਿਆ ਹੈ। ਇਸ ਨੂੰ ਪਾ ਕੇ ਤੈਂ ਇਸ ਜ਼ਿੰਦਗੀ ਦਾ ਰੌਅ ਕਿਸ ਪਾਸੇ ਤੈਂ ਰੱਖਿਆ ਹੈ? ਪਤਾ ਨਹੀਂ ਤੈਨੂੰ ਘੋਰ ਨਰਕਾਂ ਵਿੱਚ ਜਾਣਾ ਪਏਗਾ, ਯਮਾਂ ਦੇ ਵਸ ਪੈਣਾ ਪਏਗਾ। ਇਹੋ ਜਿਹੇ ਖ਼ਿਆਲਾਤ ਆ ਕੇ ਉਸ ਦੇ ਚਿੱਤ ਨੂੰ ਬਿਹਬਲ ਕਰ ਦਿਆ ਕਰਦੇ ਸਨ ਇਉਂ। ਪਰ ਲੰਗੜੇ ਗਧੇ ਵਾਲੀ ਹਾਲਤ: ਆਪਣੇ ਆਪ ਨਿੱਕਲਣ ਦੀ ਤਾਕਤ ਨਹੀਂ।

*ਧਾਰਨਾ:-*

*ਪਾਪਾਂ ਦਾ ਹਾਰ ਪਰੋਤਾ ਗਨਕਾ ਪਾਪਣ ਨੇ* ...੨

ਇਉਂ:

**ਗਨਕਾ ਪਾਪਨ ਹੋਇਕੈ ਪਾਪਾਂ ਦਾ ਗਲ ਹਾਰ ਪਰੋਤਾ ॥**
**ਮਹਾਂ ਪੁਰਖ ਅਚਾਣਚਕ ਗਣਕਾ ਵਾੜੇ ਆਇ ਖਲੋਤਾ ॥**[1]

ਉਸ ਦੀ ਇਹ ਦਸ਼ਾ ਸੀ। ਕਈ ਸਾਲਾਂ ਤੋਂ ਇਹੋ ਜਿਹੀ ਅਵਸਥਾ। ਉਸ ਸ਼ਹਿਰ ਤੋਂ ਬਾਹਰ ਬਾਹਰ ਇੱਕ ਕੋਈ ਮਹਾਤਮਾ ਰਹਿੰਦੇ ਸਨ। ਇੱਕ ਕੁਟੀਆ ਜਿਸ ਵਿੱਚ ਰਹਿ ਕੇ ਪਰਮੇਸ਼ਰ ਦਾ ਭਜਨ ਕਰਦੇ ਸਨ। ਸੰਤ, ਸਾਧ, ਮਹਾਂਪੁਰਖ, ਸਤਿਪੁਰਖ, ਤਤਵੇਤੇ, ਬ੍ਰਹਮ ਗਿਆਨੀ, ਗੁਰਮੁਖ, ਇਤਿਆਦਿ ਇਹੋ ਜਿਹੇ ਬਚਨ ਜਦੋਂ ਅਸੀਂ ਗੁਰਬਾਣੀ ਦਾ ਅੱਛੀ ਤਰ੍ਹਾਂ ਧਿਆਨ ਦੇ ਕੇ ਪਾਠ ਕਰਦੇ ਹਾਂ; ਸਾਨੂੰ ਇਹੋ ਜਿਹੇ ਸ਼ਬਦ ਬਹੁਤ ਸਾਰੇ ਮਿਲਦੇ ਹਨ। ਜਿਨ੍ਹਾਂ ਦਾ ਭਾਵ ਤਕਰੀਬਨ ਇੱਕੋ ਜਿਹਾ ਹੀ ਹੈ। ਕਹਿਣ ਵਿੱਚ, ਅੱਖਰਾਂ ਵਿੱਚ ਜ਼ਰੂਰ ਭੇਦ ਹੈ। ਲੇਕਿਨ ਇਨ੍ਹਾਂ ਦਾ ਭਾਵ ਹੈ ਉਹ ਰੂਹਾਂ, ਜਿਹੜੀਆਂ ਅੰਤਰਯਾਮੀ ਵਾਹਿਗੁਰੂ ਵਿੱਚ ਅਭੇਦ ਹਨ; ਜੋ ਅੰਤਰਯਾਮੀ ਵਾਹਿਗੁਰੂ ਨਾਲ ਮਿਲ ਚੁਕੀਆਂ; ਉਸ ਦੇ ਨਾਲ ਮਿਲਣ ਕਰਕੇ ਉਨ੍ਹਾਂ ਦੇ ਚਿੱਤ ਸਾਂਤ ਹੋ ਚੁੱਕੇ ਹਨ। ਪਰਮ ਸੁਖੀ ਹੋ ਚੁਕੇ ਹਨ; ਉਨ੍ਹਾਂ ਵੱਲ ਇਸ਼ਾਰਾ ਹੈ

**ਮਹਾਂ ਪੁਰਖ ਅਚਾਣਚਕ ਗਣਕਾ ਵਾੜੇ ਆਇ ਖਲੋਤਾ।**

ਸੋ, ਉਸ ਸ਼ਹਿਰ ਤੋਂ ਬਾਹਰ ਕੁਟੀਆ ਵਿੱਚ ਇੱਕ ਮਹਾਂਪੁਰਖ ਰਹਿੰਦੇ ਹਨ। ਦਰਅਸਲ, ਜਿਨ੍ਹਾਂ ਦਾ ਜੀਵਨ ਹੀ ਪ੍ਰਭੂ ਦਾ ਭਜਨ ਹੁੰਦਾ ਹੈ। ਵਾਹਿਗੁਰੂ ਅੰਤਰਯਾਮੀ ਨੂੰ ਸਾਰੇ ਦੇਖਣਾ, ਉਸ ਦਾ ਭਜਨ ਕਰਨਾ, ਉਸ

---

[1] (ਵਾਰਾਂ ਭਾਈ ਗੁਰਦਾਸ ਜੀ ਵਾਰ ੧੦ ਪਉੜੀ ੨੧)

ਦੇ ਵਿੱਚ ਹੀ ਉਨ੍ਹਾਂ ਦੀ ਪੀੜ ਰਮਨ ਕਰਨਾ, ਉਸ ਦੇ ਵਿੱਚ ਹੀ ਲਿਵਲੀਨਤਾ; ਉਸ ਭਜਨ ਅਨੰਦ ਵਿੱਚ ਹੀ ਮਸਤ ਰਹਿਣਾ। ਇਹ ਉਨ੍ਹਾਂ ਦਾ ਜੀਵਨ ਹੁੰਦਾ ਹੈ। ਉਨ੍ਹਾਂ ਦੀ ਹੀ ਅਵਸਥਾ ਇਹੋ ਜਿਹੀ ਇੱਕ ਥਾਂ ਦਰਸਾਈ ਹੈ ਗੁਰੂ ਜੀ ਨੇ:

*ਧਾਰਨਾ:-*

*ਜਿੰਦ ਬਚਦੀ ਨਹੀਂ ਗੁਰ ਸ਼ਬਦ ਬਿਨਾਂ* ...2

*ਅੰਤਰਾ:-*

*ਜੈਸੇ ਨੀਰ ਬਿਨ ਮਛਲੀ, ਜਿੰਦ ਬਚਦੀ ਨਹੀਂ ਗੁਰ ਸ਼ਬਦ ਬਿਨਾਂ* ...2

ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥
ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥
ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ ॥੧੨॥[1]

ਇਹ ਦ੍ਰਿਸ਼ਟਾਂਤ ਦੇ ਕੇ, ਪ੍ਰਮਾਣ ਦੇ ਕੇ ਦੱਸਿਆ ਹੈ। ਮੱਛੀ ਦਾ ਜੀਵਨ ਪਾਣੀ ਔਰ ਭਵਰੇ ਦਾ ਜੀਵਨ ਸੁਗੰਧੀ ਹੈ; ਇਸੀ ਤਰ੍ਹਾਂ ਵਾਹਿਗੁਰੂ ਦੇ ਪਿਆਰਿਆਂ ਦਾ, ਸੰਤਾਂ ਦਾ ਜੀਵਨ; ਵਾਹਿਗੁਰੂ ਦਾ ਭਜਨ ਹੁੰਦਾ ਹੈ। ਸਮ ਦ੍ਰਿਸ਼ਟੀ, ਬ੍ਰਹਮ ਦ੍ਰਿਸ਼ਟੀ ਦੁਆਰਾ ਸਾਰੇ ਉਸਨੂੰ ਦੇਖਣਾ; ਨਾਲ ਉਸ ਦਾ ਭਜਨ, ਉਸਦੇ ਵਿੱਚ ਹੀ ਲਿਵਲੀਨਤਾ, ਇਹ ਉਨ੍ਹਾਂ ਦਾ ਜੀਵਨ ਹੈ; ਉਸ ਦੇ ਆਸਰੇ ਹੀ। ਮੱਛੀ ਨੂੰ ਪਾਣੀ ਤੋਂ ਬਾਹਰ ਕੱਢ ਕੇ ਸੁੱਟ ਦਿਉ, ਮਰ ਜਾਏਗੀ। ਇਸੀ ਤਰ੍ਹਾਂ ਸੰਤਾ ਨੂੰ ਭਜਨ ਤੋਂ ਬਿਨਾਂ, ਕਿਸੀ ਤਰੀਕੇ ਸਿਰ ਭਜਨ ਤੋਂ ਰੋਕਿਆ ਜਾਵੇ; ਉਨ੍ਹਾਂ ਦਾ ਜੀਵਨ ਬਰਬਾਦ ਹੈ। ਦੁਖੀ ਹੋਣਾ: ਸਭ ਤੋਂ ਵੱਡਾ ਦੁਖ, ਭਜਨ ਵਿਸਰ ਜਾਣਾ ਹੈ। ਤਾਂ ਤੇ ਸੰਤਾਂ ਦਾ ਜੀਵਨ ਵਾਹਿਗੁਰੂ ਦਾ ਭਜਨ ਹੁੰਦਾ ਹੈ।

*ਧਾਰਨਾ:-*

*ਜਿੰਦ ਬਚਦੀ ਨਹੀਂ ਗੁਰ ਸ਼ਬਦ ਬਿਨਾਂ* ...2

*ਅੰਤਰਾ:-*

*ਜੈਸੇ ਨੀਰ ਬਿਨ ਮਛਲੀ, ਜਿੰਦ ਬਚਦੀ ਨਹੀਂ ਗੁਰ ਸ਼ਬਦ ਬਿਨਾਂ* ...2

ਸੋ ਇਹੋ ਜਿਹੇ ਪ੍ਰਭੂ ਵਿੱਚ ਲੀਨ ਇੱਕ ਮਹਾਂਪੁਰਖ ਬਾਹਰ ਰਹਿੰਦੇ ਹੈ। ਸੋ, ਸਰਦੀ ਦਾ ਮੌਸਮ ਆ ਗਿਆ। ਕਈ ਦਿਨ ਦੀ ਝੜੀ ਲੱਗ ਗਈ। ਝੜੀ ਦੇ ਲੱਗਣ ਕਰਕੇ ਉਨ੍ਹਾਂ ਦੀ ਕੁਟੀਆ; ਜਿਸ ਵਿੱਚ ਉਹ ਰਹਿੰਦੇ ਸਨ, ਚੋਣ ਲੱਗ ਪਈ। ਬਸਤਰ ਵਗ਼ੈਰਾ ਜੋ ਸਾਮਾਨ ਸੀ, ਉਹ ਭਿੱਜਣ ਲੱਗ ਪਿਆ। ਝੜੀ ਹਟਣ ਵਿੱਚ ਨਹੀਂ ਆਉਂਦੀ। ਚਿੱਤ ਵਿੱਚ ਵੀਚਾਰ ਕੀਤੀ ਕਿ ਚਲੋ ਕੁਛ ਸਮਾਂ ਹੋਰ ਕਿਤੇ ਗੁਜ਼ਾਰ ਲੈਂਦੇ ਹਾਂ। ਸਰਦੀ ਦਾ ਮੌਸਮ ਹੈ। ਬਸਤਰ ਵੀ ਭਿੱਜ ਰਹੇ ਹਨ। ਤਾਂ ਤੇ ਜਦੋਂ ਬਾਰਸ਼ ਹਟ ਜਾਏਗੀ, ਮੌਸਮ ਅੱਛਾ ਹੋ ਜਾਏਗਾ; ਫਿਰ ਐਥੇ ਆ ਜਾਇਆ ਜਾਏਗਾ। ਇਉਂ, ਉਨ੍ਹਾਂ ਨੇ ਉਸ ਥਾਂ ਤੋਂ ਚੱਲਣ ਵੇਲੇ ਹੋਰ ਕੁਛ ਸਾਮਾਨ ਨਹੀਂ ਉਠਾਇਆ। ਇੱਕ ਤੋਤਾ, ਹਰੇ ਰੰਗ ਦਾ ਜਾਨਵਰ; ਜਿਸ ਨੂੰ ਰਾਮ ਰਾਮ ਦੀ ਮੁਹਾਰਨੀ ਪੜਾਈ ਹੋਈ ਸੀ, ਪਿੰਜਰੇ ਵਿੱਚ; ਉਸ ਦਾ ਪਿੰਜਰਾ ਉਠਾ ਲਿਆ। ਹੋਰ ਕੋਈ ਵਸਤੂ ਨਹੀਂ ਚੁੱਕੀ। ਸ਼ਹਿਰ ਵੱਲ ਨੂੰ ਚੱਲ ਪੈਂਦੇ

[1] (ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ – ੭੦੮)

*ਹਨ। ਮੌਸਮ ਇਹੋ ਜਿਹਾ, ਕਿਤੇ ਕਿਣ-ਮਿਣ ਹੋਣ ਲੱਗ ਪੈਂਦੀ ਹੈ, ਕਿਤੇ ਬੰਦ ਹੋ ਜਾਂਦੀ ਹੈ। ਕਿਤੇ ਬਾਰਸ਼ ਕੁਛ ਹੋਣ ਲੱਗ ਪਈ, ਕਿਤੇ ਬੰਦ ਹੋ ਜਾਂਦੀ ਹੈ; ਇਹੋ ਜਿਹੀ ਹੀ ਦਸ਼ਾ ਹੈ।*

ਇਸੀ ਤਰ੍ਹਾਂ, ਆਉਂਦੇ-ਆਉਂਦੇ ਉੱਥੇ ਪਹੁੰਚ ਗਏ; ਜਿੱਥੇ ਗਨਕਾ ਦਾ ਮਕਾਨ ਸੀ। ਕੁਦਰਤੀ ਉੱਥੇ ਆ ਕੇ ਇਤਨੀ ਜ਼ੋਰ ਦੀ ਬਾਰਸ਼ ਹੋਈ; ਉਨ੍ਹਾਂ ਨੂੰ ਮਜਬੂਰੀ ਉਸ ਮਕਾਨ ਦੇ ਵਰਾਂਡੇ ਹੇਠਾਂ ਜਾ ਕੇ ਖੜਨਾ ਪਿਆ। ਗਨਕਾ ਦੇ, ਮਾਨੋ ਇਸ ਬਹਾਨੇ ਭਾਗ ਜਾਗੇ ਹਨ। ਸੋ, ਉਸਨੇ ਦੇਖਿਆ ਲਿਬਾਸ ਮਾਤਰ ਤੋਂ ਪਹਿਚਾਣ ਕੇ, ਕਿ ਕੋਈ ਮਹਾਂਪੁਰਖ ਹੈਨ। ਉਹਦੇ ਦਿਲ ਵਿੱਚ ਅੱਗੇ ਹੀ ਇਹ ਖ਼ਿਆਲ ਰਹਿੰਦਾ ਸੀ ਕਿ ਕੋਈ ਰੇਖ ਵਿੱਚ ਮੇਖ ਮਾਰੇ, ਜ਼ਿੰਦਗੀ ਸਵਰ ਜਾਏ। ਸੋ, ਉਸਨੇ ਆਪਣੇ ਨੌਕਰ ਨੂੰ ਭੇਜ ਕੇ ਉੱਪਰ ਉਨ੍ਹਾਂ ਮਹਾਂਪੁਰਖਾਂ ਨੂੰ ਬੁਲਾ ਲਿਆ। ਸ਼ੁਧ, ਸਾਫ ਬਿਸਤਰਾ ਵਿਛਾ ਕੇ ਬਿਠਾਇਆ। ਤੋਤੇ ਦਾ ਪਿੰਜਰਾ ਪਾਵੇ ਪਾਸ ਰੱਖ ਲਿਆ। ਆਪਣੀ ਦਾਸਤਾਨ ਛੇੜੀ, "ਬਾਬਾ ਜੀ! ਮੈਂ ਜਾਣਦੀ ਹਾਂ, ਮਾਨੁਖ ਤਨ ਪ੍ਰਭੂ ਭਗਤੀ ਵਾਸਤੇ ਮਿਲਿਆ ਹੈ। ਤਮਾਮ ਜੋਨੀਆਂ ਦਾ ਬਾਦਸ਼ਾਹ ਦੇਹੀ ਹੈ। ਪਰ ਮੇਰੀ ਜ਼ਿੰਦਗੀ ਦਾ ਰੌਅ ਤਾਂ ਇਹੋ ਜਿਹੇ ਪਾਸੇ ਹੈ, ਸ਼ਾਇਦ ਮੈਨੂੰ ਨਰਕ ਵੀ ਨਾ ਝੱਲਣ। ਮੇਰੀ ਨਰਕਾਂ ਤੋਂ ਬਚਣ ਵਾਸਤੇ ਕੋਈ ਉਪਾਅ; ਯਮਾਂ ਤੋਂ ਬਚਣ ਦਾ ਕੋਈ ਢੰਗ; ਜੇ ਕ੍ਰਿਪਾ ਕਰ ਸਕੋ ਤਾਂ ਆਪ ਦੀ ਬੜੀ ਹੀ ਕ੍ਰਿਪਾ ਹੋਏਗੀ।"

ਯਾਨਿ ਆਪਣੇ ਮਨ ਦੀ ਅਵਸਥਾ ਜਿਹੋ ਜਿਹੀ ਉਸ ਦੀ ਦਸ਼ਾ ਸੀ, ਉਸ ਦੀ ਬਾਬਤ ਉਸਨੇ ਪ੍ਰਾਰਥਨਾ ਕੀਤੀ। ਉਨ੍ਹਾਂ ਮਹਾਂਪੁਰਖਾਂ ਨੇ ਦੇਖਿਆ, 'ਇਹੋ ਜਿਹੇ ਥਾਂ ਇਸਦਾ ਵਾਸਾ, ਲੇਕਿਨ ਖ਼ਿਆਲਾਤ ਇਹੋ ਜਿਹੇ। ਸੋ, ਸਮਝਿਆ ਜਾਂਦਾ ਹੈ ਇਹਦੇ ਚਿੱਤ ਵਿੱਚ ਜਗਿਆਸਾ ਹੈ। ਭਗਤੀ ਕਰਨ ਦੀ ਇੱਛਾ ਹੈ। ਪ੍ਰਭੂ ਪ੍ਰਾਪਤੀ ਦਾ ਸ਼ੌਕ ਹੈ।' ਸੋ ਉਨ੍ਹਾਂ ਨੇ: ਜਿਸ ਵਕਤ ਵੱਤਰ ਆਈ ਹੋਵੇ ਜ਼ਮੀਨ, ਉਸ ਮੌਕੇ ਬੀਜ ਬੀਜਿਆ ਜਾਵੇ; ਸਫ਼ਲਤਾ ਹੁੰਦੀ ਹੈ। ਜਦੋਂ ਵੈਰਾਗ ਹੋਵੇ ਜਗਿਆਸੂ ਨੂੰ, ਉਸ ਮੌਕੇ ਉਸਨੂੰ ਨਾਮ ਦੀ ਦਾਤ ਮਿਲ ਜਾਏ; ਜਲਦੀ ਫਲੀਭੂਤ ਹੁੰਦੀ ਹੈ। ਤਾਂ ਤੇ ਉਨ੍ਹਾਂ ਸੋਚਿਆ, ਇਸ ਦਾ ਤੋਤੇ ਦੇ ਬਹਾਨੇ ਭਲਾ ਕਰਨਾ ਚਾਹੀਦਾ ਹੈ।

ਮਹਾਂ ਪੁਰਖ ਅਚਾਣਚਕ ਗਣਕਾ ਵਾੜੇ ਆਇ ਖਲੋਤਾ ॥
ਦੁਰਮਤਿ ਦੇਖ ਦਇਆਲ ਹੋਇ ਹਥਹੁੰ ਉਸਨੋਂ ਦਿਤੋਸੁ ਤੋਤਾ ॥[1]

*ਧਾਰਨਾ:-*

*ਹੱਥੋ ਦੇ ਸੰਤਾਂ ਨੇ ਤੋਤਾ ਗਨਕਾ ਪਾਪਣ ਤਾਰੀ ਐ ...੨*

*ਅੰਤਰਾ:-*

*ਪਾਪਣ ਤਾਰੀ ਐ ਗਨਕਾ ਪਾਪਣ ਤਾਰੀ ਐ ...੨*

ਇਉਂ ਗਨਕਾ ਨੇ ਆਪਣੇ ਉਧਾਰ ਵਾਸਤੇ, ਆਪਣੇ ਮਨ ਦੀ ਉਤਕੰਠਾ ਜ਼ਾਹਿਰ ਕੀਤੀ। ਸੋ, ਉਸਨੂੰ ਮਹਾਂਪੁਰਖਾਂ ਨੇ ਤੋਤੇ ਦੇ ਬਹਾਨੇ ਉਧਾਰਨ ਦਾ ਵੀਚਾਰ ਕੀਤਾ। ਇਸ ਦੀ ਬਾਬਤ ਕੱਲ੍ਹ ਵੀਚਾਰ ਸ਼ੁਰੂ ਹੋਵੇਗੀ।

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਨਾਨਕ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅੰਗਦ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਮਰਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਰਾਮਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਰਜਨ ਸਾਹਿਬ ਧੰਨ ਹੈ।

[1] (ਵਾਰਾਂ ਭਾਈ ਗੁਰਦਾਸ ਜੀ ਵਾਰ ੧੦ ਪਉੜੀ ੨੧)

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਹਰਿਗੋਬਿੰਦ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਰਾਇ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਕ੍ਰਿਸ਼ਨ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਤੇਗ ਬਹਾਦਰ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗੋਬਿੰਦ ਸਿੰਘ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗ੍ਰੰਥ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਤੇਰਾ ਪੰਥ ਖਾਲਸਾ ਧੰਨ ਹੈ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨

ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਪਿਆਰਾ ਲੱਗੇਗਾ ਬੋਲ ਪਿਆਰਿਆ।
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਕਿਛ ਨਾ ਲੱਗੇਗਾ ਮੋਲ ਪਿਆਰਿਆ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨

# Nirban Kirtan Updesh - Hapur Series No. 12
# ਨਿਰਬਾਣ ਕੀਰਤਨ ਉਪਦੇਸ਼ - ਹਾਪੁੜ ਸੀਰੀਜ਼ ਨੰ: ੧੨

## (ਗਨਕਾ - ਗਈ ਬੈਕੁੰਠ ਬਿਬਾਣ ਚੜ੍ਹ)

ਸੰਤ ਜੀ ਮਹਾਰਾਜ ਨੇ ਹਾਰਮੋਨੀਅਮ ਅਤੇ ਸਾਜ਼ਾਂ ਨੂੰ ਮਿਲਾ ਕੇ ਪੰਜ ਮਿੰਟ ਐਸੀ ਤੂੰ ਹੀ ਤੂੰ ਹੀ ਦੀ ਅਗੰਮੀ ਧੁਨੀ ਉਠਾਈ ਜਿਸ ਨੂੰ ਸੁਣਨ ਵਾਲੇ ਹਜ਼ਾਰਾਂ ਪ੍ਰੇਮੀ ਦੇਸ਼, ਕਾਲ, ਵਸਤੂ ਭੁੱਲ ਕੇ ਵਿਸਮਾਦ ਅਵਸਥਾ ਵਿੱਚ ਪਹੁੰਚ ਗਏ। ਉਪਰੰਤ ਆਪ ਜੀ ਨੇ ਆਪਣੇ ਪਵਿੱਤ੍ਰ ਮੁੱਖ 'ਚੋਂ ਨਿਰਬਾਣ ਕੀਰਤਨ ਉਪਦੇਸ਼ ਦੀ ਵਰਖਾ ਐਸੇ ਆਰੰਭ ਕੀਤੀ:

*ਧਾਰਨਾ:-*

*ਹਉ ਤੁਮਰੀ ਕਰਉ ਨਿੱਤ ਆਸ ਪ੍ਰਭੂ ਮੋਹਿ ਕਬਿ ਗਲਿ ਲਾਵਹੁਗੇ ...੨*

*ਅੰਤਰਾ:-*

*ਕਬਿ ਗਲਿ ਲਾਵਹੁਗੇ ਪ੍ਰਭੂ ਮੋਹਿ ਕਬਿ ਗਲਿ ਲਾਵਹੁਗੇ ...੨*

ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਗੇ ॥
ਹਉ ਤੁਮਰੀ ਕਰਉ ਨਿਤ ਆਸ ਪ੍ਰਭ ਮੋਹਿ ਕਬ ਗਲਿ ਲਾਵਹਿਗੇ ॥੧॥ ਰਹਾਉ ॥
ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ ॥
ਸੁਤੁ ਖਿਨੁ ਖਿਨੁ ਭੂਲਿ ਬਿਗਾਰਿ ਜਗਤ ਪਿਤ ਭਾਵਹਿਗੇ ॥੧॥
ਜੋ ਹਰਿ ਸੁਆਮੀ ਤੁਮ ਦੇਹੁ ਸੋਈ ਹਮ ਪਾਵਹਗੇ ॥
ਮੋਹਿ ਦੂਜੀ ਨਾਹੀ ਠਉਰ ਜਿਸੁ ਪਹਿ ਹਮ ਜਾਵਹਗੇ ॥੨॥
ਜੋ ਹਰਿ ਭਾਵਹਿ ਭਗਤ ਤਿਨਾ ਹਰਿ ਭਾਵਹਿਗੇ ॥
ਜੋਤੀ ਜੋਤਿ ਮਿਲਾਇ ਜੋਤਿ ਰਲਿ ਜਾਵਹਗੇ ॥੩॥
ਹਰਿ ਆਪੇ ਹੋਇ ਕ੍ਰਿਪਾਲੁ ਆਪਿ ਲਿਵ ਲਾਵਹਿਗੇ ॥
ਜਨੁ ਨਾਨਕੁ ਸਰਨਿ ਦੁਆਰਿ ਹਰਿ ਲਾਜ ਰਖਾਵਹਿਗੇ ॥੪॥੬॥[1]

ਸਾਧਸੰਗਤ! ਆਪਣੇ ਖ਼ਿਆਲਾਂ ਨੂੰ ਬਾਹਰ ਮੁਖਤਾ ਤੋਂ ਰੋਕ ਕੇ ਅੰਤਰ ਮੁੱਖ ਕਰੋ। ਪੂਰਾ ਧਿਆਨ, ਪੂਰਾ ਖ਼ਿਆਲ ਸ਼ਬਦ ਵਿੱਚ ਲੱਗੇ ਔਰ ਵੀਚਾਰ ਵਿੱਚ ਲੱਗੇ। ਸ਼ਬਦ ਦਾ ਆਨੰਦ ਤਦ ਹੀ ਆਉਂਦਾ ਹੈ, ਜੇ ਸ਼ਬਦ ਵਿੱਚ ਮਨ ਪੂਰਾ ਲਿਵਲੀਨ ਹੋਵੇ। ਵੀਚਾਰ ਦੀ ਸਮਝ ਤਦ ਪੈਂਦੀ ਹੈ, ਜੇ ਖ਼ਿਆਲ ਪੂਰਾ ਵੀਚਾਰ ਦੇ ਸਨਮੁਖ ਹੋਵੇ। ਬਿਰਤੀ: ਚਿੱਤ ਬਿਰਤੀ ਦਾ ਮੱਖੀ ਵਾਲਾ ਸੁਭਾਵ ਹੈ। ਮੱਖੀ ਉਡਦੀ ਫਿਰਦੀ ਹੈ, ਕਦੇ ਔਹ ਪਦਾਰਥ ਤੇ ਜਾ ਬੈਠਦੀ ਹੈ; ਕਦੇ ਔਹ ਚੀਜ਼ ਤੇ ਜਾ ਬਹਿੰਦੀ ਹੈ। ਇਸੀ ਤਰ੍ਹਾਂ ਫਿਰਦਿਆਂ ਫਿਰਦਿਆਂ ਜਿਸ ਵਕਤ ਉਹ ਲਾਟ ਤੇ ਜਾ ਬਹਿੰਦੀ ਹੈ 'ਢਿੱਲਾ ਗੁੜ' ਉਸ ਦੇ ਖੰਭਾਂ ਨੂੰ ਲਾਟ ਚਿੰਬੜ ਜਾਂਦੀ ਹੈ। ਮੱਖੀ ਦੀਆਂ ਉਡਾਰੀਆਂ ਖ਼ਤਮ ਹੋ ਜਾਦੀਆਂ ਹਨ। ਇਸੀ ਤਰ੍ਹਾਂ ਸੁਰਤੀ ਰੂਪੀ ਮੱਖੀ ਹੈ। ਜਿਤਨੀ ਦੇਰ ਤੱਕ ਸ਼ਬਦ ਦੇ ਵਿੱਚ ਲਿਵਲੀਨ ਨਾ ਹੋਵੇ, ਇਸ ਦੀਆਂ ਉਡਾਰੀਆਂ ਬਣੀਆਂ ਹੀ ਰਹਿੰਦੀਆਂ ਹਨ। ਜਦੋਂ ਸ਼ਬਦ ਵਿੱਚ ਲੀਵਲੀਨ ਹੋ ਜਾਏ, ਇਸ ਦੀਆਂ ਉਡਾਰੀਆਂ ਉਸੀ ਤਰ੍ਹਾਂ ਖ਼ਤਮ ਹੋ ਜਾਂਦੀਆਂ ਹਨ, ਜਿਵੇਂ ਮੱਖੀ ਦੀਆ ਉਡਾਰੀਆਂ ਉਹਦੇ ਖੰਭਾਂ ਨੂੰ ਲਾਟ ਚਿੰਬੜਿਆਂ ਹੀ ਖ਼ਤਮ ਜਾਂਦੀਆਂ ਹਨ। ਤਾਂ ਤੇ ਖ਼ਿਆਲ ਦੀ ਇਕਾਗਰਤਾ ਲਾਜ਼ਮੀ ਹੈ।

---

[1] (ਕਲਿਆਨ ਮਹਲਾ ੪ - ੧੩੨੧)

ਵਾਹਿਗੁਰੂ ਅੰਤਰਯਾਮੀ ਕਹਿੰਦਾ ਹੈ, 'ਐ ਜੀਵ! ਤੂੰ ਮੇਰੀ ਸ਼ਰਨ ਗਿਰ। ਮੈਂ ਤੈਨੂੰ ਸਾਰੇ ਦੁੱਖਾਂ ਪਾਪਾਂ ਤੋਂ ਬਚਾ ਲਵਾਂਗਾ।' ਜੋ ਜੋ ਸ਼ਰਨ ਗਿਰੇ, ਉਨ੍ਹਾਂ ਦੀ ਰਖਸ਼ਾ ਹੋਈ। ਸ਼ਰਨ ਗਿਰਨਾ ਸਿਖਣਾ ਹੈ; ਸ਼ਰਨ ਗਿਰਨਾ ਆਉਂਦਾ ਨਹੀਂ। ਜੇ ਸ਼ਰਨ ਗਿਰ ਜਾਏ; ਤਾਂ ਵਾਹਿਗੁਰੂ ਸ਼ਰਨ ਪਿਆਂ ਦੀ ਜ਼ਰੂਰ ਹੀ ਲੱਜਿਆ ਰੱਖਦਾ ਹੈ। ਗਨਕਾ ਦਾ ਪ੍ਰਸੰਗ

ਸਾਹਿਬ ਗੁਰੂ ਤੇਗ ਬਹਾਦਰ ਨੌਵੇਂ ਪਾਤਸ਼ਾਹ ਇੱਕ ਸ਼ਬਦ ਉਚਾਰਨ ਕਰਕੇ ਦੱਸਦੇ ਹਨ, ਜਿਸ ਦੇ ਵਿੱਚ ਕੁਛ ਮਿਸਾਲਾਂ ਦਿੰਦੇ ਹਨ, ਵਾਹਿਗੁਰੂ ਦੀ ਸ਼ਰਨ ਗਿਰ ਕੇ ਔਹ-ਔਹ ਦੁੱਖਾਂ ਤੋਂ ਬਰੀ ਹੋਏ ਇਉਂ ਫੁਰਮਾਉਂਦੇ ਹਨ।

ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥
ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥੧॥ ਰਹਾਉ ॥
ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥
ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥੧॥
ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ ॥
ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥੨॥
ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥
ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥੩॥੪॥[1]

ਸਾਰਿਆਂ ਤੋਂ ਪਹਿਲਾ ਗਨਕਾ ਦਾ ਪ੍ਰਸੰਗ ਰੱਖਦੇ ਹਨ। ਗਨਕਾ:

ਗਨਕਾ ਪਾਪਨ ਹੋਇਕੈ ਪਾਪਾਂ ਦਾ ਗਲ ਹਾਰ ਪਰੋਤਾ ॥[2]

*ਧਾਰਨਾ:-*

*ਪਾਪਾਂ ਦਾ ਹਾਰ ਪਰੋਤਾ ਗਨਕਾ ਪਾਪਣ ਨੇ* ...੨

ਗਨਕਾ ਪਾਪਨ ਹੋਇਕੈ ਪਾਪਾਂ ਦਾ ਗਲ ਹਾਰ ਪਰੋਤਾ ॥
ਮਹਾਂ ਪੁਰਖ ਅਚਾਣਚਕ ਗਣਕਾ ਵਾੜੇ ਆਇ ਖਲੋਤਾ ॥
ਦੁਰਮਤਿ ਦੇਖ ਦਇਆਲ ਹੋਇ ਹਥਹੁੰ ਉਸਨੋਂ ਦਿਤੋਸੁ ਤੋਤਾ ॥

ਗਨਕਾ ਦੇ ਚਿੱਤ ਵਿੱਚ ਇਹ ਖ਼ਿਆਲ ਉੱਠ ਕੇ ਉਸ ਦੇ ਮਨ ਨੂੰ ਬਿਹਬਲ ਕਰਦਾ ਹੀ ਰਹਿੰਦਾ।, 'ਮਨਾ! ਮਾਨੁਖ ਸ਼ਰੀਰ ਵਾਹਿਗੁਰੂ ਦੇ ਭਜਨ ਕਰਨ ਵਾਸਤੇ ਮਿਲਿਆ। ਇਸ ਨੂੰ ਦੁਨੀਆਂ ਦੇ ਵਿੱਚ ਵੈਸੇ ਬਰਬਾਦ ਕਰ ਦੇਣਾ ਇਸ ਦੇ ਨਾਲ ਕਿਤਨੀ ਬੇਇਨਸਾਫ਼ੀ ਹੈ। ਜਿਵੇਂ ਬੜਾ ਬੇ-ਕੀਮਤੀ ਲਾਲ ਖੋਤੇ ਦੇ ਗਲ ਪਾਇਆਂ ਉਸ ਦੀ ਕੋਈ ਕਦਰ ਨਹੀਂ। ਇਸੀ ਤਰ੍ਹਾਂ ਮਾਨੁੱਖ ਸਰੀਰ ਦੀ ਨਿਕਦਰੀ ਹੈ ਅਗਰ ਇਸ ਨੂੰ ਵਾਹਿਗੁਰੂ ਦੇ ਭਜਨ ਵਿੱਚ ਨਾ ਲਗਾਇਆ ਜਾਵੇ।' ਇਉਂ ਇਹੋ ਜਿਹੇ ਖ਼ਿਆਲਾਤ ਆ ਕੇ ਉਸ ਦੇ ਚਿੱਤ ਨੂੰ ਬਿਹਬਲ ਕਰ ਦਿੰਦੇ ਹੁੰਦੇ। ਪਰ ਜਿਤਨੀ ਦੇਰ ਤੱਕ ਮੱਦਦ ਨਾ ਮਿਲੇ। ਜਿੱਲ੍ਹਣ ਵਿੱਚੋਂ ਕੈਸੇ ਨਿਕਲਿਆਂ ਜਾ ਸਕਦਾ ਸੀ। ਕੋਈ ਵੱਡੇ ਭਾਗ ਜਾਗਦੇ ਹਨ:

ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥੨॥[1]

---

[1] (ਸੋਰਠਿ ਮਹਲਾ ੯ - ੬੩੨)

[2] (ਵਾਰਾਂ ਭਾਈ ਗੁਰਦਾਸ ਜੀ ਵਾਰ ੧੦ ਪਉੜੀ ੨੧)

ਪਹਿਲੇ ਤਾਂ ਮਾਨੁਖ ਦੇਹ ਨਹੀਂ ਮਿਲਦੀ ਸਾਧਸੰਗਤ! ਲੱਖ ਚੌਰਾਸੀਹ ਜੋਨ ਵਿੱਚੋਂ ਮਸਾਂ ਮਸਾਂ ਮਨੁਖਾ ਦੇਹ ਮਿਲਦੀ ਹੈ। ਫਿਰ ਮਨੁਖਾ ਦੇਹ ਮਿਲ ਜਾਏ, ਇਸ ਦੇ ਚਿੱਤ ਵਿੱਚ ਸ਼ੌਕ ਨਹੀਂ ਜਾਗਦਾ ਭਜਨ ਕਰਨ ਦਾ। ਭਲਾ ਜੇ ਸ਼ੌਕ ਵੀ ਜਾਗ ਪਏ ਪੂਰਨ ਪੁਰਖਾਂ ਦਾ ਮਿਲਾਪ ਬੜਾ ਔਖਾ ਹੈ। ਸਤਿਸੰਗ ਦਾ ਮਿਲਾਪ ਬੜਾ ਮੁਸ਼ਕਲ ਹੈ। ਤਿੰਨੇ ਗੱਲਾਂ ਮਿਲ ਜਾਣ। ਮਾਨੁਖ ਸਰੀਰ ਮਿਲ ਜਾਏ, ਪਰਮ ਪਦਵੀ ਦੀ ਇੱਛਾ ਪੈਦਾ ਹੋ ਜਾਏ. ਯਾਨਿ ਪ੍ਰਭੂ ਪ੍ਰਾਪਤ ਦੀ ਭਜਨ ਦੀ ਇੱਛਾ ਪੈਦਾ ਹੋ ਜਾਏ ਔਰ ਪੂਰਨ ਪੁਰਖ ਦਾ ਮਿਲਾਪ ਹੋ ਜਾਏ; ਫਿਰ ਇਸਦਾ ਜਨਮ ਸਫ਼ਲਾ ਹੈ। ਮਾਨੁਖ ਤਨ ਧਾਰਿਆ ਲੇਖੇ ਲੱਗ ਜਾਂਦਾ ਹੈ। ਸੋ ਇਸੀ ਤਰ੍ਹਾਂ ਇਹੋ ਜਿਹੇ ਖ਼ਿਆਲਾਤ ਉਸ ਦੇ ਚਿੱਤ ਵਿੱਚ ਆ ਕੇ ਬਿਹਬਲ ਜ਼ਰੂਰ ਕਰਦੇ ਪਰ ਕੁਛ ਪੇਸ਼ ਨਹੀਂ ਸੀ ਜਾਂਦੀ। ਸੋ ਇਸੀ ਤਰ੍ਹਾਂ ਸਮਾਂ ਗ਼ੁਜ਼ਰਦਾ ਚਲਾ ਗਿਆ

ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥

ਜਦੋਂ ਪ੍ਰਭੂ ਮਿਲਣ ਦੀ ਪ੍ਰੀਤ ਚਿੱਤ ਵਿੱਚ ਜਾਗਦੀ ਹੈ ਪੂਰਬਲੇ ਭਾਗਾਂ ਕਰਕੇ ਫਿਰ ਇਸ ਨੂੰ ਪੂਰਨ ਪੁਰਖ ਦਾ ਮਿਲਾਪ ਹੁੰਦਾ ਹੈ। ਉੱਥੋਂ ਰਸਤਾ ਮਿਲਦਾ ਹੈ; ਸਹੀ ਸਹੀ ਰਸਤਾ ਮਿਲਦਾ ਹੈ। ਕਮਾਈ ਕਰਕੇ ਜਨਮ ਸਫ਼ਲਾ ਹੁੰਦਾ ਹੈ। ਸੋ ਇਉਂ, ਇਸੀ ਤਰ੍ਹਾਂ ਅੱਜ ਗਨਕਾ ਨੂੰ ਮਹਾਂਪੁਰਖ ਦਾ ਮਿਲਾਪ: ਸੁਤੇ ਉੱਧਰ ਆ ਨਿੱਕਲੇ। ਇਸ ਨੇ ਆਪਣਾ ਉਹ ਖ਼ਿਆਲ, ਉਹ ਦਾਸਤਾਨ; ਜਿਹੜੇ ਚਿੱਤ ਵਿੱਚ ਇਹੋ ਜਿਹੇ ਪੈਦਾ ਹੋ ਕੇ ਮਨ ਨੂੰ ਬਿਹਬਲ ਕਰਦੇ ਸਨ; ਉੱਥੇ ਵੀ ਜ਼ਾਹਰ ਕੀਤੇ। ਮਹਾਂਪੁਰਖਾਂ ਦੇ ਚਿੱਤ ਵਿੱਚ ਹੈਰਾਨੀ ਹੋਈ, 'ਅਸਚਰਜ ਬਾਤ ਹੈ! ਕਿਹੋ ਜਿਹੇ ਥਾ ਜਨਮ ਔਰ ਇਹੋ ਜਿਹੇ ਖ਼ਿਆਲਾਤ! ਪ੍ਰਤੀਤ ਹੁੰਦਾ ਹੈ ਪਿਛਲੇ ਜਨਮ ਦਾ ਭਗਤੀ ਦਾ ਬੀਜ ਇਸਦੇ ਹਿਰਦੇ ਰੂਪੀ ਧਰਤੀ ਵਿੱਚ ਪਿਆ ਹੋਇਆ ਹੈ, ਉਹ ਉੱਗਣ ਦੀ ਕੋਸ਼ਿਸ਼ ਕਰਦਾ ਹੈ।'

ਸੋ ਇਸੀ ਤਰ੍ਹਾਂ ਉਨ੍ਹਾਂ ਨੇ ਉਹਦੇ ਚਿੱਤ ਦੀ ਜਗਿਆਸਾ ਦੇਖ ਕੇ, ਸ਼ੌਕ ਦੇਖ ਕੇ, ਲਗਨ ਦੇਖ ਕੇ ਪੱਕਾ ਕੀਤਾ, "ਅਗਰ ਤੇਰੇ ਚਿੱਤ ਵਿੱਚ ਸੱਚਮੁੱਚ ਹੀ ਜਨਮ ਨੂੰ ਸਫ਼ਲਾ ਕਰਨਾ ਦਾ ਸ਼ੌਕ ਹੈ ਯਮਾਂ ਤੋਂ ਡਰ ਹੈ; ਨਰਕਾਂ ਦਾ ਡਰ ਹੈ; ਤੇਰੇ ਵਾਸਤੇ ਵੀ ਰਸਤਾ ਹੈ।" ਉਸ ਨੇ ਕਿਹਾ, "ਜ਼ਰੂਰ ਮੈਨੂੰ ਯਮਾਂ ਤੋਂ ਡਰ ਲੱਗਦਾ ਹੈ, ਨਰਕਾਂ ਤੋਂ ਡਰ ਲੱਗਦਾ ਹੈ।" ਭਗਤੀ ਭੈ ਨਾਲ ਜਾਂ ਪ੍ਰੇਮ ਨਾਲ ਹੋਇਆ ਕਰਦੀ ਹੈ। ਪਹਿਲਾ ਦਰਜਾ ਭੈ ਹੈ, ਡਰ ਹੈ; ਨਰਕਾਂ, ਯਮਾਂ, ਚੌਰਾਸੀ ਆਦਿ ਦਾ। ਉਸ ਤੋਂ ਬਾਅਦ ਪ੍ਰੇਮ ਦੀ ਅਵਸਥਾ ਹੈ। ਜਦੋਂ ਪ੍ਰੇਮ ਲੱਗ ਗਿਆ, ਫੇਰ ਤਾਂ ਕੋਈ ਤੋੜ ਹੀ ਨਹੀਂ ਸਕਦਾ। ਸੋ, ਇਉਂ ਕਰਕੇ ਪਹਿਲੇ ਭੈ ਹੁੰਦਾ ਹੈ, ਪਿੱਛੋਂ ਪ੍ਰੇਮ ਉਪਜਦਾ ਹੈ। ਸੋ ਇਉਂ, ਉਸਦੀ ਇਹ ਅਵਸਥਾ ਦੇਖ ਕੇ ਉਨ੍ਹਾਂ ਮਹਾਂਪੁਰਖਾਂ ਕਿਹਾ, "ਹੁਣ ਜੋ ਕੁਛ ਤੈਨੂੰ ਹਦਾਇਤਾਂ ਦਿੱਤੀਆਂ ਜਾਣਗੀਆਂ, ਜੋ ਤੈਨੂੰ ਕੁਛ ਦੱਸਿਆ ਜਾਏਗਾ; ਉਸਦੇ ਮੁਤਾਬਕ ਆਪਣੀ ਜ਼ਿੰਦਗੀ ਢਾਲਣੀ ਹੋਵੇਗੀ। ਅਗਰ ਐਸਾ ਕਰੇਂਗੀ; ਯਮਾਂ ਦਾ, ਨਰਕਾਂ, ਚੌਰਾਸੀ ਆਦਿ ਦਾ ਸਭ ਦਾ ਭੈਅ ਦੂਰ ਹੋ ਜਾਵੇਗਾ।"

ਸੋ, ਇਸ ਵਾਸਤੇ ਇਹ ਸ਼ਰਤ ਹੈ ਬੀਮਾਰ ਦੇ ਵਾਸਤੇ। ਬੀਮਾਰ ਆਦਮੀ ਡਾਕਟਰ ਨੂੰ ਆਪਣੀ ਮਰਜ਼ ਬੀਮਾਰੀ ਦਿਖਾਉਦਾ ਹੈ; ਤੰਦਰੁਸਤ ਹੋਣ ਦੀ ਪੂਰੀ ਇੱਛਾ ਹੈ। ਡਾਕਟਰ ਉਸਦੇ ਵਾਸਤੇ ਦਵਾਈ ਸੀਲੈੱਕਟ (Select) ਕਰਦਾ ਹੈ ਔਰ ਪ੍ਰਹੇਜ਼, ਬਦ-ਪ੍ਰਹੇਜ਼ੀ ਦਾ ਜ਼ਿਕਰ ਕਰਦਾ ਹੈ। ਪ੍ਰਹੇਜ਼ ਰੱਖਣ ਵਾਸਤੇ ਉਸਨੂੰ ਪ੍ਰੇਰਦਾ ਹੈ। ਔਰ ਦਵਾਈ ਖਾਣ ਦਾ ਢੰਗ, ਜੁਗਤੀ, ਤਰੀਕਾ ਦੱਸਦਾ ਹੈ। ਜਦੋਂ ਪੂਰੀ ਵਿਧੀ ਅਨੁਸਾਰ ਦਵਾਈ ਖਾਂਦਾ ਹੈ ਮਰੀਜ਼; ਬਦ-ਪ੍ਰਹੇਜ਼ੀ ਦਾ ਪ੍ਰੀਤਿਆਗ ਰੱਖਦਾ ਹੈ, ਪ੍ਰਹੇਜ਼ ਪੂਰਾ ਪੂਰਾ ਰੱਖਦਾ ਹੈ; ਹੌਲੀ-

---

[੧] (ਗਉੜੀ ਮਹਲਾ ੫ - ੨੦੪)

ਹੌਲੀ ਬੀਮਾਰੀ ਹਟਦੀ-ਹਟਦੀ ਇੱਕ ਦਿਨ ਪੂਰੀ ਸ਼ਫ਼ਾ ਪ੍ਰਾਪਤ ਹੋ ਜਾਂਦੀ ਹੈ। ਪੂਰੀ ਅਰੋਗਤਾ ਹਾਸਲ ਹੋ ਜਾਂਦੀ ਹੈ। ਇਸੀ ਤਰ੍ਹਾਂ ਹੀ ਇਹ ਮਾਨਸਕ ਰੋਗੀ ਦੀ ਹਾਲਤ ਹੈ।

ਸੋ, ਜਦੋਂ ਗਨਕਾ ਨੇ ਆਪਣੀ ਇਹੋ ਜਿਹੀ ਉਤਕੰਠਾ ਜ਼ਾਹਰ ਕੀਤੀ। ਮਹਾਂਪੁਰਖਾਂ ਨੇ ਸੋਚਿਆ ਬਈ ਤੋਤੇ ਦੇ ਬਹਾਨੇ ਇਸ ਦਾ ਭਲਾ ਹੋਣਾ ਚਾਹੀਦਾ ਹੈ। ਕਿਉਂਕਿ ਪਹਿਲੇ ਪਹਿਲ ਜਿਤਨੀ ਦੇਰ ਤੱਕ ਪੁਰਾਣੇ ਸੁਭਾਵ, ਪੁਰਾਣੀਆਂ ਆਦਤਾਂ, ਪੁਰਾਣੇ ਖ਼ਿਆਲਾਤ, ਇਸਦੇ ਅੰਦਰ ਘਰ ਕਰੀਂ ਬੈਠੇ ਹਨ; ਸੋ ਉਹ ਇਸਦੇ ਜੀਵਨ ਨੂੰ ਖ਼ਰਾਬ ਕਰ ਰਹੇ ਹੁੰਦੇ ਹਨ; ਉਨ੍ਹਾਂ ਨੂੰ ਆਹਿਸਤਾ ਆਹਿਸਤਾ ਪਹਿਲਾਂ ਜੁਗਤੀ ਨਾਲ ਬਦਲਿਆ ਜਾਂਦਾ ਹੈ, ਫਿਰ ਸਿਮਰਨ ਭਾਵੇਂ ਅੰਦਰ ਹੁੰਦਾ ਹੈ; ਉਸਦੀ ਪ੍ਰਾਪਤੀ ਸਹਿਜੇ ਹੀ ਹੋ ਜਾਂਦੀ ਹੈ। ਇਉਂ

ਮਹਾਂ ਪੁਰਖ ਅਚਾਣਚਕ ਗਣਕਾ ਵਾੜੇ ਆਇ ਖਲੋਤਾ ॥
ਦੁਰਮਤਿ ਦੇਖ ਦਇਆਲ ਹੋਇ ਹਥਹੁੰ ਉਸਨੋਂ ਦਿਤੋਸੁ ਤੋਤਾ ॥[1]

*ਧਾਰਨਾ:-*

*ਹੱਥੋਂ ਦੇ ਸੰਤਾ ਨੇ ਤੋਤਾ, ਗਨਕਾ ਪਾਪਣ ਤਾਰੀ ਐ* ...੨

*ਅੰਤਰਾ:-*

*ਪਾਪਣ ਤਾਰੀ ਐ, ਗਨਕਾ ਪਾਪਣ ਤਾਰੀ ਐ* ...੨

ਦੁਰਮਤਿ ਦੇਖ ਦਇਆਲ ਹੋਇ ਹਥਹੁੰ ਉਸਨੋਂ ਦਿਤੋਸੁ ਤੋਤਾ ॥

ਦੁਰਮਤਿ: ਦੁਰਮਤਿ ਨਾ ਹੈ ਖੋਟੀ ਮੱਤ ਦਾ। ਇਸਦੇ ਅੰਦਰ ਇੱਕ ਇਹੋ ਜਿਹੀ ਮੱਤ ਹੈ ਜਿਹੜੀ ਬੁਰੇ ਕੰਮ ਕਰਵਾਉਂਦੀ ਹੈ। ਇੱਕ ਇਹੋ ਜਿਹੀ ਮੱਤ ਹੈ, ਜਿਹੜੀ ਚੰਗੇ ਕੰਮ ਕਰਵਾਉਂਦੀ ਹੈ। ਦੁਰਮਤ ਖੋਟੇ ਕੰਮ ਕਰਵਾਉਂਦੀ ਹੈ ਜੇ ਪ੍ਰਧਾਨ ਹੋਵੇ ਤਾਂ। ਗੁਰਮਤਿ ਜਾਂ ਸੁਮਤਿ, ਉਹ ਚੰਗੇ ਕੰਮ ਕਰਵਾਉਂਦੀ ਹੈ। ਸਤਿਸੰਗਤ ਕਰਦਿਆਂ, ਇਸ ਮਾਰਗ ਤੇ ਚਲਦਿਆਂ ਚਲਦਿਆਂ ਗੁਰਮਤਿ ਜਾਂ ਸੁਮੱਤ ਪ੍ਰਾਪਤ ਹੁੰਦੀ ਹੈ। ਉਹ ਪ੍ਰਬਲ ਹੁੰਦੀ ਹੈ। ਦੁਰਮੱਤ ਨੂੰ ਦਬਾ ਲੈਂਦੀ ਹੈ। ਝਗੜਾ ਹੋ ਰਿਹਾ ਹੈ ਅੰਦਰ। ਸੋ ਜਿਸ ਵਕਤ ਗੁਰਮੱਤ ਯਾ ਸੁਮੱਤ ਪ੍ਰਬਲ ਹੋਈ, ਦੁਰਮੱਤ ਨੂੰ ਦਬਾ ਲਿਆ; ਯਾਨਿ ਇਨਸਾਨ ਤੋਂ ਫਿਰ ਬੁਰਾਈ ਹੁੰਦੀ ਨਹੀਂ। ਸੋ ਇਉਂ, ਇਸੀ ਤਰ੍ਹਾਂ ਉਸਦੀ ਖੋਟੀ ਮੱਤ ਦੇਖ ਕੇ, ਉਹਦੇ ਭਲੇ ਵਾਸਤੇ ਉਹ ਪਿੰਜਰਾ, ਜਿਸਦੇ ਵਿੱਚ ਤੋਤਾ; ਜੋ ਕਿ ਰਾਮ ਰਾਮ ਪੜ੍ਹਿਆ ਸੀ; ਉਸਦੇ ਬਹਾਨੇ ਇਸਦੇ ਭਲੇ ਦਾ ਵੀਚਾਰ ਕੀਤਾ।

ਸਾਧਸੰਗਤ! ਭਜਨ ਕਰਨ ਦੇ ਬਹੁਤ ਸਾਰੇ ਤਰੀਕੇ ਹਨ, ਬਹੁਤ ਸਾਰੀਆਂ ਜੁਗਤੀਆਂ ਹਨ, ਬਹੁਤ ਸਾਰੇ ਢੰਗ ਹਨ। ਅਧਿਕਾਰ ਦੇ ਮੁਤਾਬਕ ਜੁਗਤੀ ਸਮਝ ਆਇਆ ਕਰਦੀ ਹੈ, ਉਸਦੇ ਮੁਤਾਬਕ ਚੱਲਿਆ ਜਾ ਸਕਦਾ ਹੈ। ਸੋ, ਇਸ ਕਰਕੇ ਪਹਿਲੇ ਪਹਿਲ ਆਦਿ ਅਵਸਥਾ ਦੇ ਵਿੱਚ ਜਦ ਕਿ ਨਵਾਂ ਨਵਾਂ ਅੱਲੜ੍ਹ ਜਗਿਆਸੂ ਲੱਗਦਾ ਹੈ, ਉਸਨੂੰ ਸਤਿਪੁਰਸ਼ ਉਸ ਦੇ ਮਨ ਨੂੰ ਸ਼ੁੱਧ ਕਰਨ ਦੇ ਵਾਸਤੇ; ਪਹਿਲੇ ਕਿਸੇ ਗਿਣਤੀ ਵਿੱਚ ਜਾਂ ਕਿਸੇ ਹੋਰ ਬਹਾਨੇ ਮਨ ਸ਼ੁੱਧ ਕਰਨ ਦਾ ਉਪਾਅ ਦੱਸਦੇ ਹਨ। ਜਦੋਂ ਹੌਲੀ ਹੌਲੀ ਸੁਭਾਅ ਬਣ ਜਾਦਾ ਹੈ ਫਿਰ ਅੰਤਰੀਵ ਜਿਹੜੀਆਂ ਅਭਿਆਸ ਦੀਆਂ ਜਿਹੜੀਆਂ ਜੁਗਤੀਆਂ ਉਕਤੀਆਂ ਹਨ; ਉਨ੍ਹਾਂ ਵਿੱਚ ਪ੍ਰਵਿਰਤ ਕਰਦੇ ਹਨ। ਸੋ, ਇਸ ਗਨਕਾ ਨੂੰ ਉਨ੍ਹਾਂ ਤੋਤੇ ਦੇ ਬਹਾਨੇ ਉਸ ਦੇ ਮਨ ਨੂੰ ਸ਼ੁੱਧ ਕਰਨ ਦਾ ਵੀਚਾਰ ਸੋਚਿਆ। ਉਹ ਤੋਤਾ ਜੋ ਕਿ ਰਾਮ ਰਾਮ ਪੜ੍ਹਿਆ ਸੀ, ਉਸਨੂੰ ਕਿਹਾ, "ਦੇਖੋ! ਇਹ ਤੋਤਾ ਹੈ।" ਕੁਛ ਕੁ ਹਦਾਇਤਾ ਹੋਰ ਦੱਸੀਆਂ, ਕੁ-ਪਥ ਤੋਂ ਬਚਣਾ, ਪਥ ਰੱਖਣਾ, ਬੁਰਾਈ ਤੋਂ ਬਚਣਾ। ਜਿਤਨੇ ਵੀ ਨਸ਼ਿਧ ਕਰਮ

[1] (ਵਾਰਾਂ ਭਾਈ ਗੁਰਦਾਸ ਜੀ ਵਾਰ ੧੦ ਪਉੜੀ ੨੧)

ਸਨ, ਨਿੰਦਨੀਯ ਕਰਮ ਸਨ, ਉਨ੍ਹਾਂ ਤੋਂ ਰੋਕਣ ਦੀ ਇਮਾਨਯਤ ਕੀਤੀ ਔਰ ਚੰਗੇ ਕਰਮਾਂ ਵਿੱਚ ਪ੍ਰਵਿਰਤੀ ਦੇ ਵਾਸਤੇ ਉਪਦੇਸ਼ ਕੀਤਾ। ਔਰ ਇਹ ਕਿਹਾ, "ਸਵੇਰੇ ਅੰਮ੍ਰਿਤ ਵੇਲੇ ਉੱਠ ਸੌਚ, ਦਾਤਣ, ਇਸ਼ਨਾਨ ਕਰਕੇ ਅੱਛੀ ਤਰ੍ਹਾਂ ਸਰੀਰ ਦੀ ਸ਼ੁੱਧੀ ਕਰਕੇਂ; ਆਲਸ ਨੂੰ ਦੂਰ ਕਰਕੇ; ਐਸ ਤੋਤੇ ਤੋਂ ਦਿਨ ਚੜ੍ਹਦੇ ਤੱਕ 'ਰਾਮ ਰਾਮ' ਕਹਾਇਆ ਕਰ। ਇਉਂ ਕਹਿੰਦੇ ਸੁਣਦੇ ਤੇਰੇ ਜਿਹੜੇ ਐਹ ਜਨਮ ਦੇ ਜਾਂ ਪਿਛਲੇ ਜਨਮ ਦੇ ਪਾਤਕ ਪਾਪ ਹੋਣਗੇ, ਸਾਰੇ ਝੜ ਜਾਣਗੇ। ਜਿਵੇਂ ਕੱਪੜੇ ਨੂੰ ਸਾਬਣ ਲਾਉਦਿਆਂ ਲਾਉਦਿਆਂ ਸਾਰੀ ਮੈਲ ਨਿੱਕਲ ਜਾਂਦੀ ਹੈ, ਇਸੀ ਤਰ੍ਹਾਂ ਹੀ ਮਨ ਨੂੰ ਸ਼ੁੱਧ ਕਰਨ ਵਾਸਤੇ ਨਾਮ ਰੂਪੀ ਸਾਬਣ ਹੀ ਦੱਸਿਆ ਹੈ।"

ਗੁਰੂ ਨਾਨਕ ਦੇਵ ਮਹਾਰਾਜ ਜੀ ਦੀ ਸਿੱਧਾਂ ਨਾਲ ਕਈ ਦਫ਼ਾ ਕਈ ਥਾਵਾਂ ਤੇ ਚਰਚਾ ਹੋਈ। ਗੁਰੂ ਨਾਨਕ ਦੇਵ ਜੀ ਦਾ ਮਾਰਗ, ਭਗਤੀ ਮਾਰਗ; ਤੇ ਉਨ੍ਹਾਂ ਦਾ ਮਾਰਗ, ਪ੍ਰਾਣਾਯਾਮ ਸੀ। ਗੁਰੂ ਬਾਬੇ ਨੇ ਕਿਹਾ, "ਐਹ ਜ਼ਮਾਨਾ ਪ੍ਰਾਣਾਯਾਮ ਦਾ ਨਹੀਂ। ਲੋਗਾਂ ਦੇ ਇਤਨੇ ਤਕੜੇ ਦਿਮਾਗ਼ ਨਹੀਂ, ਇਤਨੇ ਤਕੜੇ ਸਰੀਰ ਨਹੀਂ, ਪ੍ਰਾਣਾਯਾਮ ਦੀਆਂ ਝਾਲਾਂ ਝੱਲਣ ਦੇ ਯੋਗ ਨਹੀਂ। ਆਹ ਸਮਾਂ ਹੈ, ਸਿਮਰਨ ਭਗਤੀ ਮਾਰਗ ਦਾ। ਸੋ, ਇਸ ਕਰਕੇ ਅਸੀਂ ਭਗਤੀ ਵਿੱਚ ਲੋਗਾਂ ਨੂੰ ਪ੍ਰਵਿਰਤ ਕਰਨਾ ਹੈ।" ਸੋ, ਇਸ ਵਿਸ਼ੇ ਤੇ ਵਿਚਾਰ ਹੋਈ। ਉਨ੍ਹਾਂ ਪੁੱਛਿਆ ਗੱਲਾਂ ਬਾਤਾਂ ਦੇ ਦੌਰਾਨ ਵਿੱਚ, "ਗੁਰੂ ਨਾਨਕ ਜੀ! ਇਉਂ ਦੱਸੋ, ਮਨ ਨੂੰ ਸ਼ੁੱਧ ਕੀਤੇ ਬਿਨਾਂ ਪ੍ਰਭੂ ਦਾ ਦੀਦਾਰ ਨਹੀਂ ਹੁੰਦਾ। ਤੇ ਉਸਦੇ ਸ਼ੁੱਧ ਕਰਨ ਦਾ ਕੀ ਉਪਰਾਲਾ ਹੈ? ਤੁਹਾਡੇ ਮਤ ਵਿੱਚ ਕੀ ਯਤਨ ਹੈ?" ਗੁਰੂ ਜੀ ਨੇ ਉਸਦਾ ਜਵਾਬ ਇਉਂ ਦਿੱਤਾ, ਪੜ੍ਹੋ ਸਾਰੇ:

*ਧਾਰਨਾ:-*

*ਤੇਰੀ ਮੱਤ ਪਾਪਾਂ ਦੇ ਨਾਲ ਭਰ ਗਈ ਐ, ਨਾਮ ਜਪ ਕੇ ਧੋ ਲੈ ਗ਼ਾਫ਼ਲਾ!* ...੨

ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥[੧]

ਦ੍ਰਿਸ਼ਟਾਂਤ ਪ੍ਰਮਾਣ ਦੇ, ਕੇ ਮਿਸਾਲਾਂ ਦੇ ਕੇ ਸਮਝਾਉਦੇ ਹਨ

ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥

ਹੱਥਾ ਨੂੰ, ਪੈਰਾਂ ਨੂੰ, ਸਰੀਰ ਨੂੰ, ਮਿੱਟੀ ਘੱਟਾ ਲੱਗਿਆ ਹੋਵੇ

ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥

ਉਹਦੀ ਮਿੱਟੀ ਘੱਟਾ ਸਰੀਰ ਦੀ ਹੱਥਾਂ ਪੈਰਾਂ ਦੀ ਪਾਣੀ ਨਾਲ ਸਫਾ ਹੋ ਜਾਂਦੀ ਹੈ।

ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥

ਕੱਪੜੇ ਮੈਲੇ ਹੋਏ ਹੋਣ, ਮੈਲ ਕੁਚੈਲ ਲੱਗੀ ਹੋਵੇ; ਉਸ ਕੱਪੜਿਆਂ ਨੂੰ ਸਾਬਣ ਨਾਲ ਸਫ਼ਾ ਕਰ ਲਈਂਦਾ ਹੈ। ਉਨ੍ਹਾਂ ਦੀ ਮੈਲ ਕੁਚੈਲ ਦੂਰ ਕੀਤੀ ਜਾ ਸਕਦੀ ਹੈ। ਇਸੀ ਤਰ੍ਹਾਂ

ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥[੨]

ਮੱਤ ਜਿਹੜੀ ਹੈ ਪਾਪਾਂ ਨਾਲ ਮਲਨ ਹੋ ਚੁੱਕੀ ਹੈ। ਮਲਨ ਮੱਤ ਜਿਹੜੀ ਹੈ, ਮਲਨ ਕੰਮ ਕਰਵਾਉਂਦੀ ਹੈ; ਮਲਨ ਪਾਸੇ ਨੂੰ ਪ੍ਰੇਰਦੀ ਹੈ। ਸੋ, ਨਾਮ ਪ੍ਰਮੇਸ਼ਰ ਦਾ ਪ੍ਰੇਮ ਨਾਲ ਜਪਿਆਂ ਇਸ ਮੱਤ ਨੂੰ ਸ਼ੁੱਧ ਕੀਤਾ ਜਾ ਸਕਦਾ ਹੈ। ਇਸਦੀ ਮੈਲ ਦੂਰ ਕੀਤੀ ਜਾ ਸਕਦੀ ਹੈ। ਇਸਦਾ ਇਹੀ ਉਪਾਅ ਹੈ। ਜਦੋਂ ਮੱਤ ਸ਼ੁੱਧ ਹੋ ਗਈ, ਫਿਰ ਬੁਰੇ ਕੰਮਾਂ ਨੂੰ ਜੀਅ ਹੀ ਨਹੀਂ ਕਰਦਾ। ਫਿਰ ਖ਼ਿਆਲ ਹੀ ਨਹੀਂ ਉੱਠਦਾ, ਫੁਰਨੇ ਹੀ ਨਹੀਂ

---

[੧] (ਜਪੁ - ੪)

[੨] (ਜਪੁ - ੪)

ਉੱਠਦੇ। ਮਨ ਸਾਂਤ ਹੋ ਜਾਂਦਾ ਹੈ। ਪੂਰਨ ਤ੍ਰਿਪਤ ਰੂਪ ਹੋ ਜਾਂਦਾ ਹੈ। ਸੋ ਇਉਂ, ਇਹ ਗੁਰੂ ਬਾਬੇ ਨੇ ਦੱਸਿਆ।

ਉਸ ਗਨਕਾ ਨੂੰ ਹੁਣ ਸਤਿਪੁਰਸ਼ਾ ਨੇ ਸਵੇਰੇ ਉੱਠ ਇਸ਼ਨਾਨ ਆਦਿ ਕਰਕੇ, ਆਲਸ ਨੂੰ ਦੂਰ ਕਰਕੇ; ਦਿਨ ਚੜ੍ਹੇ ਤੱਕ ਤੋਤੇ ਤੋਂ ਰਾਮ ਰਾਮ ਕਹਾਉਣਾ ਤੇ ਆਪ ਕਹਿਣਾ; ਇਸ ਪਰਚੇ ਵਿੱਚ ਪੈਣ ਦੀ ਹਦਾਇਤ ਕੀਤੀ। ਸੋ, ਇਉਂ ਕਰਦਿਆਂ ਕਰਦਿਆਂ ਮਨ ਸ਼ੁੱਧ ਹੋ ਜਾਏਗਾ। ਅਗਲਾ ਢੰਗ, ਅਗਲੀ ਕੋਈ ਜੁਗਤੀ ਉਸਨੂੰ ਫਿਰ ਦੱਸੀ ਜਾਏਗੀ। ਐਸਾ ਵੀਚਾਰ ਕਰਕੇ ਉਨ੍ਹਾਂ ਨੇ ਉਹ ਤੋਤਾ, ਤੋਤੇ ਦਾ ਪਿੰਜਰਾ ਦੇ ਦਿੱਤਾ ਹੈ।

ਇਹ ਕਾਇਦਾ ਹੈ ਜਿਹੜਾ ਪੁਰਸ਼ ਕੋਈ ਸਤਿਪੁਰਸ਼ਾਂ ਦੇ ਬਚਨਾਂ 'ਤੇ ਪਹਿਰਾ ਦਿੰਦਾ ਹੈ ਉਸਦੀ ਹੀ ਕਲਿਆਣ ਹੁੰਦੀ ਹੈ।

ਇੱਕ ਦਫ਼ਾ ਗੁਰੂ ਅਰਜਨ ਦੇਵ ਮਹਾਰਾਜ ਬਹੁਤ ਸਾਰੇ ਸਿੱਖਾਂ ਦੇ ਸਮੇਤ ਰਾਮਦਾਸ ਸਰੋਵਰ ਦੇ ਕਿਨਾਰੇ ਬੈਠੇ ਹੋਏ ਹਨ। ਵਕਤ ਦੇ ਮੁਖੀ ਮੁਖੀ ਸਿੱਖ, ਬ੍ਰਹਮ ਗਿਆਨੀ ਸਿੱਖ; ਭਾਈ ਜੇਠਾ, ਪਿਰਾਣਾ, ਬੁੱਢਾ ਆਦਿਕ ਬੈਠੇ ਹੋਏ ਹਨ। ਉਨ੍ਹਾਂ ਸਵਾਲ ਕੀਤਾ, "ਗ਼ਰੀਬ ਨਿਵਾਜ਼! ਜੀਵ ਦਾ ਸੰਸਾਰ ਸਮੁੰਦਰ ਤੋਂ ਕੈਸੇ ਉਧਾਰ ਹੋਵੇ? ਇਹ ਕ੍ਰਿਪਾ ਕਰਕੇ ਦੱਸੋ।" ਇਹ ਵਚਨ ਸੁਣਕੇ ਆਪ ਨੇ ਫੁਰਮਾਇਆ:

*ਧਾਰਨਾ:-*

*ਜੋ ਜੋ ਬਚਨ ਕਮਾਵੇ ਸੰਤਾਂ ਦਾ, ਗੁਰਪਰਸਾਦੀ ਪਾਰ ਪਾਵੇਗਾ* ...੨

*ਅੰਤਰਾ:-*

*ਮੇਰੇ ਪਿਆਰੇ! ਗੁਰਪਰਸਾਦੀ ਪਾਰ ਪਾਵੇਗਾ* ...੨

*ਵਾਹ ਵਾਹ! ਵਾਹ ਵਾਹ! ਗੁਰਪਰਸਾਦੀ ਪਾਰ ਪਾਵੇਗਾ* ...੨

ਉਨ੍ਹਾਂ ਦੇ ਸਵਾਲ ਦਾ ਜਵਾਬ ਦਿੰਦਿਆਂ ਹੋਇਆ ਗੁਰੂ ਜੀ ਫਰਮਾਉਂਦੇ ਹਨ।

**ਸੰਤਹੁ ਸਾਗਰੁ ਪਾਰਿ ਉਤਰੀਐ ॥**

ਉਨ੍ਹਾਂ ਵੱਲ ਇਸ਼ਾਰਾ ਕਰਕੇ 'ਸੰਤਾਂ ਵੱਲ' ਸੰਸਾਰ ਸਮੁੰਦਰ ਤੋਂ ਇਉਂ ਪਾਰ ਹੋਈਂਦਾ ਹੈ

**ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ ॥੧॥**[1]

ਸੰਤਾਂ ਦੇ ਬਚਨਾਂ ਨੂੰ ਕਮਾਉਣ ਵਾਲਾ, ਸੰਤਾਂ ਦੇ ਬਚਨਾਂ ਤੇ ਪਹਿਰਾ ਦੇਣ ਵਾਲਾ ਜੋ ਜਗਿਆਸੂ ਹੈ, ਸਿੱਖ ਹੈ; ਉਹ ਸੰਸਾਰ ਸਮੁੰਦਰ ਨੂੰ ਸਹਿਜੇ ਹੀ ਪਾਰ ਹੋ ਜਾਂਦਾ ਹੈ, ਜਿਵੇਂ ਗਊ ਦੇ ਪੈੜ ਵਿੱਚ ਪਾਣੀ ਤਰਨਾ ਸੌਖਾ ਹੈ। ਇਸੀ ਤਰ੍ਹਾਂ ਸੰਤਾਂ ਦੇ ਬਚਨਾਂ ਰੂਪੀ ਜਹਾਜ਼ ਤੇ ਸਵਾਰ ਹੋ ਕੇ ਸਹਿਜੇ ਹੀ ਤਰ ਜਾਈਦਾ ਹੈ, ਸੰਸਾਰ ਸਮੁੰਦਰ ਨੂੰ।

ਇਹ ਬਚਨ ਫੁਰਮਾਇਆਂ ਤਾਂ ਉਨ੍ਹਾਂ ਫਿਰ ਸਵਾਲ ਕੀਤਾ, "ਗ਼ਰੀਬ ਨਿਵਾਜ਼! ਹੋਰ ਕੋਈ ਕਰਮ ਧਰਮ ਜਿਹੜੇ ਲੋਕੀ ਕਰਦੇ ਹਨ, ਕੀ ਉਹ ਵੀ ਕੁਛ ਫਾਇਦਾ ਦਿੰਦੇ ਹਨ, ਕਿ ਨਹੀਂ?" ਇਹ ਬਚਨ ਸੁਣ ਕੇ ਗੁਰੂ ਜੀ ਨੇ ਫੁਰਮਾਇਆ।

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥**

**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥੧॥**

---

[1] (ਸੂਹੀ ਮਹਲਾ ੫ - ੭੪੭)

"ਜਿਹੜੇ ਪਾਖੰਡ ਸਹਿਤ ਕਈ ਛੋਟੇ ਛੋਟੇ, ਐਧਰ ਉੱਧਰਲੇ ਕਰਮ ਕੀਤੇ ਜਾਂਦੇ ਹਨ, ਉਨ੍ਹਾਂ ਨੂੰ ਤਾਂ ਰਸਤੇ 'ਚ ਹੀ ਯਮ ਜਾਗਾਤੀਆ ਲੁੱਟ ਲੈਂਦਾ ਹੈ।"

ਕਿਵੇਂ ਲੁੱਟ ਲੈਂਦਾ ਹੈ? ਇੱਕ ਦਫ਼ਾ ਦਾ ਜ਼ਿਕਰ ਗੁਰੂ ਹਰਗੋਬਿੰਦ ਮਹਾਰਾਜ ਛੇਵੇਂ ਪਾਤਸ਼ਾਹ ਜੀ ਨੇ ਇੱਕ ਪੰਡਤ ਨੂੰ ਕਿਹਾ, "ਪੰਡਤ ਜੀ! ਸਿੱਖਾਂ ਨੂੰ ਗਰੁੜ ਪੁਰਾਣ ਕੀ ਕਥਾ ਸੁਣਾਇਆ ਕਰੋ।" ਉਹਨੇ ਬਚਨ ਮਨ ਕੇ ਕਥਾ ਆਰੰਭ ਕਰ ਦਿੱਤੀ। ਸੁਣਾਈਂ ਗਿਆ, ਸੁਣਾਈਂ ਗਿਆ। ਇੱਕ ਦਿਨ ਵੀਚਾਰ ਆਈ ਕਿ ਪ੍ਰਲੋਕ ਦਾ ਰਸਤਾ ਸਾਲ ਭਰ ਦਾ ਰਸਤਾ ਹੈ। ਯਮਦੂਤ ਇਸ ਪਾਪੀ ਜੀਵ ਨੂੰ ਸਰੀਰ ਵਿੱਚੋਂ ਕੱਢਕੇ ਮਾਰਦੇ ਕੁੱਟਦੇ ਲੈ ਜਾਂਦੇ ਹਨ। ਰਸਤੇ ਦੇ ਵਿੱਚ ਬਹੁਤ ਸਾਰੀਆਂ ਬਿਖੜੀਆਂ ਥਾਵਾਂ ਆਉਂਦੀਆਂ ਹਨ। ਕਿਤੇ ਅੱਗ ਵਿੱਚੋਂ ਲੰਘਣਾ ਪੈਂਦਾ ਹੈ; ਕਿਤੇ ਤੱਤੇ ਰੇਤੇ ਆਉਂਦੇ ਹਨ; ਕਿਤੇ ਭੀੜੀਆਂ, ਤੰਗ ਗਲੀਆਂ ਵਿੱਚੋਂ ਲੰਘਣਾ ਪੈਂਦਾ ਹੈ; ਕਿਤੇ ਵੈਤਰਨੀ ਨਦੀ ਆਉਂਦੀ ਹੈ; ਕਿਤੇ ਪੁਰਸਲਾਤ ਆਉਂਦਾ ਹੈ; ਬਹੁਤ ਕੁਛ ਇਹੋ ਜਿਹੇ ਬਿਖੜੇ ਰਸਤੇ ਹਨ। ਉਨ੍ਹਾਂ ਥਾਵਾਂ ਦੇ ਵਿੱਚ ਜੀਵ ਬਹੁਤ ਤੰਗ ਹੁੰਦਾ ਹੈ। ਸੋ ਇਉਂ, ਇਹ ਯਮਦੂਤ ਮਾਰਦੇ ਕੁੱਟਦੇ ਲਿਜਾਂਦੇ ਹਨ। ਕਿਸੇ ਥਾਂ, ਫ਼ਰਜ਼ ਕਰ ਲਉ: ਕਿਵੇਂ ਉਹ ਛੋਟੇ-ਛੋਟੇ ਜਿਹੜੇ ਕਰਮ ਧਰਮ ਭਜਨ ਤੋਂ ਬਿਨਾਂ ਕੀਤੇ ਜਾਂਦੇ ਹਨ; ਕਿਵੇਂ ਰਸਤੇ ਵਿੱਚ ਲੁੱਟੇ ਜਾਂਦੇ ਹਨ, ਉਨ੍ਹਾਂ ਦਾ ਜ਼ਿਕਰ: ਜ਼ਿਕਰ ਆਇਆ ਫ਼ਰਜ਼ ਕਰ ਲਉ, ਅੱਗੇ ਗ਼ਰਮ ਤੱਤਾ ਰੇਤਾ ਆ ਗਿਆ। ਉੱਥੇ ਪੈਰ ਜਲਦੇ ਹਨ। ਉੱਪਰੋਂ ਧੁੱਪ ਪੈਂਦੀ ਹੈ। ਉਸ ਨੂੰ, ਜਿਸ ਨੂੰ ਲਈ ਜਾਂਦੇ ਹਨ; ਉਹ ਔਖਾ ਹੁੰਦਾ ਹੈ ਕਿਉਂਕਿ ਕੜਾਕੇ ਦੀ ਧੁੱਪ ਤੇ ਰੇਤਾ ਅੱਗ ਵਾਂਙੂੰ ਤਪਿਆ; ਨੰਗੇ ਪੈਰੀ ਕਿਤਨਾ ਔਖਾ ਹੁੰਦਾ ਹੈ, ਦੁਖੀ ਹੁੰਦਾ ਹੈ। ਉਸ ਮੌਕੇ ਦੁਖੀ ਹੋ ਕੇ ਕਹਿੰਦਾ ਹੈ, "ਮੈਨੂੰ ਬਚਾਉ!"

ਉਹ ਫਿਰ ਯਮਦੂਤ ਕਹਿੰਦੇ ਹਨ, "ਕਿਤੇ ਕੋਈ ਛਤਰੀ ਦਾਨ ਕੀਤੀ ਐ?" ਕਹਿੰਦਾ, "ਹਾਂ, ਕੀਤੀ ਸੀ।" "ਉਹਦਾ ਪੁੰਨ ਸਾਨੂੰ ਦੇ ਦੇਹ ਤੈਨੂੰ ਬਚਾ ਲੈਂਦੇ ਹਾਂ। ਥੋੜਾ ਜਿਹਾ, ਥੋੜੀ ਛਾਂ ਦੇ ਦਿੰਦੇ ਹਾਂ।" ਉਹ ਪੁੰਨ ਰਸਤੇ 'ਚ ਹੀ ਖੋਹ ਲਿਆ। ਥੋੜੀ ਜਿਹੀ ਛਾਂ ਦੇ ਦਿੱਤੀ। ਫਿਰ ਪੈਰ ਤਪਦੇ ਹਨ। ਕਹਿੰਦਾ, "ਮੈਂ ਬੜਾ ਦੁਖੀ ਹਾਂ, ਪੈਰ ਜਲਦੇ ਨੇ ਹੇਠੋਂ। ਜਾਨ ਨਿੱਕਲੀ ਜਾਂਦੀ ਹੈ, ਬਚਾਉ ਕਿਵੇਂ।" ਉਹ ਪੁੱਛਦੇ ਨੇ, "ਤੈਂ ਕਿਤੇ ਜੁੱਤਾ ਦਾਨ ਕੀਤਾ ਹੈ?"

"ਹਾਂ ਕੀਤਾ ਹੈ।"

"ਉਹਦਾ ਪੁੰਨ ਸਾਨੂੰ ਦੇ ਦੇਹ। ਤੈਨੂੰ ਬਚਾ ਲੈਂਦੇ ਹਾਂ।" ਇਉਂ ਛੋਟੇ-ਛੋਟੇ ਕਰਮ ਧਰਮ ਜਿਹੜੇ ਹਨ, ਰਸਤੇ 'ਚ ਈ ਯਮ ਜਗਾਤੀਆ ਲੁੱਟ ਲੈਂਦਾ ਹੈ, ਧਰਮ ਰਾਜੇ ਦੀ ਦਰਗਾਹ ਪਹੁੰਚਣ ਤੱਕ ਹੀ। ਪਿਆਸ ਲੱਗਦੀ ਹੈ, ਇਹੋ ਜਿਹਾ ਥਾਂ ਆਉਂਦਾ ਹੈ। ਬੜੀ ਤਿਹਾ ਲੱਗਦੀ ਹੈ।

"ਮੈਨੂੰ ਬਚਾਉ! ਕੋਈ ਪਾਣੀ ਦਿਉ!"

ਉਹ ਕਹਿੰਦੇ ਹਨ, "ਕੋਈ ਪਿਆਉ ਵਗ਼ੈਰਾ ਲਵਾਇਆ ਸੀ ਗ਼ਰਮੀ ਦੇ ਮਹੀਨੇ, ਪਾਣੀ ਪਿਲਾਉਣ ਵਾਸਤੇ?"

"ਲਗਾਇਆ ਸੀ।"

ਉਹ ਫ਼ਲ ਸਾਨੂੰ ਦੇ ਦੇਹ। ਤੈਨੂੰ ਪਾਣੀ ਦੇ ਦਿੰਦੇ ਹਾਂ। ਇਉਂ ਇਸ ਤਰੀਕੇ ਯਾਨਿ ਛੋਟੇ-ਛੋਟੇ ਜਿਹੜੇ ਕਰਮ ਹਨ, ਉਹ ਰਸਤੇ ਵਿੱਚ ਹੀ ਯਮ ਜਗਾਤੀਆਂ ਲੁੱਟ ਲੈਂਦਾ ਹੈ।

ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥

ਤਾਂ ਤੇ ਕੀ ਕੁਛ ਕਰਨਾ ਚਾਹੀਦਾ ਹੈ?

ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥੧॥

ਨਿਸ਼ਕਾਮ, ਨਿਰਮਾਣ, ਨਿਰਬਾਣ ਹੋ ਕੇ ਵਾਹਿਗੁਰੂ ਦਾ ਕੀਰਤਨ ਕਰੋ; ਵਾਹਿਗੁਰੂ ਦਾ ਜਸ ਕਰੋ ਜਿਸ ਕਰਕੇ ਇਨ੍ਹਾਂ ਥਾਵਾਂ ਤੋਂ ਛੁਟਕਾਰਾ ਹੋਵੇ। ਫਿਰ ਉਨ੍ਹਾਂ ਸਿੱਖਾਂ ਪ੍ਰਸ਼ਨ ਕੀਤਾ, "ਗ਼ਰੀਬ ਨਿਵਾਜ਼! ਇਹ ਜੋ ਤੀਰਥ ਇਸ਼ਨਾਨ ਆਦਿ ਕਰਨੇ ਹਨ, ਕੀ ਇਨ੍ਹਾਂ ਦੁਆਰਾ ਜੀਵ ਦਾ ਨਿਸਤਾਰਾ ਨਹੀਂ ਹੁੰਦਾ? ਕ੍ਰਿਪਾ ਕਰਕੇ ਇਹ ਦੱਸੋ।" ਉਨ੍ਹਾਂ ਦਾ ਬਚਨ ਸੁਣ ਕੇ ਗੁਰੂ ਅਰਜਨ ਦੇਵ ਮਹਾਰਾਜ ਨੇ ਫੁਰਮਾਇਆ:

**ਕੋਟਿ ਤੀਰਥ ਮਜਨ ਇਸਨਾਨਾ ਇਸੁ ਕਲਿ ਮਹਿ ਮੈਲੁ ਭਰੀਜੈ ॥**
**ਸਾਧਸੰਗਿ ਜੋ ਹਰਿ ਗੁਣ ਗਾਵੈ ਸੋ ਨਿਰਮਲੁ ਕਰਿ ਲੀਜੈ ॥੨॥**

ਕਲੂ ਕਾਲ ਦਾ ਪੰਜ ਹਜ਼ਾਰ ਬਰਸ ਜਦੋਂ ਬੀਤ ਜਾਏਗਾ: ਇਹ ਬਹੁਤ ਸਾਰੇ ਭਵਿੱਸ਼ਤ ਬਚਨ ਆ ਰਹੇ ਹਨ, ਉਨ੍ਹਾਂ ਵਿੱਚ ਦਰਜ ਹੈ: ਪੰਜ ਹਜ਼ਾਰ ਬਰਸ ਕਲਿਜੁਗ ਬੀਤਿਆਂ ਜਿਤਨੇ ਤੀਰਥ ਹੋਣਗੇ, ਉਨ੍ਹਾਂ ਦੇ ਅਭਿਮਾਨੀ ਦੇਵਤਾ ਜਿਹੜੇ ਸ਼ੁੱਧੀ ਦਿੰਦੇ ਹਨ ਜੀਵ ਨੂੰ; ਸ਼ਰਧਾ ਨਾਲ ਕੋਈ ਇਸ਼ਨਾਨ ਕਰਦੇ ਹਨ ਜਿਹੜੇ ਜੀਵ; ਜਿਸਦਾ ਥੋੜਾ ਜਿਹਾ ਫ਼ਲ ਦੱਸਿਆ:

*ਤੀਰਥ ਕੀਏ ਏਕ ਫ਼ਲ ਸੰਤ ਮਿਲੇ ਫਲਚਾਰ।*
*ਗੁਰੂ ਮਿਲੇ ਫ਼ਲ ਅਨੇਕ ਹੈ ਕਹਤ ਕਬੀਰ ਬੀਚਾਰ।*

ਇਹ ਫ਼ਲ ਦੇਣ ਵਾਲਾ ਹੁੰਦਾ ਹੈ ਅਭਿਮਾਨੀ ਦੇਵਤਾ ਉਸ ਤੀਰਥ ਦਾ। "ਸੋ ਉਹ, ਜਦੋਂ ਕਲਯੁਗ ਪੰਜ ਹਜ਼ਾਰ ਬਰਸ ਬੀਤ ਜਾਏਗਾ, ਉਦੋਂ ਉਹ ਅਭਿਮਾਨੀ ਦੇਵਤਾ ਜਿਤਨੇ ਤੀਰਥਾਂ ਦੇ, ਅਲੋਪ ਹੋ ਜਾਣਗੇ, ਤੀਰਥਾਂ ਨੂੰ ਛੋਡ ਜਾਣਗੇ। ਜੇ ਉਹ ਚਲੇ ਗਏ, ਸ਼ੁੱਧੀ ਦੱਸੋ ਕੌਣ ਦਏਗਾ ਫਿਰ? ਇਸ ਕਰਕੇ ਗੁਰੂ ਜੀ ਕਹਿੰਦੇ ਹਨ:

**ਕੋਟਿ ਤੀਰਥ ਮਜਨ ਇਸਨਾਨਾ ਇਸੁ ਕਲਿ ਮਹਿ ਮੈਲੁ ਭਰੀਜੈ ॥**

ਤਾਂ ਤੇ ਸ਼ੁੱਧੀ ਕਿਵੇ ਮਿਲੇ?

**ਸਾਧਸੰਗਿ ਜੋ ਹਰਿ ਗੁਣ ਗਾਵੈ ਸੋ ਨਿਰਮਲੁ ਕਰਿ ਲੀਜੈ ॥੨॥**

ਸੱਚਾ ਤੀਰਥ ਸਤਿਸੰਗ ਹੈ ਜਿਸ ਦੇ ਵਿੱਚ ਵਾਹਿਗੁਰੂ ਦਾ ਜਸ ਰੂਪੀ ਜਲ ਹੈ। ਜਿਸ ਦੇ ਨਾਲ ਮਨ ਦਾ ਇਸ਼ਨਾਨ ਕਰਕੇ ਮਨ ਨੂੰ ਸ਼ੁੱਧੀ ਮਿਲਦੀ ਹੈ। ਤਾਂ ਤੇ ਜਿਹੜੇ ਇਉਂ ਕਰਦੇ ਹੈ, ਮਨ ਚਿੱਤ ਲਗਾ ਕੇ; ਆਪਣੇ ਮਨ ਨੂੰ ਹਰੀ ਕੀਰਤਨ ਵਿੱਚ ਲਿਵਲੀਨ ਕਰਦੇ ਹੈ; ਉਹ ਮਨ ਨੂੰ ਸ਼ੁੱਧ ਕਰ ਲੈਂਦੇ ਹੈ।

ਫਿਰ ਸਵਾਲ ਕੀਤਾ ਸਿੱਖਾਂ ਨੇ, "ਗ਼ਰੀਬ ਨਿਵਾਜ਼! ਹੋਰ ਬਹੁਤ ਸਾਰੇ ਬੇਦ, ਕਤੇਬ, ਸਿੰਮ੍ਰਿਤਿ ਸਾਸਤ੍ਰ ਆਦਿ; ਕੀ ਇਨ੍ਹਾਂ ਪੜ੍ਹਿਆਂ ਤੇ ਮੁਕਤ ਨਹੀਂ ਹੁੰਦੀ? ਬਹੁਤ ਸਾਰੇ ਕਹਿੰਦੇ ਹਨ, ਕਿ ਇਨ੍ਹਾਂ ਪੜ੍ਹਨ ਕਰਕੇ ਹੀ ਮੁਕਤ ਹੋ ਜਾਂਦੀ ਹੈ।" ਗੁਰੂ ਜੀ ਕਹਿੰਦੇ, "ਨਹੀਂ, ਐਸਾ ਨਹੀਂ।"

**ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ ਪੜਿਆ ਮੁਕਤਿ ਨ ਹੋਈ ॥**

ਬੇਦ, ਸਿਮ੍ਰਤਿ, ਸ਼ਾਸਤਰ ਜਿਤਨੇ ਹਨ, ਇਹ ਰਸਤਾ ਦੱਸਦੇ ਹਨ; ਕੋਈ ਪ੍ਰੇਰਨਾ ਕਰਦੇ ਹਨ; ਸਤਿਪੁਰਸ਼ ਵੱਲ ਪ੍ਰੇਰਦੇ ਹਨ। ਇਨ੍ਹਾਂ ਸਿਰਫ਼ ਪੜਿਆਂ ਤੇ ਮੁਕਤ ਨਹੀਂ ਹੁੰਦੀ। ਜੋ ਕੁਛ ਇਹ ਕਹਿੰਦੇ ਹਨ ਉਸ ਤੇ ਅਮਲ ਕੀਤਿਆਂ, ਫਿਰ ਜਾਕੇ ਮੁਕਤ ਹੋਣੀ ਹੁੰਦੀ ਹੈ। ਤਾਂ ਤੇ ਇਹ ਕੀ ਕਹਿੰਦੇ ਹਨ।

**ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ ॥**[੧]

ਸੋ ਇਹ ਕਹਿੰਦੇ ਹਨ ਪਰਮੇਸ਼ਰ ਦਾ ਭਜਨ ਕਰੋ। ਤਾਂ ਤੇ

---

[੧] (ਗਉੜੀ ਮਹਲਾ ੯ - ੨੨੦)

ਸਾਧਸੰਗਿ ਜੋ ਹਰਿ ਗੁਣ ਗਾਵੈ ਸੋ ਨਿਰਮਲੁ ਕਰਿ ਲੀਜੈ ॥੨॥

ਜਿਹੜਾ ਸਾਧ ਸੰਗਤ ਦਵਾਰਾ ਵਾਹਿਗੁਰੂ ਦੇ ਗੁਣ ਗਾਉਂਦਾ ਹੈ ਉਹ ਆਪਣੇ ਮਨ ਨੂੰ ਨਿਰਮਲ ਕਹੀਏ ਸ਼ੁੱਧ ਕਰ ਲੈਂਦਾ ਹੈ। ਪਾਪਾਂ ਤੋਂ ਬਰੀ ਕਰ ਲੈਂਦਾ ਹੈ।

ਇਤਿਆਦਿ, ਜਦੋਂ ਇਹ ਜਵਾਬ ਮਿਲਦੇ ਚਲੇ ਗਏ, ਉਨ੍ਹਾਂ ਦੇ ਸਵਾਲਾਂ ਦੇ; ਫਿਰ ਪ੍ਰਸ਼ਨ ਕੀਤਾ, "ਗ਼ਰੀਬ ਨਿਵਾਜ਼! ਇਹ ਜੋ ਹਜ਼ੂਰ ਦਾ ਬਚਨ ਹੈ, ਹਜ਼ੂਰ ਦੀ ਸਿਖਸ਼ਾ ਹੈ; ਇਹ ਕੀ ਕਿਸੇ ਖ਼ਾਸ ਸ਼੍ਰੇਣੀ ਵਾਸਤੇ ਹੈ ਜਾਂ ਤਮਾਮ ਲੋਗਾਂ ਵਾਸਤੇ ਹੈ?" ਗੁਰੂ ਜੀ ਕਹਿਣ ਲੱਗੇ, "ਨਹੀਂ, ਸਭ ਦੇ ਵਾਸਤੇ।" ਚਾਰ ਵਰਣ, ਚਾਰ ਆਸ਼ਰਮ ਦੁਨੀਆਂ ਤੇ ਮੰਨੇ ਜਾਂਦੇ ਹਨ। ਤੇ ਇਹ ਜਿਹੜੀ ਸਿਖਸ਼ਾ ਹੈ, ਇਹ ਜੋ ਉਪਦੇਸ਼ ਹੈ:

ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥੪॥[੧]

ਇਹ ਉਪਦੇਸ਼ ਸਭ ਦੇ ਵਾਸਤੇ ਸਾਂਝਾ ਹੈ।

*ਧਾਰਨਾ:-*

*ਉਪਦੇਸ਼ ਸ੍ਰੀ ਗੁਰੂ ਨਾਨਕ ਦਾ ...੨*

*ਅੰਤਰਾ:-*

*ਚਹੁੰ ਵਰਨਾ ਕੋ ਸਾਂਝਾ, ਉਪਦੇਸ਼ ਸ੍ਰੀ ਗੁਰੂ ਨਾਨਕ ਦਾ ...੨*

ਹਾਂ ਸਭ ਦੇ ਵਾਸਤੇ ਹੀ ਗੁਰੂ ਬਾਬੇ ਦਾ ਉਪਦੇਸ਼ ਸਾਂਝਾ ਹੈ। ਇਉਂ ਫ਼ੁਰਮਾਣ ਕੀਤਾ।

ਸੰਤਹੁ ਸਾਗਰੁ ਪਾਰਿ ਉਤਰੀਐ ॥
ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ ॥੧॥

ਜਿਹੜਾ ਸੰਤਾਂ ਦੇ ਬਚਨ ਨੂੰ ਕਮਾਉਣ ਵਾਲਾ ਹੈ।

ਇੱਕ ਦਫ਼ਾ ਗੁਰੂ ਦਸ਼ਮੇਸ ਜੀ ਦੇ ਪਾਸ ਪ੍ਰਾਰਥਨਾ ਕੀਤੀ, "ਗ਼ਰੀਬ ਨਿਵਾਜ਼! ਜੋ ਆਪ ਜੀ ਦੇ ਦਰਸ਼ਨ ਕਰਦੇ ਹਨ, ਉਹ ਤਾਂ ਸਾਰੇ ਮੁਕਤ ਹੋ ਜਾਣਗੇ। ਜੋ ਜੋ ਆਪ ਦੇ ਦਰਸ਼ਨ ਕਰਦੇ ਹਨ, ਸਭ ਦੀ ਹੀ ਮੁਕਤ ਹੋ ਜਾਏਗੀ।" ਗੁਰੂ ਜੀ ਕਹਿੰਦੇ, "ਐਸਾ ਨਹੀਂ। ਦਰਸ਼ਨ ਮਾਤਰ ਮੁਕਤ ਨਹੀਂ। ਦਰਸ਼ਨ ਦਾ ਪੁੰਨ ਹੈ। ਗੁਰੂ ਦੇ ਦਰਸ਼ਨ ਦਾ ਬਹੁਤ ਵੱਡਾ ਫ਼ਲ ਹੈ।

ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ ॥[੨]

ਫ਼ਲ ਹੈ, ਲੇਕਿਨ

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥[੩]

ਹਾਂ, ਮੁਕਤ ਤਾਂ ਗੁਰੂ ਬਚਨਾਂ ਨੂੰ ਕਮਾ ਕੇ ਹੁੰਦੀ ਹੈ। ਤਾਂ ਤੇ:

ਸੰਤਹੁ ਸਾਗਰੁ ਪਾਰਿ ਉਤਰੀਐ ॥
ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ ॥੧॥

ਅੱਧਾ ਅੱਧਾ ਬੋਲੋ ਭਾਈ:

---

[੧] (ਸੂਹੀ ਮਹਲਾ ੫ - ੭੪੭)

[੨] (ਰਾਮਕਲੀ ਕੀ ਵਾਰ - ੯੬੭/੬੭)

[੩] (ਵਡਹੰਸ ਕੀ ਵਾਰ ਮਹਲਾ ੪ ਲਲਾਂ ਬਹਲੀਮਾ ਕੀ ਧੁਨਿ ਗਾਵਣੀ: ਸਲੋਕੁ ਮਃ ੩ - ੫੯੪)

*ਧਾਰਨਾ:-*

*ਜੇ ਕੋ ਬਚਨ ਕਮਾਵੇ ਸੰਤਾਂ ਦਾ, ਗੁਰ ਪ੍ਰਸ਼ਾਦੀ ਪਾਰ ਪਾਵੇਗਾ।*

ਹਾਂ, ਗਨਕਾ ਨੂੰ ਸਤਿਪੁਰਸ਼ਾ ਨੇ ਜੋ ਹਦਾਇਤ ਕੀਤੀ, ਜੋ ਸਿਖਸ਼ਾ ਦਿੱਤੀ; ਉਸਨੇ ਉਸ ਤੇ ਅਮਲ ਕਰਨਾ ਸ਼ੁਰੂ ਕਰ ਦਿੱਤਾ। ਸ਼ੌਕ ਸੀ, ਲਗਨ ਸੀ। ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਆਦਿ ਕਰਕੇ; ਸਰੀਰ ਦੀ ਸ਼ੁੱਧੀ ਦਵਾਰਾ;

ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥
ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ॥੧॥[1]

ਸਰੀਰ ਦੀ ਸ਼ੁੱਧੀ ਨਾਲ ਭਜਨ ਕਰਨਾ ਅੱਛਾ ਹੈ। ਸੋ, ਇਉਂ ਕਰਕੇ ਰੋਜ਼ ਹੀ ਅੰਮ੍ਰਿਤ ਵੇਲੇ ਇਸ਼ਨਾਨ ਆਦਿ ਕਰਕੇ ਉਸਨੇ ਦਿਨ ਚੜਦੇ ਤੱਕ, ਤਕਰੀਬਨ ਇੱਕ ਪਹਿਰ ਤੋਤੇ ਤੋਂ ਰਾਮ ਰਾਮ ਕਹਾਉਣਾ, ਤੇ ਆਪ ਕਹਿਣਾ। ਇੱਕ ਵਾਰੀ ਤੋਤਾ ਕਹਿੰਦਾ ਹੈ, ਇੱਕ ਵਾਰੀ ਆਪ। ਯਾਨਿ ਇੱਕ ਵਾਰੀ ਸੁਣਨਾ, ਇੱਕ ਵਾਰੀ ਕਹਿਣਾ।

ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ॥[2]

ਵਾਹਿਗੁਰੂ ਦਾ ਜਸ, ਸੁਣਨ ਕਹਿਣ ਕਰਕੇ; ਹਰ ਦੋਨਾਂ ਹਾਲਤਾਂ ਵਿੱਚ ਪਵਿੱਤ੍ਰ ਕਰਦਾ ਹੈ। ਸੋ ਇਉਂ, ਇਸੀ ਤਰ੍ਹਾਂ ਸਮਾਂ ਗੁਜ਼ਰਦਾ ਚਲਾ ਗਿਆ। ਕੱਪੜੇ ਨੂੰ ਜਿਉਂ ਜਿਉਂ ਸਾਬਣ ਲੱਗਦੀ ਹੈ, ਉਸ ਦੀ ਮੈਲ ਕਟੀਚਦੀ ਹੈ। ਇਸੀ ਤਰ੍ਹਾਂ ਮਨ ਰੂਪੀ ਬਸਤਰ ਨੂੰ ਜਿਉਂ ਜਿਉਂ ਨਾਮ ਰੂਪੀ ਸਾਬਣ ਲੱਗਦਾ ਹੈ, ਇਹਦੀ ਪਾਪਾਂ ਰੂਪੀ ਮੈਲ ਦੂਰ ਹੁੰਦੀ ਹੈ। ਸ਼ੁੱਧ ਹੁੰਦਾ ਚਲਾ ਜਾਂਦਾ ਹੈ। ਇੱਕ ਦਿਨ ਇਉਂ ਸਾਬਣ ਲਾਉਦਿਆਂ ਲਾਉਦਿਆਂ ਅਤਿਅੰਤ ਸ਼ੁੱਧ ਹੋ ਜਾਂਦਾ ਹੈ। ਸ਼ੁੱਧ ਵਸਤਰ ਰੰਗ ਚੜ੍ਹਣ ਦੇ ਲਾਇਕ ਹੋ ਜਾਂਦਾ ਹੈ। ਬ੍ਰਹਮ ਗਿਆਨ ਦਾ ਰੰਗ ਹੈ, ਜਿਸ ਨੂੰ ਚੜ੍ਹ ਗਿਆ; ਫਿਰ ਕਦੇ ਉਤਰਦਾ ਨਹੀਂ ਹੈ। ਸੋ ਪਰ ਹੌਲੀ-ਹੌਲੀ ਜਿਸਨੂੰ ਬਹੁਤੀ ਮੈਲ ਲੱਗੀ ਹੋਵੇ, ਉਸਨੂੰ ਕੁਛ ਦੇਰ ਲੱਗਿਆ ਕਰਦੀ ਹੈ। ਇਉਂ, ਇਸਨੇ ਰੋਜ਼ ਹੀ ਐਸਾ ਅਭਿਆਸ ਸ਼ੁਰੂ ਕਰ ਦਿੱਤਾ। ਨਿੱਤ ਦਾ ਨਿਯਮ ਬੰਨ ਲਿਆ। ਅੱਜ ਹੋਰ, ਕੱਲ੍ਹ ਹੋਰ; ਦਿਨ-ਬਦਿਨ ਸਾਧਸੰਗਤ! ਸੁਭਾਵ ਬਣ ਗਿਆ। ਜੇ ਕਿਸੇ ਦਿਨ, ਕਿਸੇ ਕਾਰਨ ਤੇ ਸਰੀਰ ਢਿੱਲਾ ਮੱਠਾ ਹੋ ਜਾਵੇ; ਤੇ ਇਹ ਨਿੱਤ ਦਾ ਨੇਮ ਨਾ ਹੋਵੇ, ਚਿੱਤ ਉਦਾਸ ਰਹੇ। ਚਿੱਤ ਖ਼ੁਸ਼ ਨਾ ਰਹੇ। ਅਮਲੀ ਦੇ ਅਮਲ ਵਾਲੀ ਹਾਲਤ: ਅਮਲੀ ਨੂੰ ਅਮਲ ਨਾ ਮਿਲੇ ਤੋੜ ਲੱਗਦੀ ਹੈ। ਇਸੀ ਤਰ੍ਹਾਂ ਭਜਨ ਦੇ ਜਿਹੜੇ ਅਮਲੀ ਹਨ ਜੇ ਉਨ੍ਹਾਂ ਨੂੰ ਸਮਾਂ ਨਾ ਮਿਲੇ ਕਿਸੇ ਕਾਰਨ ਤੇ; ਤੋੜ ਲਗਣੀ ਸਾਧਸੰਗਤ! ਸੁਭਾਅ ਬਣ ਜਾਂਦਾ ਹੈ।

ਐਹ ਦੁਨੀਆਂ ਤੇ ਜਿੰਨੇ ਬੁਰੇ ਸੁਭਾਵ, ਇਹ ਵੀ ਤਾਂ ਪੈਦਾ ਕੀਤੇ ਹਨ। ਜਦੋਂ ਬੱਚਾ ਛੋਟਾ ਹੁੰਦਾ ਹੈ, ਨਿਰਮਲ ਹੁੰਦਾ ਹੈ। ਸ਼ੁੱਧ ਹੁੰਦਾ ਹੈ ਦੁੱਧ ਵਰਗਾ। ਹੌਲੀ-ਹੌਲੀ ਜਿਹੋ ਜਿਹੀ ਸੋਸਾਈਟੀ (Society) ਮਿਲਦੀ ਹੈ, ਜਿਹੋ ਜਿਹੀ ਸੰਗਤ ਮਿਲਦੀ ਹੈ; ਉਹੋ ਜਿਹੇ ਇਹਦੇ ਖ਼ਿਆਲਾਤ ਹੋਈ ਜਾਂਦੇ ਹਨ। ਜਿਹੋ ਜਿਹੇ ਖ਼ਿਆਲਾਤ ਹੋਈ ਜਾਂਦੇ ਹਨ ਉਹੋ ਜਿਹੇ ਸੁਭਾਅ ਬਣੀ ਜਾਂਦੇ ਹਨ। ਕਿਸੇ ਨੂੰ ਸ਼ਰਾਬ ਪੀਣ ਦਾ ਸੁਭਾਵ ਪੈ ਗਿਆ; ਕਿਸੇ ਨੂੰ ਜੂਏ ਦਾ ਸੁਭਾਵ ਪੈ ਗਿਆ; ਕਿਸੇ ਨੂੰ ਚੋਰੀ ਦਾ ਸੁਭਾਵ ਪੈ ਗਿਆ; ਕਿਸੇ ਨੂੰ ਡਾਕੇ ਧਾੜਿਆਂ ਦਾ ਸੁਭਾਵ ਪੈ ਗਿਆ; ਕਿਸੇ ਨੂੰ ਲੜਾਈ ਭੜਾਈ ਦਾ ਸੁਭਾਵ ਪੈ ਗਿਆ। ਦੇਖੋ! ਕਿਹੋ ਜਿਹੇ ਬੁਰੇ ਸੁਭਾਵ:

---

[1] (ਵਾਰ ਮਾਝ ਕੀ ਤਥਾ ਸਲੋਕ ਮਹਲਾ ੧ - ੧੪੦)

[2] (ਰਾਮਕਲੀ ਮਹਲਾ ੩ ਅਨੰਦੁ - ੯੨੨)

ਇਹ ਪਹਿਲਾਂ ਤੋਂ ਨਹੀਂ ਸੀ ਹਰ ਇੱਕ ਦੇ ਵਿੱਚ; ਇਹ ਪਾਇਆਂ ਹੀ ਪਏ ਹਨ। ਜਿਉਂ ਜਿਉਂ ਸੰਗਤ ਹੁੰਦੀ ਚਲੀ ਗਈ, ਉਹੋ ਜਿਹੇ ਸੁਭਾਵ ਬਣਦੇ ਚਲੇ ਗਏ।

ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥੮੬॥[1]

ਇਹੋ ਜਿਹੇ ਬੁਰੇ ਸੁਭਾਵ ਜਿਹੜੇ ਜੀਵਨ ਦਾ ਸਤਿਆਨਾਸ ਕਰਦੇ ਹਨ; ਜੀਵਨ ਨੂੰ ਵਿਗਾੜਦੇ ਹਨ; ਜੀਵਨ ਦੀ ਦੁਰਦਸ਼ਾ ਕਰਦੇ ਹਨ। ਲੋਕਾਂ ਦੀਆਂ ਨਿਗਾਹਾਂ ਵਿੱਚ ਗਿਰਾ ਦੇਂਦੇ ਹਨ। ਇਹੋ ਜਿਹੇ ਸੁਭਾਅ ਜਦੋਂ ਇਨਸਾਨ ਵਿੱਚ ਪੈਂਦਾ ਹੋਣ; ਜ਼ਿੰਦਗੀ ਕਾਹਦੀ ਹੈ? ਨਰਕ ਹੈ। ਤਾਂ ਇਉਂ ਕਰਕੇ ਚੰਗੇ ਸੁਭਾਅ ਪੈਦਾ ਕਰਨੇ, ਇਹ ਇਸਦੇ ਵਾਸਤੇ ਇਹ ਹੁਕਮ ਹੈ ਗੁਰਬਾਣੀ ਦਾ। ਜੇ ਚੰਗੇ ਸੁਭਾਅ ਪੈਦਾ ਕਰ ਲਏ; ਕਿਹੋ ਜਿਹੇ? ਸਤਿਸੰਗ ਕਰਨ ਦਾ ਮਨ ਚਿੱਤ ਲਗਾ ਕੇ; ਸਵੇਰੇ ਉੱਠ ਕੇ ਇਸ਼ਨਾਨ ਆਦਿ ਕਰਨ ਦਾ; ਬਾਣੀ ਪੜ੍ਹਣ ਦਾ; ਨਿੱਤਨੇਮ ਕਰਨ ਦਾ; ਸਿਮਰਨ ਕਰਨ ਦਾ; ਹੌਲੀ-ਹੌਲੀ ਤੁਰਦੇ, ਫਿਰਦੇ, ਬਹਿੰਦੇ, ਉੱਠਦੇ, ਸਿਮਰਨ ਅਭਿਆਸ ਦਾ; ਹੋਰ ਚੰਗੇ ਅੱਛੇ-ਅੱਛੇ ਦੈਵੀ ਗੁਣ ਸੁਭਾਵ ਪੈਦਾ ਕਰ ਲਏ; ਤਾਂ ਇਨਸਾਨ ਮਾਨੁਖ ਦੇਹ ਦੇ ਵਿੱਚ ਹੁੰਦਿਆਂ ਹੀ ਦੇਵਤਾ ਬਣ ਜਾਂਦਾ ਹੈ। ਬਲਕਿ ਦੇਵਤਾ ਨਹੀਂ, ਜਿਸ ਪਰਮੇਸ਼ਰ ਤੋਂ ਵਿਛੜਿਆ ਹੈ; ਸੁਭਾਵਾਂ ਨੇ ਵਿਛੋੜ ਦਿੱਤਾ ਹੈ; ਚੰਗੇ ਸੁਭਾਵ ਪੈਦਾ ਕਰਕੇ ਪਰਮੇਸ਼ਰ ਸਰੂਪ ਹੀ ਬਣ ਜਾਂਦਾ ਹੈ, ਹੋਰ ਕੀ ਕਹਿਣਾ ਹੈ। ਪਰਮੇਸ਼ਰ ਦਾ ਪੁੱਤਰ ਤਾਂ ਹੈ ਹੀ ਇਹ; ਪਰਮੇਸ਼ਰ ਰੂਪ ਹੈ। ਪਰਮੇਸ਼ਰ ਦਾ ਪੁੱਤਰ ਪਰਮੇਸ਼ਰ ਹੁੰਦਾ ਹੈ। ਰਾਜਾ ਦਾ ਪੁੱਤਰ ਰਾਜਾ ਹੁੰਦਾ ਹੈ। ਸਾਰੇ ਹੀ ਜੀਵ ਪਰਮੇਸ਼ਰ ਦੇ ਪੁੱਤਰ ਹਨ। ਪਰ ਬੁਰੇ ਸੁਭਾਵ ਪੈਣ ਕਰਕੇ ਇਹ ਜੀਵ ਬਣ ਗਏ, ਦੁਰਦਸ਼ਾ ਹੋ ਗਈ; ਨਰਕਗਾਮੀ ਹੋ ਗਏ। ਚੰਗੇ ਸੁਭਾਵ ਜਦੋਂ ਪੈਦਾ ਕਰ ਲਏਗਾ; ਹੌਲੀ-ਹੌਲੀ ਏਹੀ ਆਪਣੀ ਅਸਲੀ ਅਵਸਥਾ, ਜੋ ਈਸ਼ਵਰੀ ਅਵਸਥਾ ਹੈ; ਉਸਨੂੰ ਪ੍ਰਾਪਤ ਕਰ ਲਏਗਾ। ਤਾਂ ਤੇ ਚੰਗੇ ਸੁਭਾਵਾਂ ਦੁਆਰਾ ਉੱਚਾ ਉੱਠਦਾ ਉੱਠਦਾ ਉੱਚ ਅਵਸਥਾ ਦਾ ਮਾਲਕ ਬਣ ਜਾਂਦਾ ਹੈ। ਚੰਗੇ ਸੁਭਾਵ ਪੈਦਾ ਕਰਨੇ ਚਾਹੀਦੇ ਹੈ। ਸੋ ਇਉਂ, ਹੌਲੀ-ਹੌਲੀ ਚੰਗੇ ਸੁਭਾਵ ਪੈਦਾ ਹੋ ਜਾਂਦੇ ਹਨ।

ਗਨਕਾ ਨੇ ਜੋ ਸੁਭਾਅ ਨਿੱਤ ਦਾ ਬਣਾਇਆ, ਇਹੋ ਜਿਹਾ ਪਰਪੱਕ ਹੋ ਗਿਆ; ਇਸ ਦਾ ਅਮਲ ਬਣ ਗਿਆ, ਸੁਭਾਅ ਬਣ ਗਿਆ। ਜੇ ਕਿਤੇ ਕਤਾਈ ਕਿਸੇ ਕਾਰਨ ਤੇ ਸਰੀਰ ਢਿਲਾ ਮੱਠਾ ਹੋ ਕੇ, ਬਿਮਾਰੀ ਠਮਾਰੀ ਦੇ ਕਾਰਨ ਨਾ ਨਿੱਤ ਦਾ ਨੇਮ ਹੋ ਸਕੇ; ਸਾਰਾ ਦਿਨ ਚਿੱਤ ਉਦਾਸ ਰਹਿੰਦਾ ਸੀ। ਜਿਵੇਂ, ਬਾਬੇ ਫਰੀਦ ਨੇ ਇੱਕ ਦਫ਼ਾ ਇਉਂ ਦੱਸਿਆ ਹੈ:

ਬਾਬਾ ਫਰੀਦ ਇੱਕ ਦਿਨ ਉਸ ਤੋਂ ਨਿੱਤਨੇਮ ਨਾ ਹੋ ਸਕਿਆ। ਚਿੱਤ ਉਦਾਸ ਹੈ। ਚਿੱਤ ਦਾ ਅਸਰ ਚਿਹਰੇ ਤੇ: ਚਿਹਰਾ ਮੀਟਰ (Meter) ਹੈ ਚਿੱਤ ਦੀ ਅਵਸਥਾ ਦਾ, ਖ਼ੁਸ਼ੀ ਗ਼ਮੀ ਦਾ। ਕਿਸੇ ਨੇ ਆ ਕੇ ਪੁੱਛਿਆ, "ਬਾਬਾ ਜੀ! ਚਿਹਰੇ ਤੇ ਉਦਾਸੀ ਹੈ। ਕਾਰਣ ਕੀ ਹੈ?" ਸੋ ਉਸ ਮੌਕੇ ਉਨ੍ਹਾਂ ਨੇ ਉਸ ਦਾ ਸਬੱਬ ਦੱਸਿਆ।

ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥੩੦॥[2]

---

[1] (ਸਲੋਕ ਕਬੀਰ ਜੀ - ੧੩੬੯)

[2] (ਸਲੋਕ ਫਰੀਦ ਜੀ - ੧੩੭੯)

"ਅੱਜ ਨਿੱਤ ਦਾ ਨੇਮ ਨਹੀਂ ਹੋਇਆ ਵਾਹਿਗੁਰੂ ਦੇ ਨਾਲ ਮਿਲਾਪ ਨਹੀਂ ਹੋਇਆ। ਬਿਰਤੀ ਜੋੜ ਕੇ ਉਸ ਦੇ ਵਿੱਚ ਇਸਥਿਤੀ ਨਹੀਂ ਹੋਈ। ਤਾਂ ਤੇ ਚਿੱਤ ਦੀ ਉਦਾਸੀ ਦਾ ਕਾਰਣ ਇਹ ਹੈ।" ਇਹ ਦੱਸਿਆ ਸੀ ਉਨ੍ਹਾਂ ਨੇ:

*ਧਾਰਨਾ:-*

*ਅੰਗ ਮੁੜੇ ਮੁੜ ਜਾਏ ਮੇਰਾ ਅੰਗ ਮੁੜੇ ਮੁੜ ਜਾਏ* ...੨

*ਅੰਤਰਾ:-*

*ਅੰਗ ਮੁੜੇ ਮੁੜ ਜਾਏ ਮੇਰਾ ਅੰਗ ਮੁੜੇ ਮੁੜ ਜਾਏ* ...੨

ਸੋ ਇਉਂ, ਅਮਲ ਬਣ ਜਾਂਦਾ ਹੈ ਰੋਜ਼ ਦਾ। ਇਸੀ ਤਰ੍ਹਾਂ ਇਹੋ ਜਿਹੀ ਦਸ਼ਾ, ਇਹੋ ਜਿਹੀ ਹਾਲਤ, ਇਹ ਜਿਹਾ ਅਮਲ, ਗਨਕਾ ਨੂੰ ਰੋਜ਼ ਦੇ ਨਿੱਤਨੇਮ ਕਰਦੇ ਕਰਦੇ ਪੈ ਗਿਆ। ਨਿੱਤਨੇਮ ਕਰਦੇ ਕਰਦੇ ਪ੍ਰੇਮ ਪੈਦਾ ਹੋ ਜਾਂਦਾ ਹੈ। ਪ੍ਰੇਮ ਜਿਉਂ ਜਿਉਂ ਵਧਦਾ ਹੈ; ਪਹਿਲੇ ਤਾਂ ਖ਼ਾਸ ਜਿੰਨਾ ਸਮਾਂ ਨਿੱਤਨੇਮ ਦਾ ਹੈ, ਉਸੇ ਵੇਲੇ ਭਜਨ ਕਰਦਾ ਹੈ। ਜਦੋਂ ਪ੍ਰੇਮ ਵਧ ਗਿਆ, ਇਸ ਨੂੰ ਸੱਤ ਅਸਤ ਦੀ ਬਿਬੇਕ ਪੈਦਾ ਹੋ ਗਈ; ਫਿਰ ਆਪਣੇ ਸਮੇਂ ਨੂੰ ਵਿਅਰਥ ਨਹੀਂ ਗਵਾਉਣਾ ਚਾਹੁੰਦਾ। ਇਹ ਤੁਰਦੇ, ਫਿਰਦੇ, ਬਹਿੰਦੇ, ਉੱਠਦੇ, ਅਪਣੀ ਸੁਰਤ; ਆਪਣਾ ਖ਼ਿਆਲ; ਸਿਮਰਨ ਵਿੱਚ ਲਗਾ ਛੱਡਦਾ ਹੈ ਜੋ ਕਿ ਨਿਰੰਤਰ ਹੋ ਰਿਹਾ ਹੈ ਅੰਦਰ। ਸਭ ਦੇ ਹੀ ਅੰਦਰ ਸਿਮਰਨ ਹੋ ਰਿਹਾ। ਸੋ ਇਉਂ, ਇਸੀ ਤਰ੍ਹਾਂ ਪ੍ਰੇਮ ਵਧਦੇ ਵਧਦੇ, ਪ੍ਰੇਮ ਤੋਂ ਅੱਗੇ ਮਿਲਾਪ ਹੈ।

ਸੋ ਇਉਂ, ਇਸੀ ਤਰ੍ਹਾਂ ਕੁਛ ਸਮਾਂ ਗੁਜ਼ਰਿਆ। ਕਈ ਸਾਲ ਗੁਜ਼ਰ ਗਏ। ਮਨ ਸ਼ੁੱਧ ਹੋ ਗਿਆ। ਭਜਨ ਨੇ ਮਨ ਨੂੰ ਸਫ਼ਾ ਕਰ ਦਿੱਤਾ। ਜਿੰਨੀ ਦੇਰ ਤੱਕ ਮਨ ਮੈਲਾ ਹੈ, ਉੱਨੀ ਦੇਰ ਤੱਕ ਬੁਰਿਆਂ ਕੰਮਾਂ ਨੂੰ, ਬੁਰਾਈਆਂ ਨੂੰ ਖਿੱਚ ਖਾਂਦਾ ਹੈ। ਜਦੋਂ ਮਨ ਸ਼ੁੱਧ ਹੋ ਜਾਂਦਾ ਹੈ, ਬੁਰਾਈਆਂ ਨੂੰ ਖਿੱਚ ਨਹੀਂ ਖਾਇਆ ਕਰਦਾ। ਬੁਰਾਈਆਂ ਤੋਂ ਨਫ਼ਰਤ ਹੋ ਜਾਂਦੀ ਹੈ। ਬੁਰਾਈ ਇਸ ਨੂੰ ਵਿਹੁ ਵਰਗੀ ਲੱਗਿਆ ਕਰਦੀ ਹੈ। ਇਸੀ ਤਰ੍ਹਾਂ ਕੁਦਰਤੀ ਸਵੱਸਥ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਕੁਦਰਤੀ ਅੰਦਰ ਸਾਂਤੀ, ਠੰਢ, ਔਰ ਨਿਰਇੱਛਤ ਅਵਸਥਾ; ਪੂਰਨ ਤ੍ਰਿਪਤੀ ਵਾਲੀ ਅਵਸਥਾ ਆ ਜਾਂਦੀ ਹੈ; ਜਿਸ ਤੋਂ ਸੁਖਦਾਈ ਅਵਸਥਾ ਹੋਰ ਕੋਈ ਹੈ ਨਹੀਂ।

ਸੋ ਇਉਂ, ਕਈ ਸਾਲ ਗੁਜ਼ਰ ਗਏ। ਅੱਜ ਬਰਸਾਤ ਦਾ ਮੌਸਮ: ਸਾਡੇ ਦੇਸ਼ ਦੇ ਵਿੱਚ ਛੇ ਰੁੱਤਾਂ ਮੰਨੀਆਂ ਹਨ। ਬਾਰਾਂ ਮਹੀਨਿਆਂ ਦਾ ਸਾਲ ਹੁੰਦਾ ਹੈ। ਦੋ-ਦੋ ਮਹੀਨੇ ਦੀ ਇੱਕ ਰੁੱਤ ਮੰਨੀ ਹੈ। ਅੱਜ ਕੱਲ੍ਹ ਦੀ ਰੁੱਤ, ਜਿਹੜੀ ਸਾਉਣ ਭਾਦੋਂ ਦੀ ਰੁੱਤ ਨੂੰ ਚੌਮਾਸੇ ਦੀ ਜਾਂ ਬਰਸਾਤ ਦੀ ਰੁੱਤ ਕਿਹਾ ਜਾਂਦਾ ਹੈ। ਇਸ ਮੌਸਮ ਦੇ ਵਿੱਚ ਬਾਰਸ਼ਾਂ ਵਗ਼ੈਰਾ ਦਾ ਜ਼ਿਆਦਾ ਜ਼ੋਰ ਹੋਇਆ ਕਰਦਾ ਹੈ। ਬਾਰਸ਼ਾਂ ਪੈਣ ਕਰਕੇ ਬਹੁਤੀ ਚੌਰਾਸੀ ਭੁਗਤਾਈ ਜਾਂਦੀ ਹੈ। ਸੱਪ, ਸਲੂਟੀ, ਟਿੱਡੀ, ਪਲਪੀਹੀ ਬਹੁਤੀ ਹੁੰਦੀ ਹੈ।

ਸੋ, ਦਿਨੇ ਅੱਜ ਗਨਕਾ ਤੋਤੇ ਨੂੰ ਪਾਣੀ ਵਗ਼ੈਰਾ ਚੂਰੀ ਵਗ਼ੈਰਾ ਬਦਾਮ ਆਦਿ ਖੁਆਉਣ ਲੱਗਿਆਂ; ਜਦੋਂ ਪਿੰਜਰਾ, ਪਿੰਜਰੇ ਦੀ ਬਾਰੀ ਖੋਲ੍ਹੀ, ਪਾਣੀ ਪਿਲਾਇਆ ਬਦਾਮ-ਵਗ਼ੈਰਾ ਖੁਆਏ; ਜੋ ਕੁਛ ਉਹਦਾ ਖਾਣਾ-ਦਾਣਾ ਸੀ ਦਿੱਤਾ; ਕੁਦਰਤੀ ਬਾਰੀ ਲਾਉਣੀ ਭੁੱਲ ਜਾਂਦੀ ਹੈ ਪਿੰਜਰੇ ਦੀ। ਸੋ ਰਾਤ ਹੋ ਗਈ। ਰਾਤ ਹੋਇਆਂ, ਵੱਟ ਪਇਆ ਹੋਇਆ ਸੀ। ਫਿਰਦਾ ਫਿਰਦਾ ਇੱਕ ਬੜਾ ਜ਼ਹਿਰੀਲਾ ਸੱਪ ਉਸ ਖੁੱਲ੍ਹੀ ਬਾਰੀ ਥਾਈਂ ਪਿੰਜਰੇ ਵਿੱਚ ਪ੍ਰਵੇਸ਼ ਕਰ ਜਾਂਦਾ ਹੈ। ਪਿੰਜਰਾ ਖੁਲ੍ਹਾ ਸੀ। ਪਿੰਜਰੇ ਦੀ ਬਾਰੀ ਖੁਲ੍ਹੀ ਸੀ, ਯਾਨਿ ਉੱਥੋਂ ਦੀ ਉਹ ਸੱਪ ਪਿੰਜਰੇ ਵਿੱਚ ਵੜ ਜਾਂਦਾ ਹੈ; ਤੋਤੇ ਨੂੰ ਖਾ ਜਾਂਦਾ ਹੈ। ਸੱਪ ਦਾ ਸੁਭਾਅ ਹੈ, ਜਿਹੜੀ ਵਸਤੂ ਹੈ, ਸਾਬਤੀ

ਲੰਘਾਇਆ ਕਰਦਾ ਹੈ ਅੰਦਰ। ਸੋ, ਫਿਰ ਅੰਦਰ ਹੀ ਜਾ ਕੇ ਉਹ ਗਲਦੀ ਹੈ, ਹੱਲ ਹੁੰਦੀ ਹੈ। ਸੋ, ਇਉਂ ਕਰਕੇ ਉੱਥੇ ਆਰਾਮ ਨਾਲ ਬੈਠਾ ਹੈ। ਹਵਾ ਆਉਂਦੀ ਸੀ ਕੁਛ, ਉੱਚੇ ਥਾਂ ਪਿੰਜਰਾ ਟੰਗਿਆ ਸੀ।

ਇਸੀ ਤਰ੍ਹਾਂ ਗਨਕਾ ਦਾ ਰੋਜ਼ ਦਾ ਜਾਗਣ ਦਾ ਵਕਤ ਹੋ ਗਿਆ। ਜਿਹੜੇ ਨਿੱਤ ਦੇ ਨੇਮੀ ਹਨ, ਜਿਸ ਵਕਤ ਜਾਗਦੇ ਹਨ; ਪਹਿਲੇ ਪਹਿਲੇ ਥੋੜੇ ਦਿਨ ਥੋੜ੍ਹਾ ਜਿਹਾ ਹਠ ਕਰਨਾ ਹੈ। ਫਿਰ ਵਕਤ ਸਿਰ ਅਵੱਸ਼ ਹੀ ਜਾਗ ਆਉਂਦੀ ਹੈ। ਵਕਤ ਸਿਰ ਜਾਗ ਆਈ। ਉੱਠ ਕੇ ਦਾਤਣ, ਕੁਰਲਾ, ਕਰ ਕਰਾ ਕੇ ਇਸ਼ਨਾਨ ਵਗ਼ੈਰਾ ਕਰ ਕੇ: ਆਸਣ ਵਿਛਿਆ ਹੁੰਦਾ, ਸਾਹਮਣੇ ਪਿੰਜਰਾ ਟੰਗਿਆ ਹੁੰਦਾ: ਉੱਥੇ ਬੈਠ ਜਾਇਆ ਕਰਦੀ। ਬੈਠਣ ਸਾਰ ਹੀ ਸ਼ੁਰੂ ਕਰ ਦਿੰਦੀ ਸੀ, ਤੋਤੇ ਨੂੰ ਬੁਲਾਉਣਾ ਰਾਮ ਰਾਮ। ਸੋ ਇਸੀ ਤਰ੍ਹਾਂ ਅੱਜ ਵੀ ਚੌਂਕੜਾ ਮਾਰ ਕੇ ਬੈਠ ਗਈ। ਸਾਹਮਣੇ ਪਿੰਜਰਾ ਹੈ। ਆਵਾਜ਼ ਦਿੱਤੀ ਗਈ ਤੋਤੇ ਨੂੰ, 'ਬੋਲ ਰਾਮ ਰਾਮ!'

ਪਹਿਲਾ ਦਿਨ ਹੈ ਕਈ ਸਾਲਾਂ ਤੋਂ ਬਾਅਦ, ਅੱਜ ਤੋਤੇ ਹੋਰੀਂ ਰਾਮ ਰਾਮ ਨਹੀਂ ਬੋਲਦੇ। ਨਹੀਂ ਪਹਿਲੀ ਆਵਾਜ਼ ਨਾਲ ਫੱਟ 'ਰਾਮ ਰਾਮ' ਕਹਿ ਦਿੰਦਾ ਸੀ। ਸੋ ਹੈਰਾਨ ਹੈ, ਕੀ ਕਾਰਨ ਹੈ ਅੱਜ! ਫਿਰ ਆਵਾਜ਼ ਦਿੱਤੀ, 'ਬੋਲ ਰਾਮ ਰਾਮ' ਅੰਧੇਰਾ ਸੀ ਕਿਉਂਕਿ। ਸੋ, ਫਿਰ ਨਹੀਂ ਬੋਲਿਆ। ਅਖ਼ੀਰ ਸੋਚਿਆ ਬਈ ਸ਼ਾਇਦ ਸੁੱਤਾ ਪਿਆ ਹੋਣਾ ਹੈ, ਪਿੰਜਰੇ ਨੂੰ ਹਿਲਾ ਦੇਣਾ ਚਾਹੀਦਾ ਹੈ। ਅਗਾਂਹ ਨਾਲ ਹੀ ਪਿੰਜਰਾ ਸੀ। ਹੱਥ ਮਾਰ ਕੇ ਬਈ ਪਿੰਜਰਾ ਹਿੱਲ ਜਾਏਗਾ; ਸੋ ਅਗਾਂਹ ਹੱਥ ਮਾਰਿਆ। ਬਾਰੀ ਖੁੱਲ੍ਹੀ ਸੀ। ਉਸ ਥਾਂਈ ਹੱਥ ਸੱਪ ਦੇ ਸਿਰ ਵਿੱਚ ਜਾ ਲੱਗਦਾ ਹੈ। ਉੱਧਰੋਂ ਜ਼ਬਾਨ ਦੇ ਵਿੱਚੋਂ ਨਿੱਕਲਦਾ ਹੈ 'ਬੋਲ ਰਾਮ ਰਾਮ'। ਸੱਪ ਬੜਾ ਜ਼ਹਿਰੀਲਾ ਸੀ। ਜਦੋਂ ਸਿਰ ਵਿੱਚ ਹੱਥ ਲੱਗਿਆ, ਨਾਲ ਦੀ ਨਾਲ ਉਸ ਨੇ ਡੰਗ ਮਾਰਿਆ। ਇਤਨਾ ਜ਼ਹਿਰੀਲਾ ਸੀ, ਡੰਗ ਲੱਗਣ ਦੀ ਦੇਰ ਸੀ, ਨਾਲ ਦੀ ਨਾਲ ਪ੍ਰਾਣ ਖ਼ਤਮ ਹੋ ਗਏ।

ਕਿਉਂਕਿ ਕਈ ਤਾਂ ਇਹੋ ਜਿਹੇ ਹੁੰਦੇ ਨੇ ਕੁਛ ਪਤਾ ਹੀ ਨਹੀਂ ਲੱਗਦਾ, ਲੜ ਗਏ ਹਨ ਕਿ ਨਾ; ਇਤਨਾ ਥੋੜ੍ਹਾ ਜ਼ਹਿਰ ਹੁੰਦਾ ਹੈ। ਕਈ ਕੁਲਾਂ ਨੂੰ ਵੀ ਗਾਲਣ ਵਾਲੇ ਹੁੰਦੇ ਹਨ। ਇਨ੍ਹਾਂ ਦੀਆਂ ਕਿਸਮਾਂ ਹੁੰਦੀਆਂ ਹਨ। ਸੋ, ਇਸ ਕਰਕੇ ਜਦੋਂ ਡੰਗ ਮਾਰਿਆ ਉਹਦੇ ਪ੍ਰਾਣ ਨਿੱਕਲ ਗਏ। ਕਿਉਂਕਿ ਵਕਤੇ ਅਖ਼ੀਰ ਪ੍ਰਮੇਸ਼ਰ ਦਾ ਨਾਮ ਚਿੰਤਨ ਕਰਦੀ ਨੇ ਸਰੀਰ ਛੱਡਿਆ, ਇਸ ਵਾਸਤੇ ਸਿੱਧੀ ਬੈਕੁੰਠ ਧਾਮ ਨੂੰ ਗਈ। ਕਿਉਂਕਿ ਇਹ ਅਸੂਲ ਹੈ, ਜਿਹੋ ਜਿਹਾ ਚਿੰਤਨ ਵਕਤੇ ਅਖ਼ੀਰ ਕਰਦਾ ਸਰੀਰ ਦਾ ਪ੍ਰੀਤਿਆਗ ਕਰਦਾ ਹੈ, ਵੈਸੀ ਹੀ ਗਤੀ ਪ੍ਰਾਪਤ ਹੁੰਦੀ ਹੈ।

*ਧਾਰਨਾ:-*

*ਗਨਕਾ ਚੱਲੀ ਐ ਬਿਵਾਨਾ ਉੱਥੇ ਬੈਠ ਕੇ, ਪਾਪਾਂ ਦਾ ਪਹਾੜ ਢਹਿ ਗਿਆ* ...੨

*ਅੰਤਰਾ:-*

*ਮੇਰੇ ਪਿਆਰੇ! ਪਾਪਾਂ ਦਾ ਪਹਾੜ ਢਹਿ ਗਿਆ* ...੨

*ਵਾਹ ਵਾਹ! ਵਾਹ ਵਾਹ! ਪਾਪਾਂ ਦਾ ਪਹਾੜ ਢਹਿ ਗਿਆ* ...੨

ਅੰਤਕਾਲ ਜਮ ਜਾਲ ਤੋੜ ਨਰਕੈ ਵਿਚ ਨ ਖਾਧੁਸ ਗੋਤਾ ॥
ਗਈ ਬੈਕੁੰਠ ਬਿਬਾਣ ਚੜ੍ਹ ਨਾਉ ਨਾਰਾਇਣ ਛੋਤ ਅਛੋਤਾ ॥[੧]

[੧] (ਵਾਰਾਂ ਭਾਈ ਗੁਰਦਾਸ ਜੀ ਵਾਰ ੧੦ ਪਉੜੀ ੨੧)

ਵਕਤੇ ਅਖ਼ੀਰ ਜਿਹੋ ਜਿਹੇ ਖ਼ਿਆਲਾਤ ਹੋਣ, ਜਿਹੋ ਜਿਹਾ ਚਿੰਤਨ ਕਰਦਾ ਹੋਇਆ ਸਰੀਰ ਦਾ ਪ੍ਰੀਤਿਆਗ ਕਰਦਾ ਹੈ; ਵੈਸੀ ਹੀ ਗਤੀ ਮਿਲਦੀ ਹੈ। ਭਗਤ ਤ੍ਰਿਲੋਚਨ ਜੀ ਇਸ ਦੀ ਬਾਬਤ ਇੱਕ ਥਾ ਇਉਂ ਦੱਸਦੇ ਨੇ:

ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਸਰਪ ਜੋਨਿ ਵਲਿ ਵਲਿ ਅਉਤਰੈ ॥੧॥
ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ ਰਹਾਉ ॥
ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਬੇਸਵਾ ਜੋਨਿ ਵਲਿ ਵਲਿ ਅਉਤਰੈ ॥੨॥
ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਸੂਕਰ ਜੋਨਿ ਵਲਿ ਵਲਿ ਅਉਤਰੈ ॥੩॥
ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥੪॥
ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥੫॥੨॥[1]

ਵਕਤੇ ਅਖ਼ੀਰ ਜਿਹੜਾ ਧਨ ਦੌਲਤ ਨੂੰ ਯਾਦ ਕਰਦਾ ਸਰੀਰ ਦਾ ਪ੍ਰੀਤਿਆਗ ਕਰਦਾ ਹੈ, ਉਹ ਸੱਪ ਬਣਦਾ ਹੈ; ਸੱਪ ਜੂਨੀ ਮਿਲਦੀ ਹੈ। ਵਕਤੇ ਅਖ਼ੀਰ ਜਿਹੜਾ ਇਸਤਰੀ ਆਦਮੀ ਨੂੰ ਚਿੰਤਨ ਕਰਦਿਆਂ ਸਰੀਰ ਛੱਡੇ, ਉਸਨੂੰ ਵੇਸਵਾ ਜੂਨੀ ਮਿਲਦੀ ਹੈ। ਵਕਤੇ ਅਖ਼ੀਰ ਜਿਹੜਾ ਪੁੱਤਰਾਂ ਧੀਆਂ ਦੇ ਖ਼ਿਆਲ ਦੇ ਵਿੱਚ ਆਪਣੇ ਸਰੀਰ ਦਾ ਪ੍ਰੀਤਿਆਗ ਕਰਦਾ ਹੈ, ਉਸਨੂੰ ਸੂਰੀ ਜੋਨ ਮਿਲਦੀ ਹੈ। ਵਕਤੇ ਅਖ਼ੀਰ ਜੋ ਮਕਾਨਾਂ ਵਿੱਚ ਖ਼ਿਆਲ ਰੱਖਦਾ ਹੈ, ਉਸਨੂੰ ਪ੍ਰੇਤ ਜੂਨੀ ਮਿਲਦੀ ਹੈ।

ਵਕਤੇ ਅਖ਼ੀਰ ਜਿਹੜਾ ਪ੍ਰਮੇਸ਼ਰ ਦਾ ਭਜਨ ਕਰਦਾ ਸਰੀਰ ਛੱਡਦਾ ਹੈ, ਉਹ ਸਿੱਧਾ ਸੱਚਖੰਡ ਬੈਕੁੰਠ ਧਾਮ ਨੂੰ ਜਾਂਦਾ ਹੈ; ਭਗਤਾਂ ਵਾਲੀ ਗਤੀ ਮਿਲਦੀ ਹੈ।

ਚੂੰਕਿ, ਗਨਕਾ ਦੇ ਮੂੰਹ ਵਿੱਚੋਂ ਰਾਮ ਰਾਮ ਨਿੱਕਲ ਰਿਹਾ ਸੀ। ਭਾਵੇਂ, ਸੱਪ ਡੱਸਿਆਂ: ਕਈ ਥਾਈਂ ਇਹ ਦੱਸਿਆ ਹੈ: ਸੱਪ ਡੱਸਿਆਂ ਮਰੇ, ਪਾਣੀ 'ਚ ਡੁੱਬ ਕੇ ਮਰੇ, ਜ਼ਹਿਰ ਖਾ ਕੇ ਮਰੇ, ਉਹਦੀ ਗਤੀ ਨਹੀਂ ਹੁੰਦੀ ਹੈ; ਇਉਂ ਦੱਸਿਆ ਹੈ। ਪਰ ਸਾਧਸੰਗਤ! ਇੱਥੇ ਵਾਹਿਗੁਰੂ ਅੰਤਰਯਾਮੀ ਦੇ ਨਾਮ ਦਾ ਪ੍ਰਤਾਪ: ਭਜਨ ਕਰਦਿਆਂ ਸਰੀਰ ਛੱਡਿਆ, ਸੱਪ ਡੱਸਿਆਂ ਮਰੀ ਹੈ ਗਨਕਾ; ਸੋ, ਸਿੱਧੀ ਬੈਕੁੰਠ ਧਾਮ ਨੂੰ ਗਈ ਹੈ।

ਤਾਂ ਤੇ ਦੱਸਦੇ ਹੈ ਏਧਰ ਗੁਰੂ ਜੀ

ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥
ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥੧॥[2]

ਜਿਸ ਨੂੰ ਸਿਮਰ ਕੇ ਗਨਕਾ ਦਾ ਉਧਾਰ ਹੋਇਆ। ਭਗਤਾਂ ਵਾਲੀ ਗਤੀ: ਸੱਚਖੰਡ ਬੈਕੁੰਠ ਧਾਮ ਨੂੰ ਗਈ ਹੈ। ਸੋ, ਤੂੰ ਵੀ ਉਸ ਦਾ ਭਜਨ ਕਰ। ਤੇਰੇ ਵਾਸਤੇ ਵੀ ਉਹ ਦਰਵਾਜ਼ਾ ਕੋਈ ਬੰਦ ਨਹੀਂ ਹੈ। ਤੈਨੂੰ ਵੀ ਉਹ ਅਵਸਥਾ ਪ੍ਰਾਪਤ ਹੋ ਜਾਏਗੀ। ਤਾਂ ਤੇ ਨਾਮ ਜਪਿਆਂ ਅੱਧਾ ਅੱਧਾ ਬੋਲਿਉ ਭਾਈ:

---

[1] (ਗੂਜਰੀ: ਤ੍ਰਿਲੋਚਨ ਜੀ – ੫੨੬)
[2] (ਸੋਰਠਿ ਮਹਲਾ ੯ – ੬੩੨)

*ਧਾਰਨਾ:-*

*ਨਾਮ ਜਪੀਏ ਤਾਂ ਦੂਰ ਹੁੰਦ ਦੁਖੜੇ*
*ਸੇਵਾ ਕਰ ਕੇ ਮਾਣ ਪਾਈਦਾ*

ਹਾਂ; ਇਉਂ ਪ੍ਰਮੇਸ਼ਰ ਦੇ ਨਾਮ ਦੀ ਮਹੱਤਤਾ ਹੈ ਕਿੱਡੀ ਵੱਡੀ ਹੈ! ਤਾਂ ਤੇ ਆਉ! ਹੁਣ ਗੁਰ ਉਸਤੋਤ੍ਰ ਪੜ੍ਹੋ।

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਨਾਨਕ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅੰਗਦ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਮਰਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਰਾਮਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਰਜਨ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਹਰਿਗੋਬਿੰਦ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਰਾਇ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਕ੍ਰਿਸ਼ਨ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਤੇਗ ਬਹਾਦਰ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗੋਬਿੰਦ ਸਿੰਘ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗ੍ਰੰਥ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਤੇਰਾ ਪੰਥ ਖਾਲਸਾ ਧੰਨ ਹੈ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨

ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਪਿਆਰਾ ਲੱਗੇਗਾ ਬੋਲ ਪਿਆਰਿਆ।
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਕਿਛ ਨਾ ਲੱਗੇਗਾ ਮੋਲ ਪਿਆਰਿਆ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨

# Nirban Kirtan Updesh - Hapur Series No. 13
# ਨਿਰਬਾਣ ਕੀਰਤਨ ਉਪਦੇਸ਼ – ਹਾਪੁੜ ਸੀਰੀਜ਼ ਨੰ: ੧੩

## (ਧਰੂਅ ਦਾ ਪ੍ਰਕਰਣ ਸ਼ੁਰੂ – ਨਿੰਦਾ ਭਲੀ ਕਿਸੈ ਕੀ ਨਾਹੀ)

ਸੰਤ ਜੀ ਮਹਾਰਾਜ ਨੇ ਹਾਰਮੋਨੀਅਮ ਅਤੇ ਸਾਜ਼ਾਂ ਨੂੰ ਮਿਲਾ ਕੇ ਪੰਜ ਮਿੰਟ ਐਸੀ ਤੂੰ ਹੀ ਤੂੰ ਹੀ ਦੀ ਅਗੰਮੀ ਧੁਨੀ ਉਠਾਈ ਜਿਸ ਨੂੰ ਸੁਣਨ ਵਾਲੇ ਹਜ਼ਾਰਾਂ ਪ੍ਰੇਮੀ ਦੇਸ਼, ਕਾਲ, ਵਸਤੂ ਭੁੱਲ ਕੇ ਵਿਸਮਾਦ ਅਵਸਥਾ ਵਿੱਚ ਪਹੁੰਚ ਗਏ। ਉਪਰੰਤ ਆਪ ਜੀ ਨੇ ਆਪਣੇ ਪਵਿੱਤ੍ਰ ਮੁੱਖ 'ਚੋਂ ਨਿਰਬਾਣ ਕੀਰਤਨ ਉਪਦੇਸ਼ ਦੀ ਵਰਖਾ ਐਸੇ ਆਰੰਭ ਕੀਤੀ:

*ਧਾਰਨਾ:-*

*ਮੁੱਲ ਖਰੀਦੀ ਲਾਲਾ ਗੋਲਾ, ਮੇਰਾ ਨਾਮ ਸਭਾਗਾ ਜੀ ...੨*

*ਅੰਤਰਾ:-*

*ਨਾਮ ਸਭਾਗਾ ਜੀ, ਮੇਰਾ ਨਾਮ ਸਭਾਗਾ ਜੀ ...੨*

ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ ॥
ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ ॥੧॥
ਤੇਰੇ ਲਾਲੇ ਕਿਆ ਚਤੁਰਾਈ ॥ ਸਾਹਿਬ ਕਾ ਹੁਕਮੁ ਨ ਕਰਣਾ ਜਾਈ ॥੧॥ਰਹਾਉ॥
ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ ॥
ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ ॥੨॥
ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ ॥
ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ ॥੩॥
ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ ॥
ਆਦਿ ਜੁਗਾਦਿ ਦਇਆਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ ॥੪॥੬॥[1]

*ਧਾਰਨਾ:-*

*ਸਰਨ ਵੀਚਾਰੋ, ਮਨ ਰੇ ਪ੍ਰਭ ਕੀ ...੨*

*ਅੰਤਰਾ:-*

*ਮਨ ਰੇ! ਪ੍ਰਭ ਕੀ ਸਰਨ ਵੀਚਾਰੋ ...੨*

ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥
ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥੧॥ ਰਹਾਉ ॥
ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥
ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥੧॥
ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ ॥
ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥੨॥
ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥

[1] (ਮਾਰੂ ਮਹਲਾ ੧ - ੯੯੧)

ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥੩॥੪॥[1]

ਸਾਹਿਬ ਗੁਰੂ ਤੇਗ ਬਹਾਦਰ ਮਹਾਰਾਜ ਨੌਵੇਂ ਪਾਤਸ਼ਾਹ ਇਸ ਸ਼ਬਦ ਦੇ ਵਿੱਚ: ਵਾਹਿਗੁਰੂ ਦੇ ਸ਼ਰਨ ਗਿਰਨ ਕਰਕੇ ਸਾਰੇ ਦੁੱਖਾਂ ਪਾਪਾਂ ਦੀ ਨਿਵਰਤੀ ਹੋ ਕੇ, ਇਨਸਾਨ ਜੀਵ ਸੁੱਖ ਦੇ ਸਮੁੰਦਰ ਵਿੱਚ ਲੀਨਤਾ ਹਾਸਲ ਕਰਦਾ ਹੈ। ਪਹਿਲਾ ਉਦਾਹਰਣ, ਪਹਿਲੀ ਮਿਸਾਲ ਗਨਕਾ ਦੀ ਦਿੱਤੀ ਹੈ। ਜਿਸ ਦਾ ਪਿੱਛੇ ਤੁਸੀਂ ਸੁਣਿਆ ਹੈ। ਦੂਸਰੀ ਮਿਸਾਲ ਧਰੂਅ ਦੀ ਦਿੰਦੇ ਹਨ।

ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥

ਧਰੂਅ ਨੂੰ ਅਟੱਲ ਪਦਵੀ ਜਿਸ ਪ੍ਰਭੂ ਦੇ ਸਿਮਰਨ ਕਰਕੇ ਪ੍ਰਾਪਤ ਹੋਈ; ਨਿਰਭੈ ਪਦਵੀ ਮਿਲੀ।

ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥[2]

ਦੁੱਖਾਂ ਦੇ ਹਰਨ ਵਾਲਾ ਦੁੱਖਾਂ ਦੇ ਨਾਸ ਕਰਨ ਵਾਲਾ ਇਹੋ ਜਿਹਾ ਵਾਹਿਗੁਰੂ ਐ ਮਨ! ਤੈਂ ਕਿਉਂ ਵਿਸਾਰਿਆ ਹੈ। ਹਾਂ ਜੀ! ਧਰੂਅ:

ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰ ਪਿਉ ਕੁਛੜਿ ਲੀਤਾ।[3]

ਸਾਡੇ ਦੇਸ਼ ਵਿੱਚ ਕਿਸੀ ਸਮੇਂ ਇੱਕ ਰਾਜਾ ਉਤਾਨਪਾਦ ਹੋਇਆ। ਜਿਸਦਾ ਹਜ਼ਾਰਾਂ ਮੁਰੱਬਾ ਮੀਲਾਂ ਵਿੱਚ ਰਾਜ ਸੀ। ਉਸ ਦੇ ਦੋ ਰਾਣੀਆਂ 'ਸਰੁਚੀ ਔਰ ਸੁਨੀਤਾ' ਦੋਵੇਂ ਸਕੀਆਂ ਭੈਣਾਂ ਸਨ। ਵੱਡੀ ਭੈਣ ਦਾ ਸੁਭਾਅ ਸ਼ੁਸ਼ੀਲਾ, ਧਰਮਾਤਮਾ, ਪਤੀਬਰਤਾ ਸੇਵਾ ਭਾਵ ਵਾਲਾ; ਛੋਟੀ ਦਾ ਸੁਭਾਵ ਚੰਚਲ, ਖੁਦਗਰਜ਼: ਇਸ ਕਰਕੇ ਛੋਟੀ ਰਾਣੀ ਨੇ ਰਾਜਾ ਨੂੰ ਕਾਨਾਫੂਸੀ ਕਰਕੇ, ਕੁਛ ਐਂਧਰਲੀਆਂ ਉੱਧਰਲੀਆਂ ਗੱਲਾਂ ਮਾਰ ਕੇ ਆਪਣੀ ਵੱਡੀ ਭੈਣ ਦੇ ਬਰਖ਼ਿਲਾਫ ਕਰ ਦਿੱਤਾ। 'ਚੁਗਲੀ' ਨਿੰਦਿਆ ਚੁਗਲੀ ਬਹੁਤ ਬੁਰੀ ਚੀਜ਼ ਹੈ। ਇਨਸਾਨ ਜਿਹੋ ਜਿਹੇ ਬਚਨ ਸੁਣਦਾ ਹੈ, ਉਹੋ ਜਿਹਾ ਅਸਰ ਇਸ ਦੇ ਮਨ 'ਤੇ ਅਵੱਸ਼ ਪੈ ਹੀ ਜਾਇਆ ਕਰਦਾ ਹੈ। ਸੋ ਨਿੰਦਿਆ ਨੂੰ ਜਿੱਥੇ ਥਾਂ-ਥਾਂ ਬੁਰਾ ਦੱਸਿਆ ਹੈ ਇਹਦੇ ਬੁਰੇ ਨਤੀਜੇ ਦੱਸੇ, ਬਲਕਿ ਇਉਂ ਫੁਰਮਾਨ ਕੀਤਾ ਹੈ:

*ਧਾਰਨਾ:-*

*ਨਿੰਦਾ ਭਲੀ ਕਿਸੇ ਦੀ ਨਾਹੀ, ਮਨਮੁਖ ਲੋਕੀਂ ਕਰਦੇ ਨੇ ...੨*

*ਅੰਤਰਾ:-*

*ਲੋਕੀਂ ਕਰਦੇ ਨੇ, ਮਨਮੁਖ ਲੋਕੀਂ ਕਰਦੇ ਨੇ ...੨*

ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥
ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥੬॥[4]

ਨਿੰਦਾ ਦਾ ਫ਼ਲ ਦੱਸਿਆ ਹੈ।

ਦੁਨੀਆਂ ਵਿੱਚ ਜਦ ਤੇ ਸ੍ਰਿਸ਼ਟੀ ਰਚੀ, ਜਦ ਤੱਕ ਸ੍ਰਿਸ਼ਟੀ ਰਹੇਗੀ; ਈਸ਼ਵਰੀ ਕਾਨੂੰਨ ਵੀ ਕੰਮ ਕਰਦੇ ਰਹਿਣਗੇ। ਕਿਉਂਕਿ ਜਦ ਤੋਂ ਕੋਈ ਗੋਰਮਿੰਟ (Government) ਬਣਦੀ ਹੈ, ਜਦ ਤੱਕ ਉਹ ਰਹਿੰਦੀ ਹੈ; ਉਹਦੇ ਅਸੂਲ ਵੀ ਚੱਲਦੇ ਰਹਿੰਦੇ ਹੈ। ਇਸੀ ਤਰ੍ਹਾਂ ਹੀ ਜਿਨ੍ਹਾਂ ਵਿੱਚੋਂ ਇਹ ਅਸੂਲ, 'ਜਿਹੋ ਜਿਹਾ ਕੋਈ ਕਰਦਾ ਹੈ, ਵੈਸਾ ਭਰਦਾ ਹੈ' 'ਜੈਸਾ ਬੀਜਦਾ ਹੈ, ਵੈਸਾ ਵੱਢਦਾ ਹੈ' 'ਚੰਗੇ ਕਰਮਾਂ ਦਾ ਫ਼ਲ ਸੁੱਖ ਮਿਲਦਾ ਹੈ,

---

[1] (ਸੋਰਠਿ ਮਹਲਾ ੯ - ੬੩੨)
[2] (ਸੋਰਠਿ ਮਹਲਾ ੯ - ੬੩੨)
[3] (ਵਾਰਾਂ ਭਾਈ ਗੁਰਦਾਸ ਜੀ ਵਾਰ ੧੦ ਪਉੜੀ ੧)
[4] (ਰਾਗੁ ਸੂਹੀ ਮਹਲਾ ੩ ਘਰੁ ੧੦ - ੭੫੫)

ਬੁਰਿਆਂ ਦਾ ਦੁੱਖ ਮਿਲਦਾ ਹੈ' ਇਹ ਅਸੂਲ ਕਾਨੂੰਨ ਬਣੇ ਹੋਏ 'ਰੱਬੀ ਅਸੂਲ' ਹੈਨ ਜਿਨ੍ਹਾਂ ਵਿੱਚੋਂ ਇੱਕ ਨਿੰਦਿਆ ਨੂੰ ਵੀ ਬੁਰਾ ਦੱਸਿਆ ਹੈ।

ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥
ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥੬॥

ਨਿੰਦਾ ਕਿਸੇ ਦੀ ਭਲੀ ਨਹੀਂ, ਮਨਮੁਖ ਕਰਦੇ ਹਨ। ਫ਼ਲ ਕੀ? ਉਨ੍ਹਾਂ ਦੇ ਧਰਮਰਾਜੇ ਦੀ ਦਰਗਾਹ ਵਿੱਚ ਮੂੰਹ ਕਾਲੇ ਕੀਤੇ ਜਾਣਗੇ। ਘੋਰ ਨਰਕਾਂ ਵਿੱਚ ਉਨ੍ਹਾਂ ਨੂੰ ਪਚਣਾ ਪੈਣਾ ਹੈ। ਇਹ ਨਿੰਦਾ ਦਾ ਫ਼ਲ ਦੱਸਿਆ। ਨਿੰਦਾ ਮਨ ਦੀ ਬਿਮਾਰੀ ਹੈ।

ਸਤਿਗੁਰੂ ਨਾਨਕ ਦੇਵ ਮਹਾਰਾਜ ਨੇ ਵੈਦ ਹਰਦਾਸ ਰਾਹੀਂ ਜਿੱਥੇ ਸਾਨੂੰ ਮਾਨਸਿਕ ਰੋਗਾਂ ਦਾ ਜਾਣੂੰ ਕਰਾਇਆ ਹੈ। 'ਹਉਮੈ ਦੀਰਘ ਰੋਗ ਹੈ' ਮਨ ਦਾ ਕੋਹੜ ਮਨ ਦੀ ਟੀ.ਬੀ. ਮਨ ਦੀ ਬਮਨ ਔਰ ਮਨ ਦੇ ਐਹੋ ਜਿਹੇ ਰੋਗ; ਜਿਵੇਂ ਬਾਹਰ ਜਿਸਮਾਨੀ ਰੋਗ ਹਨ, ਇਸੀ ਤਰ੍ਹਾਂ ਮਨ ਦੇ ਮਾਨਸਿਕ ਰੋਗ ਹਨ। ਮਨ ਦੇ ਰੋਗ, ਜਿਸਮਾਨੀ ਰੋਗਾਂ ਨਾਲੋਂ ਵੀ ਬਹੁਤੇ ਦੁਖਦਾਈ ਤੇ ਖ਼ਤਰਨਾਕ ਹਨ। ਸੋ, ਜਿਸਮ ਦੇ ਰੋਗਾਂ ਦੀ ਹੱਦ ਤਾਂ ਜ਼ਿਆਦਾ ਤੇ ਜ਼ਿਆਦਾ ਮਰਨ ਤੱਕ ਹੋ ਸਕਦੀ ਹੈ। ਪਰ ਮਨ ਦੇ ਰੋਗ ਜਿਹੜੇ ਹਨ, ਅੱਗੇ ਅਗਲੇ ਜਨਮ ਵਿੱਚ ਵੀ ਸੰਸਕਾਰ ਰੂਪ ਹੋ ਕੇ ਨਾਲ ਜਾਂਦੇ ਹਨ। ਤਾਂ ਤੇ ਇਨ੍ਹਾਂ ਨੂੰ ਦੂਰ ਕਰਨਾ ਲਾਜ਼ਮੀ ਹੈ। ਨਿੰਦਿਆ ਨੂੰ ਮਨ ਦਾ ਬਮਨ ਦੱਸਿਆ ਹੈ। ਬਮਨ ਜਿਸਮ ਦਾ ਬਮਨ ਕੀ ਹੁੰਦਾ ਹੈ? ਕੋਈ ਚੀਜ਼ ਖਾਣੀ ਉਲਟ ਜਾਣੀ, ਉਹਨੂੰ ਬਮਨ ਕਹਿੰਦੇ ਹਨ। ਕੋਈ ਚੀਜ਼ ਖਾਣੀ ਉਲਟ ਜਾਣੀ, ਉਲਟੀ ਆਂ ਜਾਣੀ; ਉਸਨੂੰ ਬਮਨ ਕਿਹਾ ਜਾਂਦਾ ਹੈ। ਜਿਵੇਂ ਇਹ ਸਰੀਰ ਦਾ ਬਮਨ ਹੈ, ਕਿਤਨੀ ਦੁਖਦਾਈ ਬਿਮਾਰੀ ਹੈ। ਇਸੀ ਤਰ੍ਹਾਂ ਨਿੰਦਾ ਜੋ ਹੈ, ਇਹ ਵੀ ਮਨ ਦਾ ਬਮਨ ਹੈ; ਮਨ ਦੀ ਬਿਮਾਰੀ ਹੈ। ਸੋ ਜਿਵੇਂ ਉਹ ਸਰੀਰ ਨੂੰ ਦੁਖਦਾਈ, ਇਹ ਮਨ ਨੂੰ ਦੁਖਦਾਈ ਹੈ। ਨਿੰਦਿਆ ਚੁਗਲੀ ਦੋ ਭੈਣਾਂ ਹਨ। ਇਹ ਚੁਗਲੀ ਜੋ ਹੈ, ਇਹ ਨਿੰਦਿਆ ਦੀ ਭੈਣ ਹੈ। ਇਹ ਦੋਨਾਂ ਦਾ ਬੁਰਾ ਨਤੀਜਾ ਦੱਸਿਆ ਹੈ। ਕਈ ਕੁ ਲੋਗਾਂ ਦਾ ਖ਼ਿਆਲ ਹੈ ਬਈ ਚੁਗਲੀ ਦੋ ਗੱਲਾਂ ਕਹਿ ਦੇਣੀਆਂ ਕਿਸੀ ਦੇ ਬਰਖ਼ਿਲਾਫ, ਕੀ ਇਹ ਇਸਦਾ ਇਹੋ ਜਿਹਾ ਬੁਰਾ ਫ਼ਲ: ਇਹੋ ਜਿਹੇ ਸਖ਼ਤ ਸਜ਼ਾਵਾਂ ਕਿਉਂ ਰੱਖੀਆਂ ਗਈਆਂ ਹਨ?

ਸਾਧਸੰਗਤ! ਥੋੜੀ ਜਿਹੀ ਗੱਲ ਨਹੀਂ। ਇਸਦੇ ਨਤੀਜੇ ਬਹੁਤ ਬੁਰੇ ਨਿੱਕਲਦੇ ਹਨ। ਦੇਖੋ ਨਾ! ਇੱਕ ਧਿਆਨ ਦੇ ਕੇ ਸੁਣੋ। ਕਿਤੇ ਇੱਕ ਕੋਈ ਪਠਾਨ ਹੈ। ਉਸਦੇ ਪਾਸ ਇੱਕ ਨੌਕਰ ਰਹਿਣ ਲੱਗਾ। ਉਹ ਨੌਕਰ ਨੇ ਉਸ ਪਠਾਣ ਨੂੰ ਕਿਹਾ, "ਖਾਨ ਜੀ! ਮੈਂ ਪਹਿਲੇ ਹੀ ਅਰਜ਼ ਕਰ ਦਿਆਂ, ਮੇਰੇ ਵਿੱਚ ਇੱਕ ਨੁਕਸ਼ ਹੈ। ਉਹ ਪਹਿਲੇ ਹੀ ਆਪ ਨੇ ਮੁਆਫ ਕਰ ਦੇਣਾ।" ਪੁੱਛਣ ਲੱਗਾ, "ਕੀ ਨੁਕਸ ਹੈ?" ਕਹਿੰਦਾ, "ਕਿਤੇ ਕਿਤੇ ਚੁਗਲੀ ਕਰਦਾ ਹੁੰਦਾ ਹਾਂ। ਹਮੇਸ਼ਾ ਨਹੀਂ, ਕਿਤੇ ਕਤਾਈਂ ਕਰਦਾ ਹੁੰਦਾ ਹਾਂ। ਪਹਿਲੇ ਹੀ ਕ੍ਰਿਪਾ ਕਰਕੇ ਮੈਂ ਆਪ ਤੋਂ ਮੁਆਫੀ ਮੰਗਦਾ ਹਾਂ।" ਕਹਿਣ ਲੱਗਾ, "ਕਿਤੇ ਕਤਾਈਂ ਚੁਗਲੀ, ਕਿਆ ਚੀਜ਼ ਹੈ? ਦੋ ਗੱਲਾਂ ਕਹਿ ਦੇਣੀਆਂ ਕਿਆ ਹੈ?" "ਹਾਂ" ਕਹਿਣ ਲੱਗਾ, "ਮੈਂ ਪਹਿਲਾਂ ਕਹਿ ਦੇਣਾ ਆਪਣਾ ਫ਼ਰਜ਼ ਸਮਝਦਾ ਹਾਂ।"

ਖ਼ੈਰ ਇਸੀ ਤਰ੍ਹਾਂ ਉਹ ਨੌਕਰ ਰਹਿ ਪਿਆ। ਬੜੀ ਸੇਵਾ ਕੀਤੀ, ਹੋਰ ਬੜੇ ਅੱਛੇ ਗੁਣ ਹਨ। ਕਾਫੀ ਦੇਰ ਤੋਂ ਬਾਅਦ ਜਦੋਂ ਉਹ ਪਠਾਣ 'ਖਾਨ ਔਰ ਬੀਵੀ ਜੀ' ਦੋਵੇਂ ਉਸ ਦੀ ਸੇਵਾ ਤੇ ਅਤਿਅੰਤ ਪ੍ਰਸੰਨ ਹੋ ਗਏ ਖ਼ੁਸ਼ ਹੋ ਗਏ, ਹੁਣ ਉਸ ਨੇ ਆਪਣਾ ਸੁਭਾਵ ਪ੍ਰਗਟ ਕਰਨਾ ਸ਼ੁਰੂ ਕੀਤਾ। ਸੋ, ਬੀਬੀ ਜੀ ਕੋਲ ਕਹਿਣ ਲੱਗਾ, "ਬੀਬੀ ਜੀ! ਇੱਕ ਬੜੀ ਸ਼ੋਕਮਈ ਗੱਲ ਹੈ।" ਉਹ ਪੁੱਛਣ ਲੱਗੀ, "ਕੀ?" ਕਹਿਣ ਲੱਗਾ, "ਮੈਨੂੰ ਪਤਾ ਲੱਗਾ ਹੈ, ਖਾਨ ਜੀ ਹੋਰ ਸ਼ਾਦੀ ਕਰਾਉਣਾ ਚਾਹੁੰਦੇ ਹਨ।"

ਇਹ ਗੱਲ ਭਲਾ ਕਦੋਂ ਬਰਦਾਸ਼ਤ ਹੁੰਦੀ ਹੈ ਜਨਾਨੀਆਂ ਤੇ "ਹੈਂ!"

"ਹਾਂ" ਕਹਿਣ ਲੱਗਾ, "ਮੈਨੂੰ ਕਿਸੇ ਅੱਛੇ ਪੱਕੇ ਵਸੀਲੇ ਤੇ ਪਤਾ ਲੱਗਾ ਹੈ।" ਸੋ ਇਹ ਵੀ ਪਤਾ ਸੀ ਬਈ ਸਾਡੇ ਘਰ ਦਾ ਨੌਕਰ ਹੈ, ਦਿਨ ਰਾਤ ਘਰ ਵਿੱਚ ਰਹਿੰਦਾ ਹੈ। ਹੋਣੀ ਹੈ ਗੱਲ ਕੋਈ। ਬੜਾ ਫ਼ਿਕਰ ਪੈ ਗਿਆ। ਉਹ ਪੁੱਛਣ ਲੱਗੀ, "ਕੋਈ ਉਪਾਅ?" "ਹਾਂ, ਉਪਾਅ" ਕਹਿਣ ਲੱਗਿਆ "ਇੱਕ ਮੈਂ ਕਰ ਸਕਦਾ ਹਾਂ ਜੇ ਤੁਸੀਂ ਥੋੜੀ ਜਿਹੀ ਹਿੰਮਤ ਕਰੋ।"

"ਉਹ ਕੀ?"

"ਰਾਤ ਨੂੰ ਖਾਨ ਜੀ ਸੁੱਤੇ ਪਏ ਹੋਣ, ਉਨ੍ਹਾਂ ਦੀ ਘੰਡੀ ਕੋਲੋਂ ਇੱਕ ਰੋਮ ਕੱਟ ਕੇ ਲਿਆ ਦਿਉ। ਉਹਨੂੰ ਤਵੀਤ ਵਿੱਚ ਮੜ੍ਹ ਕੇ ਮੈਂ ਦਿਆਂਗਾ। ਫਿਰ ਸਾਰੀ ਜ਼ਿੰਦਗੀ ਖਾਨ ਜੀ ਤੁਹਾਡੇ ਹੁਕਮ ਵਿੱਚ ਰਹਿਣਗੇ। ਇਹ ਲਿਆ ਦਿਉ।" ਸੋ, ਉਹਨੂੰ ਕਾਹਲ ਪਈ ਬੀਬੀ ਜੀ ਨੂੰ ਬਈ ਛੇਤੀ ਖਾਨ ਜੀ ਮੇਰੇ ਕਾਬੂ ਵਿੱਚ ਹੋਣ। ਸੋ, ਉਹਨੇ ਇਹ ਕੋਸ਼ਿਸ਼ ਕੀਤੀ।

ਓਧਰ ਖਾਨ ਜੀ ਨੂੰ ਜਾ ਸਮਝਾਇਆ, "ਖਾਨ ਜੀ! ਜ਼ਰਾ ਹੁਸ਼ਿਆਰ ਹੋ ਕੇ ਸਵਿਆਂ ਕਰੋ। ਬੀਬੀ ਜੀ ਆਪ ਨੂੰ ਮਾਰਨ ਨੂੰ ਫਿਰਦੇ ਹੈ।" ਓਧਰ ਵੀ ਭਰਮ ਪਾ ਦਿੱਤਾ। ਉਨ੍ਹਾਂ ਨੂੰ ਕਹਿ ਦਿੱਤਾ 'ਘੰਡੀ ਕੋਲੋਂ ਇੱਕ ਵਾਲ ਕੱਟ ਕੇ ਲਿਆਉਣਾ ਉਹਦਾ ਤਵੀਤ ਬਣਾਉਣਾ ਐ ਮੈਂ।' ਇਸੀ ਤਰ੍ਹਾਂ ਖਾਨ ਜੀ ਨੇ ਹੁਣ ਆਪਣੀ ਇੱਕ ਬੜੀ ਤਿੱਖੀ ਤੇਜ਼ ਤਲਵਾਰ ਬਿਸਤਰੇ ਦੇ ਹੇਠਾਂ ਰੱਖਣੀ ਸ਼ੁਰੂ ਕਰ ਦਿੱਤੀ। ਜੇ ਕਰ ਇਹੋ ਜਿਹਾ ਮੌਕਾ ਹੋਇਆ ਤਾਂ ਮੈਂ ਕਿਹੜਾ ਘੱਟ ਹਾਂ। ਇਸੀ ਤਰ੍ਹਾਂ ਹੁਣ ਬੀਬੀ ਜੀ ਮੌਕਾ ਤਾੜਦੇ ਹਨ, ਖਾਨ ਜੀ ਗੂੜੀ ਨੀਂਦ ਵਿੱਚ ਹੋਣ। ਉਸ ਵੇਲੇ ਚਾਕੂ ਨਾਲ ਇੱਕ ਘੰਡੀ ਕੋਲੋਂ ਰੋਮ ਕੱਟ ਲਵਾਂ।

ਸੋ, ਅੱਜ ਘੁਰਾੜੇ ਮਾਰ ਰਹੇ ਹਨ ਖਾਨ ਜੀ। ਬੀਬੀ ਜੀ ਨੂੰ ਮੌਕਾ ਲੱਭ ਗਿਆ। ਉਸ ਮੌਕੇ ਉਨ੍ਹਾਂ ਨੇ ਘੰਡੀ ਕੋਲੋਂ ਇੱਕ ਵਾਲ ਕੱਟਣ ਦੀ ਕੋਸ਼ਿਸ਼ ਕੀਤੀ ਚਾਕੂ ਨਾਲ। ਸੋ ਉਨ੍ਹਾਂ ਨੂੰ ਵੀ ਇਸ ਗੱਲ ਦੇ ਸੰਸਕਾਰ ਪੱਕੇ ਹੋਏ ਸਨ। ਜਾਗ ਆ ਗਈ। ਹਾਂ, ਸਮਝਿਆ ਬਈ ਉਹ ਨੌਕਰ ਕਹਿੰਦਾ ਸੀ, ਠੀਕ ਗੱਲ ਹੈ। ਮੇਰਾ ਗਲ ਵੱਢਣ ਲੱਗੀ ਹੈ। ਝੱਟ ਹੀ ਤਲਵਾਰ ਉਠਾਈ, ਸੱਤ ਟੁਕੜੇ ਕਰ ਦਿੱਤੇ। ਇਹੋ ਜਿਹੀ ਹਾਲਤ ਹੋਈ। ਦਿਨ ਚੜ੍ਹੇ ਸਾਰੇ ਪਤਾ ਲੱਗ ਗਿਆ ਕਿ ਖਾਨ ਨੇ ਆਪਣੀ ਬੀਵੀ ਜੀ ਮਾਰ ਦਿੱਤੀ ਹੈ। ਸਾਰੇ ਰਿਸ਼ਤੇਦਾਰਾਂ 'ਚ ਪਤਾ ਲੱਗ ਗਿਆ। ਉਹ ਵੀ ਬੜੀ ਜੋਸ਼ੀਲੀ ਕੌਮ ਦੇ ਬੰਦੇ ਸਨ। ਦੁਪਾਸੇ ਬੜੀਆਂ ਲੜਾਈਆਂ ਹੋਈਆਂ। ਹੋਰ ਬਹੁਤ ਸਾਰੇ ਕੁਸ਼ਤੋ ਖ਼ੂਨ ਹੋ ਗਏ। ਪਤਾ ਕੁਛ ਨਹੀਂ ਲੱਗਦਾ। ਪੁੱਛਣ ਲੱਗੇ 'ਗੱਲ ਕੀ ਹੈ?' ਲੋਕ ਪੁੱਛਦੇ ਨੇ 'ਗੱਲ ਕੀ ਹੈ? ਕਿੱਥੋਂ ਚੱਲੀ ਗੱਲ? ਇਹਦਾ ਸਬੱਬ ਵੀ ਤਾਂ ਕੋਈ ਹੋਣਾ ਚਾਹੀਦਾ ਹੈ। ਕੋਈ ਕਾਰਜ ਹੈ ਜਿਹੜਾ, ਉਹਦਾ ਕੋਈ ਨਾ ਕੋਈ ਕਾਰਨ ਹੁੰਦਾ ਹੈ, ਸਬੱਬ ਹੋਇਆ ਕਰਦਾ ਹੈ। ਕਿਸੇ ਸਬੱਬ ਤੋਂ ਕਿਸੇ ਕਾਰਨ ਤੋਂ ਬਿਨਾਂ ਕੋਈ ਕਾਰਜ ਨਹੀਂ ਹੋਇਆ ਕਰਦਾ। ਲੜਾਈ ਦਾ ਵੀ ਕੋਈ ਨਾ ਕੋਈ ਕਾਰਨ ਹੋਣਾ ਚਾਹੀਦਾ ਹੈ।' ਕੋਈ ਨਹੀਂ ਪਤਾ ਲੱਗਦਾ।

ਅਖ਼ੀਰ ਉਹ ਨੌਕਰ ਕਹਿਣ ਲੱਗਾ, "ਮੈਂ ਦੱਸ ਦਿੰਦਾ ਹਾਂ। ਇਹਦਾ ਕਾਰਨ, ਸਬੱਬ ਮੈਂ ਦੱਸ ਦਿੰਦਾ ਹਾਂ। ਖਾਨ ਜੀ ਨੂੰ ਕਹਿਣ ਲੱਗਾ, "ਖਾਨ ਜੀ! ਮੈਂ ਆਪ ਤੋਂ ਪਹਿਲੇ ਹੀ ਮੁਆਫੀ ਮੰਗ ਲਈ ਸੀ, ਖ਼ਿਮਾ ਕਰਨਾ ਮੈਂ ਕਿਤੇ ਕਿਤੇ ਚੁਗਲੀ ਕਰਦਾ ਹੁੰਦਾ ਹਾਂ। ਕਹਿਣ ਲੱਗਾ ਗੱਲ ਕੁਛ ਵੀ ਨਹੀਂ, ਇਹ ਸਾਰੀ ਮੇਹਰਬਾਨੀ ਚੁਗਲੀ ਦੀ ਹੈ।" ਏਥੇ ਤੱਕ, ਇੱਕ ਚੁੱਗਲੀ ਦੇ ਨਾਲ ਦੋ ਚੌਂਹ ਗੱਲਾਂ ਏਧਰ ਓਧਰ ਕਹਿਣ ਦੇ ਨਾਲ ਕਿੱਥੇ ਤੱਕ ਨੌਬਤ ਆ ਪਹੁੰਚਦੀ ਹੈ।

ਸਾਧਸੰਗਤ! ਚੁਗਲੀ ਬੁਰੀ ਬਲਾ ਹੈ, ਨਿੰਦਾ ਦੀ ਭੈਣ ਹੈ। ਜਿੱਥੇ ਨਿੰਦਾ ਦਾ ਇਹੋ ਜਿਹੇ ਕੌੜੇ ਫ਼ਲ ਹਨ, ਇਤਨੀ ਸਜ਼ਾ ਰੱਖੀ ਹੈ ਨਿੰਦਕ ਵਾਸਤੇ, ਉਹੋ ਜਿਹਾ ਹੀ, ਉਹ ਸਜ਼ਾ ਚੁਗਲੀ ਵਾਲੇ ਨੂੰ ਵੀ ਰੱਖੀ ਗਈ ਹੈ।

*ਧਾਰਨਾ:-*

*ਮੂੰਹ ਹੋਣ ਨਿੰਦਕਾਂ ਦੇ ਕਾਲੇ, ਜਾ ਕੇ ਵਿੱਚ ਦਰਗਾਹ ਦੇ* ...2

*ਅੰਤਰਾ:-*

*ਮੇਰੇ ਪਿਆਰੇ! ਜਾ ਕੇ ਵਿੱਚ ਦਰਗਾਹ ਦੇ* ...2

*ਵਾਹ ਵਾਹ! ਵਾਹ ਵਾਹ! ਜਾ ਕੇ ਵਿੱਚ ਦਰਗਾਹ ਦੇ* ...2

ਇਉਂ ਨਿੰਦਾ ਦਾ ਵੱਡਾ ਭਾਰਾ ਦੋਸ਼ ਦੱਸਿਆ ਹੈ। ਸੋ ਨਿੰਦਾ ਚੁਗਲੀ ਕਰਕੇ, ਕੁਛ ਐਧਰਲੀਆਂ ਉੱਧਰਲੀਆਂ ਗੱਲਾਂ ਕਹਿ ਕਹਾ ਕੇ ਰਾਜੇ ਉਤਾਨਪਾਦ ਦੀ ਛੋਟੀ ਰਾਣੀ ਨੇ ਰਾਜਾ ਨੂੰ ਆਪਣੀ ਵੱਡੀ ਭੈਣ ਦੇ ਬਰਖ਼ਿਲਾਫ ਕਰ ਦਿੱਤਾ। ਨਤੀਜਾ ਇਹ ਹੋਇਆ, ਰਾਜਾ ਨੇ ਉਸਨੂੰ ਨਾਰਾਜ਼ ਹੋ ਕੇ ਆਪਣੇ ਖ਼ਾਸ ਮਹਿਲਾਂ ਤੋਂ ਅਲਹਿਦਾ ਕਰ ਦਿੱਤਾ। ਉਹਦੀ ਰਿਹਾਇਸ਼ ਵਾਸਤੇ ਇੱਕ ਅਲਹਿਦਾ ਮਕਾਨ, ਹਵੇਲੀ ਦੇ ਦਿੱਤੀ। ਖ਼ਰਚ ਬੰਨ੍ਹ ਦਿੱਤਾ। ਤੇ ਇਹ ਹੁਕਮ ਕੀਤਾ, "ਤੂੰ ਮੈਨੂੰ ਮਿਲ ਨਹੀਂ ਸਕਦੀ, ਗੱਲਾਂ ਬਾਤਾਂ ਨਹੀਂ ਕਰ ਸਕਦੀ।" ਉਨ੍ਹਾਂ ਦਿਨਾਂ ਦੇ ਵਿੱਚ ਧਰੂਅ ਨੇ ਜਨਮ ਲੈਣਾ ਸੀ। ਸਮਾਂ ਪਾ ਕੇ ਧਰੂਅ ਦਾ ਜਨਮ ਹੋ ਗਿਆ। ਹੌਲੀ-ਹੌਲੀ ਹੌਲੀ ਪੰਜ ਸਾਲ ਦੀ ਉਮਰ ਹੋ ਗਈ ਧਰੂਅ ਦੀ। ਬੱਚਿਆ ਨੂੰ ਖੇਲ੍ਹ ਪਿਆਰੀ ਹੋਇਆ ਕਰਦੀ ਹੈ। ਸਰੀਰ ਦੀਆਂ ਜਿੱਥੇ ਤਿੰਨ ਅਵਸਥਾਵਾਂ ਦੱਸੀਆਂ ਹਨ।

ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ॥
ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ ॥੩੫॥[1]

ਬਚਪਨ, ਜਵਾਨੀ ਔਰ ਬੁਢਾਪਾ ਇਹ ਤਿੰਨ ਅਵਸਥਾ: ਭਜਨ ਤੋਂ ਬਿਨਾਂ ਇਹ ਤਿੰਨੇ ਵਿਅਰਥ ਹਨ, ਭਜਨ ਦੇ ਨਾਲ ਇਹ ਤਿੰਨੇ ਸਫ਼ਲੀਆਂ ਹਨ। ਉੱਥੇ ਥੋੜ੍ਹਾ ਜਿਹਾ ਖੋਲ੍ਹ ਦੇ ਦਸ ਅਵਸਥਾ ਜ਼ਾਹਿਰ ਕੀਤੀਆਂ ਹਨ, ਸਰੀਰ ਦੀਆਂ।

ਪਹਿਲੈ ਪਿਆਰਿ ਲਗਾ ਥਣ ਦੁਧਿ ॥ ਦੂਜੈ ਮਾਇ ਬਾਪ ਕੀ ਸੁਧਿ ॥
ਤੀਜੈ ਭਯਾ ਭਾਭੀ ਬੇਬ ॥ ਚਉਥੈ ਪਿਆਰਿ ਉਪੰਨੀ ਖੇਡ ॥
ਪੰਜਵੈ ਖਾਣ ਪੀਅਣ ਕੀ ਧਾਤੁ ॥ ਛਿਵੈ ਕਾਮੁ ਨ ਪੁਛੈ ਜਾਤਿ ॥
ਸਤਵੈ ਸੰਜਿ ਕੀਆ ਘਰ ਵਾਸੁ ॥ ਅਠਵੈ ਕ੍ਰੋਧੁ ਹੋਆ ਤਨ ਨਾਸੁ ॥
ਨਾਵੈ ਧਉਲੇ ਉਭੇ ਸਾਹ ॥ ਦਸਵੈ ਦਧਾ ਹੋਆ ਸੁਆਹ ॥
ਗਏ ਸਿਗੀਤ ਪੁਕਾਰੀ ਧਾਹ ॥ ਉਡਿਆ ਹੰਸੁ ਦਸਾਏ ਰਾਹ ॥
ਆਇਆ ਗਇਆ ਮੁਇਆ ਨਾਉ ॥ ਪਿਛੈ ਪਤਲਿ ਸਦਿਹੁ ਕਾਵ ॥
ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥੨॥[2]

ਇਹ ਦਸੇ ਹੀ ਅਵਸਥਾਵਾਂ ਜਿਹੜੀਆਂ ਸਰੀਰ ਦੀਆਂ ਖੋਲ੍ਹ ਕੇ ਦੱਸੀਆਂ ਹਨ ਔਰ ਗੁਰੂ ਸ਼ਰਨ ਆਏ ਤੋਂ ਬਿਨਾਂ ਭਜਨ ਤੋਂ ਬਿਨਾਂ ਬਿਅਰਥ ਹਨ, ਇਉਂ ਦੱਸਦੇ ਹਨ।

---

[1] (ਸਲੋਕ ਮਹਲਾ ੯ - ੧੪੨੭)

[2] (ਵਾਰ ਮਾਝ ਕੀ ਤਥਾ ਸਲੋਕ ਮਹਲਾ ੧ - ੧੩੭/੩੮)

*ਧਾਰਨਾ:-*

*ਗੁਰ ਬਿਨ ਡੁੱਬਦੀ ਜਾਂਦੀ ਐ ਦੁਨੀਆਂ ਗੁਰ ਬਿਨ ਡੁੱਬਦੀ ਜਾਂਦੀ ...੨*

*ਅੰਤਰਾ:-*

*ਗੋਤੇ ਵਿੱਚ ਚੌਰਾਸੀ ਖਾਂਦੀ ਗੋਤੇ ਵਿੱਚ ਚੌਰਾਸੀ ਖਾਂਦੀ ...੨*

ਇਉਂ **'ਚਉਥੈ ਪਿਆਰਿ ਉਪੰਨੀ ਖੇਡ'** ਚੌਥੀ ਅਵਸਥਾ ਜਦੋਂ ਸਰੀਰ ਦੀ ਆਉਂਦੀ ਹੈ। ਉਦੋਂ ਬੱਚਿਆਂ ਦਾ ਖੇਲ੍ਹ ਨਾਲ ਪਿਆਰ ਹੁੰਦਾ ਹੈ। ਸਾਰਾ ਸਾਰਾ ਦਿਨ ਖੇਲ੍ਹੀ ਜਾਂਦੇ ਹਨ, ਥਕੇਵਾਂ ਨਹੀਂ ਮੰਨਦੇ। ਗ਼ਰਮੀ ਸਰਦੀ ਦੀ ਪਰਵਾਹ ਨਹੀਂ ਜਾਣਦੇ। ਚੰਗੇ ਬਸਤਰ ਹੋਣਗੇ ਮੈਲੇ ਕਰ ਦੇਣਗੇ, ਫਾੜ ਦੇਣਗੇ। ਕੋਈ ਪਰਵਾਹ ਨਹੀਂ, ਲੇਕਿਨ ਖੇਲ੍ਹ ਪਿਆਰੀ ਹੈ। ਉਹ ਅਵਸਥਾ ਐਹੋ ਜਿਹੀ ਹੀ ਹੈ। ਇਸੀ ਤਰ੍ਹਾਂ ਧਰੂਅ ਵੀ ਆਪਣੇ ਹਾਣ ਦੇ ਬੱਚਿਆਂ ਨਾਲ ਰਲ ਮਿਲ ਕੇ ਖੇਡਦਾ ਹੈ। ਬਹੁਤ ਸਾਰੇ ਬੱਚੇ ਇੱਕਠੇ ਹੋ ਜਾਂਦੇ ਹਨ। ਇਕੱਠੇ ਹੋ ਕੇ ਖੇਲ੍ਹਦੇ ਹਨ। ਕਿਤੇ ਕਤਾਈਂ ਉਹ ਰਾਜਾ ਦੇ ਮਹਿਲਾਂ ਵਿੱਚ ਵੀ ਚਲੇ ਜਾਂਦੇ ਸਨ, ਜਿੱਥੇ ਉਨ੍ਹਾਂ ਨੂੰ ਕੋਈ ਰੋਕ ਟੋਕ ਨਹੀਂ ਸੀ। ਕਿਉਂਕਿ ਬੱਚੇ ਨਿਰਵੈਰ ਹੁੰਦੇ ਹਨ, ਰਾਗ ਦਵੈਸ਼ ਤੋਂ ਬਰੀ ਹੁੰਦੇ ਹਨ। ਇਸ ਕਰਕੇ ਸਭ ਨੂੰ ਚੰਗੇ ਲੱਗਦੇ ਹਨ। ਸੋ ਉਨ੍ਹਾਂ ਨੂੰ ਰਾਜਾ ਦੇ ਮਹਿਲਾਂ ਵਿੱਚ ਜਾਣ ਤੋਂ ਕੋਈ ਰੋਕ ਨਹੀਂ ਸੀ। ਇਸੀ ਤਰ੍ਹਾਂ ਇੱਕ ਦਿਨ ਦਾ ਜ਼ਿਕਰ: ਧਰੂਅ ਹੋਰ ਬੱਚਿਆਂ ਦੇ ਸਮੇਤ ਖੇਲ੍ਹਦੇ ਖੇਲ੍ਹਦੇ ਸਾਰੇ ਹੀ ਰਾਜਾ ਦੇ ਮਹਿਲਾਂ ਵਿੱਚ ਜਾ ਪਹੁੰਚੇ ਜਿੱਥੇ ਰਾਜਾ ਇਕੱਲਾ ਬੈਠਾ ਸੀ।

*ਧਾਰਨਾ:-*

*ਪਿਆਰ ਕਰਕੇ ਤੇ ਪਿਤਾ ਨੇ ਕੁੱਛੜ ਲੈ ਲਿਆ*
*ਧਰੂਅ ਹੱਸਦਾ ਹੱਸਦਾ ਘਰ ਨੂੰ ਆ ਗਿਆ ...੨*

*ਅੰਤਰਾ:-*

*ਮੇਰੇ ਪਿਆਰੇ! ਹੱਸਦਾ ਹੱਸਦਾ ਘਰ ਨੂੰ ਆ ਗਿਆ ...੨*
*ਵਾਹ ਵਾਹ! ਵਾਹ ਵਾਹ! ਹੱਸਦਾ ਹੱਸਦਾ ਘਰ ਨੂੰ ਆ ਗਿਆ ...੨*

**ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰ ਪਿਉ ਕੁਛੜਿ ਲੀਤਾ।**[੧]

ਧਰੂਅ ਹੋਰ ਬੱਚਿਆਂ ਨਾਲ ਖੇਲ੍ਹਦਾ ਖੇਲ੍ਹਦਾ 'ਰਾਜਾ ਬੈਠਾ ਸੀ' ਉਸ ਦੇ ਮਹਿਲਾਂ ਵਿੱਚ ਪਹੁੰਚ ਗਏ। ਬੱਚੇ ਖੇਲ ਰਹੇ ਹਨ। ਰਾਜਾ ਇਕੱਲਾ ਬੈਠਾ ਪੁੱਛਣਾ ਸ਼ੁਰੂ ਕਰ ਦਿੰਦਾ ਹੈ, "ਐਹ ਕਿਸ ਦਾ ਬੱਚਾ ਹੈ, ਐਹ ਕੀਹਦਾ ਬੱਚਾ?" ਉਨ੍ਹਾਂ ਵਿੱਚੋਂ ਜਿਹੜਾ ਸਿਆਣਾ ਸੀ ਸਭ ਵਿੱਚੋਂ, ਦੱਸਦਾ ਚਲਾ ਗਿਆ "ਐਹ ਔਹਦਾ ਹੈ, ਔਹਦਾ ਹੈ।" ਧਰੂਅ ਦੀ ਵਾਰੀ ਆਈ। ਸੋ, ਉਸ ਦੀ ਬਾਬਤ ਦੱਸਿਆ ਬਈ ਐਹ ਔਹ ਮਕਾਨ ਵਿੱਚ ਇੱਕ ਮਾਈ ਰਹਿੰਦੀ ਹੈ, ਉਸ ਦਾ ਲੜਕਾ ਹੈ।

ਜਦੋਂ ਰਾਜਾ ਨੇ ਇਹ ਗੱਲ ਸੁਣੀ ਆਪਣੇ ਖ਼ੂਨ ਨੇ ਜੋਸ਼ ਖਾਧਾ। ਸਮਝਿਆ, ਇਹ ਤਾਂ ਮੇਰਾ ਹੀ ਪੁੱਤਰ ਹੈ। ਮੋਹ ਨੇ ਖਿੱਚ ਖਾਧੀ। ਝੱਟ ਹੀ ਧਰੂਅ ਨੂੰ ਗੋਦ ਵਿੱਚ ਬਿਠਾ ਕੇ ਪਿਆਰ ਕਰਨਾ ਸ਼ੁਰੂ ਕਰ ਦਿੱਤਾ।

**ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰ ਪਿਉ ਕੁਛੜਿ ਲੀਤਾ।**

ਸੋ ਧਰੂਅ ਨੂੰ ਪਿਆਰ ਕਰ ਰਿਹਾ ਸੀ ਇਹ ਗੱਲ ਬਾਤ ਸਾਰੀ ਧਰੂਅ ਦੀ ਮਾਸੀ, ਧਰੂਅ ਦੇ ਮਤਰੇਈ ਅੰਦਰ ਚਿੱਕ ਥਾਂਈਂ ਸੁਣ ਰਹੀ ਸੀ। ਉਸ ਤੋਂ ਇਹ ਗੱਲ ਬਰਦਾਸ਼ਤ ਨਾ ਹੋ ਸਕੀ। ਚਿੱਤ ਵਿੱਚ

[੧] (ਵਾਰਾਂ ਭਾਈ ਗੁਰਦਾਸ ਜੀ ਵਾਰ ੧੦ ਪਉੜੀ ੧)

ਈਰਖਾ ਦੀ ਅਗਨੀ ਪ੍ਰਜ੍ਵਲਤ ਹੋਈ। ਝੱਟ ਹੀ ਚਿਕ ਉਠਾ ਕੇ ਧਰੂਅ ਨੂੰ ਬਾਂਹ ਤੋਂ ਫੜ ਕੇ ਰਾਜਾ ਦੀ ਗੋਦ ਵਿੱਚੋਂ ਜ਼ਮੀਨ ਤੇ ਪਟਕ ਮਾਰਿਆ। ਉੱਠਦੇ ਦੇ ਦੋ ਚਪੇੜਾਂ; ਇੱਕ ਸੱਜੇ ਪਾਸੇ ਮੂੰਹ 'ਤੇ ਇੱਕ ਖੱਬੇ ਪਾਸੇ: ਇਹ ਲਫ਼ਜ਼ ਵੀ ਕਿਹਾ, "ਜੇਕਰ ਰਾਜਾ ਦੀ ਗੋਦ ਵਿੱਚ ਬੈਠਣਾ ਸੀ, ਜਾਂ ਰਾਜਾ ਦਾ ਪਿਆਰ ਲੈਣਾ ਸੀ ਤਾਂ ਮੈਥੋਂ ਜਨਮ ਲੈਂਦਾ; ਉਸ ਔਂਤਰੀ ਦੀ ਕੁੱਖੋ ਕਿਉਂ ਜੰਮਿਆਂ ਹੈ।" ਇਹ ਲਫ਼ਜ਼ ਵੀ ਕਹੇ। ਚਪੇੜਾਂ, ਇਹ ਸੱਟ ਵੱਜੀ। ਦੂਸਰੇ ਬੋਲੀ ਦੀ ਸੱਟ ਉੱਦੋਂ ਵੀ ਜ਼ਿਆਦਾ ਦੁਖਦਾਈ ਹੁੰਦੀ ਹੈ। ਸੋ ਧਰੂਅ ਸਿਆਣਾ ਸੀ, ਭਾਵੇਂ ਪੰਜ ਸਾਲ ਦੀ ਉਮਰ ਸੀ। ਫ਼ੇਰ ਡਸਕੋਰੇ ਲੈਂਦਾ ਹੋਇਆ ਘਰ ਨੂੰ ਆ ਜਾਂਦਾ ਹੈ। ਅੱਖਾਂ ਤਰ-ਬ-ਤਰ ਹਨ ਮੂੰਹ ਲਾਲੋ ਲਾਲ ਹੈ।

**ਬਾਹਹੁ ਪਕੜਿ ਉਠਾਲਿਆ ਮਨ ਵਿਚਿ ਰੋਸੁ ਮਤਰੇਈ ਕੀਤਾ।**[1]

*ਧਾਰਨਾ:-*

*ਬਾਹੋਂ ਪਕੜ ਉਠਾਲਿਆ, ਬਾਹੋਂ ਪਕੜ ਉਠਾਲਿਆ* ...੨

*ਅੰਤਰਾ:-*

*ਮਨ ਰੋਸ ਮਤਰੇਈ ਕੀਤਾ, ਬਾਂਹੋਂ ਪਕੜ ਉਠਾਲਿਆ* ...੨

**ਬਾਹਹੁ ਪਕੜਿ ਉਠਾਲਿਆ ਮਨ ਵਿਚਿ ਰੋਸੁ ਮਤਰੇਈ ਕੀਤਾ।**

ਸੋ ਇਉਂ, ਡਸਕੋਰੇ ਲੈਂਦਾ ਘਰ ਆ ਪਹੁੰਚਾ। ਅੱਜ ਪਹਿਲਾ ਦਿਨ ਹੈ ਧਰੂਅ ਦੀ ਮਾਤਾ ਨੇ ਆਪਣੇ ਪੁੱਤਰ ਦੀ ਐਹੋ ਜਿਹੀ ਦਸ਼ਾ ਦੇਖੀ। ਪ੍ਰਭੂ ਦੀ ਭਗਤੀ ਵਿੱਚ ਔਰ ਉਸ ਬੱਚੇ ਦੇ ਮੋਹ ਵਿੱਚ ਸਮਾਂ ਬਤੀਤ ਕਰ ਰਹੀ ਸੀ, ਹੋਰ ਕੋਈ ਆਸਰਾ ਨਹੀਂ ਸੀ। ਇਉਂ ਇਹੋ ਜਿਹੀ ਹਾਲਤ ਦੇਖ ਕੇ ਗੋਦ ਵਿੱਚ ਬਿਠਾਇਆ, ਪੁੱਛਣਾ ਸ਼ੁਰੂ ਕੀਤਾ, "ਸੱਚ ਦੱਸ ਬੇਟਾ! ਤੈਨੂੰ ਕਿਸੇ ਨੇ ਕੀ ਕੁਛ ਕਿਹਾ ਹੈ? ਇਹੋ ਜਿਹੀ ਹਾਲਤ ਤੇਰੀ ਹੋਈ। ਤੇ ਸੱਚ ਸੱਚ ਦੱਸ ਅਸਲੀ ਗੱਲ ਕੀ ਹੈ।" ਇਹ ਗੱਲ ਸੁਣ ਕੇ ਧਰੂਅ ਨੇ ਸਾਰੀ ਹਕੀਕਤ ਖੋਲ੍ਹ ਦੱਸੀ, "ਮਾਤਾ! ਪਹਿਲੇ ਵੀ ਸਾਰੇ ਬੱਚੇ ਖੇਲ੍ਹਦੇ ਖੇਲ੍ਹਦੇ ਰਾਜਾ ਦੇ ਮਹਿਲਾਂ ਵਿੱਚ ਚਲੇ ਜਾਂਦੇ ਸਨ। ਅੱਜ ਵੀ ਚਲੇ ਗਏ। ਅੱਜ ਇਸੀ ਤਰ੍ਹਾਂ ਰਾਜਾ ਨੇ ਸਭ ਦੀ ਬਾਬਤ ਪੁੱਛਣਾ ਸ਼ੁਰੂ ਕਰ ਦਿੱਤਾ; ਇਹ ਕਿਸਦਾ ਬੱਚਾ ਹੈ, ਇਹ ਕਿਸਦਾ ਬੱਚਾ ਹੈ। ਸੋ ਮੇਰੀ ਵਾਰੀ ਆਈ। ਸੋ ਉਨ੍ਹਾਂ ਵਿੱਚੋਂ ਦੱਸਣ ਵਾਲੇ ਨੇ ਦੱਸਿਆ ਬਈ ਇਹ ਫਲਾਣੇ ਮਕਾਨ ਵਿੱਚ ਇੱਕ ਮਾਈ ਰਹਿੰਦੀ ਹੈ, ਉਸ ਦਾ ਪੁੱਤਰ ਹੈ। ਪਤਾ ਨਹੀਂ ਰਾਜਾ ਦੇ ਖ਼ਿਆਲ ਵਿੱਚ ਕੀ ਗੱਲ ਆਈ। ਉਸ ਨੇ ਗੋਦ ਵਿੱਚ ਬਿਠਾ ਕੇ ਪਿਆਰ ਕਰਨਾ ਸ਼ੁਰੂ ਕਰ ਦਿੱਤਾ। ਅੰਦਰੋ ਇੱਕ ਮਾਈ ਆਈ ਉਸਨੇ ਬਾਂਹ ਤੋਂ ਫੜ ਕੇ ਮੈਨੂੰ ਜ਼ਮੀਨ ਤੇ ਪਟਕ ਮਾਰਿਆ। ਚਪੇੜਾਂ ਵੀ ਦੋ ਮਾਰੀਆਂ। ਐਹ ਲਫ਼ਜ਼ ਵੀ ਕਹੇ, ਜੇਕਰ ਰਾਜਾ ਦੀ ਗੋਦ ਵਿੱਚ ਬੈਠਣਾ ਸੀ, ਇਸਦਾ ਦਾ ਪਿਆਰ ਲੈਣਾ ਸੀ ਤੇ ਮੈਥੋਂ ਜਨਮ ਲੈਂਦਾ। ਉਹਤੋਂ ਕਿਉਂ ਜੰਮਿਆਂ? ਇਹ ਲਫ਼ਜ਼ ਕਹੇ। ਪਤਾ ਨਹੀਂ ਕੌਣ ਸੀ, ਕੌਣ ਨਹੀਂ।" ਜਦੋਂ ਇਹ ਗੱਲ ਧਰੂਅ ਨੇ ਕਹੀ, ਧਰੂਅ ਦੀ ਮਾਤਾ ਸਮਝ ਗਈ ਬਈ ਮੇਰੀ ਹੀ ਭੈਣ ਹੈ। ਜਿਸ ਨੇ ਪਹਿਲੇ ਇਤਨਾ ਦ੍ਵੈਸ਼ ਕੀਤਾ, ਰਾਜਾ ਦੀ ਨਾਰਾਜ਼ਗੀ ਮੇਰੇ ਉੱਪਰ ਹੋਈ। ਖ਼ਾਸ ਮਹਿਲਾਂ ਵਿੱਚੋਂ ਅਲਹਿਦਾ ਕਰ ਦਿੱਤਾ ਗਿਆ। ਹੁਣ ਬੱਚਿਆਂ ਨਾਲ ਕੀ ਵਿਰੋਧ? ਪਰ ਈਰਖ੍ਹਾ, ਹਸਦ, ਸੜੇਵਾਂ, ਇਹ ਇਹੋ ਜਿਹੀ ਮਨ ਦੀ ਬਿਮਾਰੀ ਹੈ ਸਾਧਸੰਗਤ! ਕਦੇ ਮਨ ਨੂੰ ਸ਼ਾਤ ਨਹੀਂ ਹੋਣ ਦਿੰਦੀ। ਇਹਨੂੰ ਮਨ ਦੀ ਤਪਦਿਕ ਦੱਸਿਆ ਹੈ। ਕਿਸੇ ਦੇ ਗੁਣ, ਐਸ਼੍ਵਰਜ, ਵਡਿਆਈਆਂ ਆਦਿ ਦੇਖ ਕੇ ਚਿੱਤ ਵਿੱਚ ਜਲਣਾ। ਸੋ ਇਉਂ, ਇਸ ਕਰਕੇ ਧਰੂਅ ਦੀ ਮਾਤਾ ਨੇ ਕਿਹਾ, "ਠੀਕ ਹੈ ਬੇਟਾ! ਤੇਰੀ

---

[1] (ਵਾਰਾਂ ਭਾਈ ਗੁਰਦਾਸ ਜੀ ਵਾਰ ੧੦ ਪਉੜੀ ੧)

ਮਾਸੀ ਠੀਕ ਕਹਿੰਦੀ ਹੈ। ਤੇਰਾ ਵਾਕਿਆ ਹੀ ਰਾਜਾ ਦੀ ਗੋਦ ਵਿੱਚ ਬੈਠਣ ਦਾ ਹੱਕ ਨਹੀਂ ਸੀ। ਸਾਡਾ ਪਿਛਲੇ ਜਨਮ ਦਾ ਕੁਛ ਤਪ ਦੇ ਵਿੱਚ ਵਿਘਨ ਹੈ। ਤਪੱਸਿਆ ਤਾਂ ਕੀਤੀ ਹੈ ਰਾਜ ਭਾਗ ਦੀ ਇੱਛਾ ਰੱਖ ਕੇ ਤੈਂ ਵੀ ਕੀਤੀ, ਮੈਂ ਵੀ ਕੀਤੀ। ਮੈ ਰਾਜਾ ਦੇ ਘਰ ਜਨਮ ਲਿਆ, ਰਾਜਾ ਦੀ ਲੜਕੀ। ਰਾਜਾ ਦੇ ਘਰ ਸ਼ਾਦੀ ਹੋਈ। ਪਰ ਨਾਰਾਜ਼ਗੀ ਰਾਜਾ ਦੀ, ਪਿਛਲੇ ਜਨਮ ਦੀ ਤਪੱਸਿਆ ਦੀ ਭੰਗਣਾ; ਇਹ ਨਿਸ਼ਾਨੀ ਹੈ। ਤੇ ਬਾਕੀ ਤੂੰ ਵੀ ਰਾਜ ਪੁੱਤਰ ਹੈ। ਤੈਂ ਵੀ ਪਿਛਲੇ ਜਨਮ ਵਿੱਚ ਪ੍ਰਤੀਤ ਹੁੰਦਾ ਹੈ, ਤਪੱਸਿਆਂ ਤਾਂ ਕੀਤੀ ਹੈ ਰਾਜ ਭਾਗ ਦੀ ਇੱਛਾ ਰੱਖ ਕੇ, ਲੇਕਿਨ ਵਿਘਨ ਹੈ। ਕਮੀ ਹੈ, ਕਮਜ਼ੋਰੀ ਹੈ; ਜਿਸ ਕਰਕੇ ਪੂਰਾ-ਪੂਰਾ ਲਾਭ ਨਹੀਂ ਤੈਨੂੰ ਪ੍ਰਾਪਤ ਹੋਇਆ। ਇਹ ਸਾਡੇ ਦੋਨਾਂ ਦਾ ਐਸਾ ਹੀ ਭੰਗਣਾ ਪ੍ਰਤੀਤ ਹੁੰਦੀ ਹੈ।" ਇਉਂ ਜਵਾਬ ਦਿੰਦੀ ਹੈ ਮਾਤਾ।

*ਧਾਰਨਾ:-*

*ਲਾਲ ਵੇ! ਭਗਤੀ ਨਾ ਕੀਤੀ ਰੱਬ ਦੀ* ...੨

*ਅੰਤਰਾ:-*

*ਤਾਹੀਉਂ ਹੋਇਆ ਨਿਰਾਦਰ ਤੇਰਾ* ...੨

**ਡੁਡਹੁਲਿਕਾ ਮਾਂ ਪੁਛੈ ਤੂੰ ਸਾਵਾਣੀ ਹੈ ਕਿ ਸੁਰੀਤਾ।**
**ਸਾਵਾਣੀ ਹਾਂ ਜਨਮ ਦੀ ਨਾਮੁ ਨ ਭਗਤੀ ਕਰਮਿ ਦ੍ਰਿੜੀਤਾ।**

ਸਬੱਬ ਦੱਸਿਆ, "ਸਾਡੇ ਦੋਨਾਂ ਦੇ ਨਿਰਾਦਰ ਦਾ ਕਾਰਨ, ਪਿਛਲੇ ਜਨਮ ਦੀ ਤਪੱਸਿਆ ਦੇ ਵਿੱਚ ਭੰਗਣਾ ਹੈ।"

ਜੋ ਕੁਛ ਇਨਸਾਨ ਨੂੰ ਪ੍ਰਾਪਤ ਹੁੰਦਾ ਹੈ, ਆਪਣੇ ਪੁਰਸ਼ਾਰਥ ਨਾਲ ਹੀ ਮਿਲਦਾ ਹੈ, ਆਪਣੇ ਉੱਦਮ ਨਾਲ ਹੀ ਮਿਲਦਾ ਹੈ। ਪਿਛਲੇ ਜਨਮ ਦੇ ਵਿੱਚ ਰਾਜ ਭਾਗ ਦੀ ਇੱਛਾ ਰੱਖ ਕੇ ਭਜਨ ਬੰਦਗੀ ਕੀਤੀ, ਤਪੱਸਿਆ ਕੀਤੀ। ਉਸ ਦਾ ਫ਼ਲ ਹੀ ਰਾਜ ਹੈ। ਪਰ ਵਿੱਚ ਦੀ ਕਈ ਵਿਘਨ ਪਏ ਹੁੰਦੇ ਹਨ, ਉਹ ਰੁਕਾਵਟ ਰੂਪ ਹੋਇਆ ਕਰਦੇ ਨੇ। ਇਸ ਕਰਕੇ ਜੋ ਪਿਛਲੇ ਜਨਮ ਦੀਆਂ ਰੁਕਾਵਟਾਂ ਹਨ, ਹੁਣ ਉਨ੍ਹਾਂ ਨੂੰ ਧੋਤਾ ਜਾ ਸਕਦਾ ਹੈ।

ਸੋ, ਸਾਧਸੰਗਤ! ਜਦੋਂ ਵਿਚਾਰ ਕਰ ਕੇ ਦੇਖਿਆ ਜਾਏ, ਜਿਤਨੇ ਸਰੀਰ ਹਨ, ਇਹ ਪਿਛਲੇ ਜਨਮਾਂ ਦੇ ਕਰਮਾਂ ਦਾ ਫ਼ਲ ਹੈ। ਸਰੀਰ ਕੁਛ ਨਹੀਂ, ਕਰਮਾਂ ਨੇ ਸ਼ਕਲਾਂ ਧਾਰੀਆਂ ਹਨ। ਸੰਬੰਧ ਜਿਹੜੇ ਹਨ, ਇਹ ਵੀ ਪਿਛਲੇ ਕਰਮਾਂ ਦੀਆਂ ਹੀ ਸ਼ਕਲਾਂ ਧਾਰੀਆਂ ਹੋਈਆਂ ਹਨ। ਕਿਸੇ ਤੋਂ ਸੁੱਖ, ਕਿਸੇ ਤੋਂ ਦੁੱਖ ਦੀ ਪ੍ਰਾਪਤੀ ਹੋਈ ਜਾਂਦੀ ਹੈ। ਔਰ ਇਹਦੇ ਵਿੱਚ ਕਿਸੇ ਦਾ ਦੋਸ਼ ਨਹੀਂ,

**ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥**
**ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥੨੧॥**[1]
**ਸੁਖੁ ਦੁਖੁ ਪੁਰਬ ਜਨਮ ਕੇ ਕੀਏ ॥ ਸੋ ਜਾਣੈ ਜਿਨਿ ਦਾਤੈ ਦੀਏ ॥**
**ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ ਸਹੁ ਅਪਣਾ ਕੀਆ ਕਰਾਰਾ ਹੇ ॥੧੪॥**[2]

ਸੁੱਖ ਦੁੱਖ ਜੋ ਮਿਲ ਰਹੇ ਹਨ ਪ੍ਰਾਣੀ ਨੂੰ, ਪਿਛਲੇ ਕਰਮਾਂ ਦਾ ਫ਼ਲ ਹੈ। ਕਿਉਂਕਿ ਸਰੀਰ ਪਿਛਲੇ ਕਰਮਾਂ ਦਾ ਰਚਿਤ ਹੈ। ਕਰਮ ਸ਼ੁਭ ਅਸ਼ੁਭ ਦੋ ਕਿਸਮ ਦੇ ਹੋਇਆ ਕਰਦੇ ਹਨ। ਸ਼ੁਭ ਕਰਮਾਂ ਦਾ ਫ਼ਲ ਸੁੱਖ,

---

[1] (ਰਾਗੁ ਆਸਾ ਮਹਲਾ ੧ ਪਟੀ ਲਿਖੀ - ੪੩੩)

[2] (ਮਾਰੂ ਮਹਲਾ ੧ - ੧੦੩੦)

ਅਸ਼ੁਭ ਦਾ ਦੁੱਖ ਹੋਇਆ ਕਰਦਾ ਹੈ। ਜਿਸ ਵਕਤ ਪਿਛਲੇ ਸ਼ੁਭ ਕਰਮ ਫ਼ਲ ਦੇਣ ਨੂੰ ਸਨਮੁਖ ਹੋਇਆ ਕਰਦੇ ਹਨ, ਸੁੱਖ ਦੀ ਪ੍ਰਾਪਤੀ ਹੁੰਦੀ ਹੈ। ਜਦੋਂ ਅਸ਼ੁਭ ਕਰਮ ਫ਼ਲ ਦੇਣ ਨੂੰ ਸਨਮੁਖ ਹੁੰਦੇ ਹਨ, ਦੁੱਖ ਦੀ ਪ੍ਰਾਪਤੀ ਹੁੰਦੀ ਹੈ। ਦੁੱਖਾਂ ਨੂੰ ਕੈਂਸਲ (cancel) ਕੀਤਾ ਜਾ ਸਕਦਾ ਹੈ। ਸੁੱਖ ਵੀ ਕੈਂਸਲ (cancel) ਹੋ ਜਾਇਆ ਕਰਦੇ ਹਨ। ਕੱਪੜੇ 'ਚ ਮੈਲ ਵੀ ਪੈ ਜਾਂਦੀ ਹੈ, ਮੈਲ ਧੋਤੀ ਵੀ ਜਾ ਸਕਦੀ ਹੈ। ਅਗਰ ਕੱਪੜੇ 'ਚੋਂ ਮੈਲ ਕੱਢਣੀ ਹੋਵੇ, ਕੱਢ ਸਕਦੇ ਹਾਂ। ਹੋਰ ਪਾਉਣੀ ਹੋਵੇ, ਹੋਰ ਵੀ ਪਾ ਸਕਦੇ ਹਾਂ। ਇਸੀ ਤਰ੍ਹਾਂ ਕਰਮ ਜਿਹੜੇ ਹਨ, ਇਨ੍ਹਾਂ ਵਿੱਚ ਘਾਟਾ ਵਾਧਾ ਹੋ ਜਾਂਦਾ ਹੈ।

ਦੇਖੋ ਨਾ! ਇੱਕ ਦਫ਼ਾ ਦਾ ਜ਼ਿਕਰ, ਸਤਿਗੁਰੂ ਨਾਨਕ ਦੇਵ ਮਹਾਰਾਜ ਜਗਤ ਜਲੰਦੇ ਦੀ ਸਾਰ ਕਰਦੇ-ਕਰਦੇ ਕਿਸੇ ਛੋਟੇ ਜਿਹੇ ਸ਼ਹਿਰ ਤੇ ਬਾਹਰ ਚੁਮਾਸੇ ਦਾ ਮੌਸਮ ਹੋਣ ਕਰਕੇ ਰਿਹਾਇਸ਼ ਕਰ ਦਿੰਦੇ ਹਨ। ਉੱਚਾ ਟਿੱਬਾ, ਇੱਕ ਇਹੋ ਜਿਹਾ ਦਰੱਖਤ ਉਹਦੇ ਉੱਪਰ ਮਾਨੋ ਤੰਬੂ ਲੱਗਿਆ ਹੈ, ਉਸ ਦੇ ਹੇਠਾਂ ਆਸਣ ਲਗਾ ਦਿੱਤੇ। ਸੋ ਤੀਸਰਾ ਪਹਿਰ, ਮਰਦਾਨਾ ਕੀਰਤਨ ਕਰਨਾ ਸ਼ੁਰੂ ਕਰ ਦਿੰਦਾ ਹੈ। ਭਾਈ ਬਾਲਾ ਗੁਰੂ ਬਾਬਾ ਜੀ ਨੂੰ ਚਵਰ ਕਰ ਰਿਹਾ ਹੈ। ਮਰਦਾਨਾ ਕੀਤਰਨ ਕਰ ਰਿਹਾ ਹੈ। ਗੁਰੂ ਬਾਬਾ ਜੀ ਸਮਾਧ ਇਸਥਿਤ ਹਨ। ਸੋ, ਸੂਰਜ ਛਿਪਣ ਵਾਲਾ ਹੋਇਆ। ਇੱਕ ਕੋਈ ਦੁਕਾਨਦਾਰ, ਸਵੱਖਤੇ ਦੁਕਾਨ ਬੰਦ ਕਰਕੇ ਬਾਹਰ ਨਿਕਲਿਆ, ਫਿਰਨ ਤੁਰਨ ਵਾਸਤੇ। ਉਸ ਤਰਫ਼ ਨਿੱਕਲ ਆਇਆ ਕੀ ਦੇਖਦਾ ਹੈ, ਤਿੰਨ ਫ਼ਕੀਰ ਬੈਠੇ ਹਨ। ਸੋ, ਮਰਦਾਨਾ ਕੀਰਤਨ ਕਰਦਾ ਹੈ। ਭਾਈ ਬਾਲਾ ਚਵਰ ਕਰਦਾ ਹੈ। ਗੁਰੂ ਬਾਬਾ ਜੀ ਨੇਤ੍ਰ ਮੀਟ ਸਮਾਧੀ ਵਿੱਚ ਲੀਨ ਹਨ। ਇਉਂ ਆਪ ਵੀ ਬੈਠ ਗਿਆ। ਮਨ ਨੂੰ ਬੜੀ ਸ਼ਾਤੀ ਆਈ, ਠੰਢ ਆਈ। ਉਸ ਤੋਂ ਬਾਅਦ ਪੁੱਛਿਆ ਭਾਈ ਬਾਲੇ ਨੂੰ "ਭੋਜਨ ਪਾਣੀ ਦਾ ਇੰਤਜਾਮ?"

ਉਸ ਨੇ ਕਿਹਾ, "ਨਾਨਕ ਨਿਰੰਕਾਰੀ ਹੈ। ਸਵਾਲ ਨਹੀਂ ਕਿਸੇ ਨੂੰ ਪਾਉਂਦੇ। ਪ੍ਰੇਮ ਨਾਲ ਕੋਈ ਲੈ ਆਉਂਦਾ, ਉਸ ਦਾ ਪ੍ਰੇਮ ਪੂਰਾ ਕਰ ਦਿੰਦੇ ਹਨ। ਨਹੀਂ ਪਉਣ ਅਹਾਰੀ ਰਹਿੰਦੇ ਹੈ। ਇਤਿਆਦਿ ਬੇ ਸਵਾਲ ਹਨ।" ਉਸਨੇ ਰੋਜ਼ ਹੀ ਸੁਵਖਤੇ ਦੁਕਾਨ ਬੰਦ ਕਰਨੀ ਸ਼ੁਰੂ ਕਰ ਦਿੱਤੀ। ਕੁਛ ਭੋਜਨ ਤਿਆਰ ਕਰਵਾ ਕੇ ਲੈ ਜਾਣਾ, ਸੇਵਾ ਕਰਨੀ, ਕੀਰਤਨ ਸੁਣਨਾ। ਰੋਜ਼ਾਨਾ ਇਹ ਨਿਯਮ ਬੰਨ੍ਹ ਲਿਆ ਉਸ ਨੇ। ਕਈ ਦਿਨ ਗੁਜ਼ਰ ਗਏ। ਉਸਦਾ ਇੱਕ ਗਵਾਂਢੀ ਦੁਕਾਨਦਾਰ ਸੀ। ਉਹ ਪੁੱਛਣ ਲੱਗਾ, "ਬਈ! ਕੀ ਗੱਲ?" ਉਨ੍ਹਾਂ ਦਿਨਾਂ ਦੇ ਵਿੱਚ ਅੱਜ ਕੱਲ੍ਹ ਵਾਂਙੂ ਵਕਤ ਨਹੀਂ ਸਨ ਦੁਕਾਨਾਂ ਦੇ ਖੁੱਲ੍ਹਣ ਦੇ ਤੇ ਬੰਦ ਹੋਣ ਦੇ। ਉਹ ਕਹਿਣ ਲੱਗਾ, "ਕੀ ਗੱਲ? ਸਵੱਖਤੇ ਰੋਜ਼ ਹੀ ਦੁਕਾਨ ਬੰਦ ਕਰ ਜਾਂਦਾ ਹੈਂ। ਦੁਕਾਨਦਾਰ ਦਾ ਤਾਂ ਕੰਮ ਹੈ ਸਵੱਖਤੇ ਦੁਕਾਨ ਖੋਲ੍ਹੇ ਤੇ ਵੱਡੀ ਰਾਤ ਗਿਆਂ ਬੰਦ ਕਰੇ, ਤਾਂ ਕੁਛ ਖੱਟਦਾ ਹੈ। ਤੂੰ ਸਵੱਖਤੇ ਹੀ ਬੰਦ ਕਰ ਜਾਂਦਾ ਹੈਂ।"

ਉਹ ਪ੍ਰੇਮੀ ਕਹਿਣ ਲੱਗਾ, "ਬਈ! ਗੱਲ ਤਾਂ ਠੀਕ ਹੈ ਤੇਰੀ, ਪਰ ਫਿਰ ਵੀ ਬਾਹਰ ਤਿੰਨ ਸੰਤ ਉੱਤਰੇ ਹੋਏ ਹਨ। ਉਨ੍ਹਾਂ ਦਾ ਦਰਸ਼ਨ ਕੀਤਾ। ਬੜੀ ਮਨ ਨੂੰ ਸ਼ਾਂਤ ਆਈ। ਜਾ ਕੇ ਕੀਰਤਨ ਸੁਣੀਂਦਾ ਹੈ। ਦਰਸ਼ਨ ਕਰੀਂਦਾ ਹੈ। ਜਿਤਨਾ ਸਰਦਾ ਹੈ, ਸੇਵਾ ਕਰੀਂਦੀ ਹੈ, ਭੋਜਨ ਵਗੈਰਾ ਬਣਵਾ ਕੇ ਲੈ ਜਾਈਂਦਾ ਹੈ। ਇਉਂ, ਅਸੀਂ ਇਉਂ ਆਪਣਾ ਥੋੜ੍ਹਾ ਬਹੁਤਾ ਭਲਾ ਗ੍ਰਿਹਸਤੀ ਕਰ ਸਕਦੇ ਹਾਂ।" ਇਹ ਸੁਣ ਕੇ ਮਨ ਨੂੰ ਸ਼ਾਤ ਆਉਂਦੀ ਹੈ। ਹਾਂ, ਕਹਿਣ ਲੱਗਾ, "ਇਹੋ ਜਿਹੀ ਮਨ ਦੀ ਸਾਂਤੀ, ਮਨ ਦੀ ਠੰਢ ਹੋਰ ਕਿੱਥੇ ਨਸੀਬ ਨਹੀਂ ਹੋਈ ਮੈਨੂੰ, ਸਾਰੀ ਜ਼ਿੰਦਗੀ ਵਿੱਚ।" ਉਹ ਕਹਿੰਦਾ, "ਮੈਨੂੰ ਵੀ ਲੈ ਚੱਲ" ਗੁਆਂਢੀ ਦੁਕਾਨਦਾਰ ਕਹਿੰਦਾ "ਮੈਨੂੰ ਵੀ ਲੈ ਚੱਲ।"

ਤੇ ਉਹਨੂੰ ਕਹਿਣ ਲੱਗਾ, "ਤੇਰੇ ਵਾਸਤੇ ਕਿਹੜਾ ਦਰਵਾਜ਼ੇ ਬੰਦ ਹਨ।"

ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ ॥

## ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ ॥੬੬॥[1]

"ਕੋਈ ਦਰਵਾਜ਼ਿਆਂ ਨੂੰ ਜਿੰਦੇ ਤਾਂ ਨਹੀਂ ਲੱਗੇ। ਤੂੰ ਚਲਾ ਚੱਲ। ਉੱਥੇ ਹਰੀ ਜਸ ਹੁੰਦਾ ਐ ਤੂੰ ਸੁਣੀ ਚੱਲ, ਤੂੰ ਲਾਭ ਉਠਾ।"

ਉਹ ਵੀ ਦੁਕਾਨ ਬੰਦ ਕਰਕੇ ਚੱਲ ਪਿਆ। ਪਰ ਸਾਧਸੰਗਤ! ਕੋਈ ਪੂਰਬਲੇ ਮਾੜੇ ਕਰਮ ਸਤਿਸੰਗ ਵਿੱਚ ਆਉਂਣ ਨਹੀਂ ਦਿੰਦੇ, ਭਜਨ ਕਰਨ ਨਹੀਂ ਦਿੰਦੇ ਹਨ। ਪ੍ਰਤੀਬੰਧ ਹੁੰਦੇ ਹਨ, ਰੁਕਾਵਟ ਰੂਪ ਹੋ ਜਾਇਆ ਕਰਦੇ ਹਨ। ਰਸਤੇ 'ਚ ਆਉਦਿਆਂ ਆਉਦਿਆਂ ਉਹ ਬੁਰੇ ਪਾਸੇ ਜਾਣ ਲੱਗ ਪਿਆ। ਇਹ ਗੁਰੂ ਦਾ ਪ੍ਰੇਮੀ, ਉਹ ਗੁਰੂ ਦੇ ਦਰਸ਼ਨਾ ਵਾਸਤੇ ਜਾਂਦਾ ਹੈ। ਹੁਣ ਦੋਨਾਂ ਨੇ ਇੱਕੋ ਵੇਲੇ ਦੁਕਾਨਾਂ ਬੰਦ ਕਰਨੀਆਂ। ਉਹਨੇ ਬੁਰੇ ਪਾਸੇ ਜਾਣਾ, ਉਹਨੇ ਗੁਰੂ ਬਾਬਾ ਜੀ ਦੇ ਦਰਸ਼ਨਾ ਨੂੰ ਜਾਣਾ। ਇਸੀ ਤਰ੍ਹਾਂ ਕਈ ਦਿਨ ਵਰਤ ਵਰਤਾਰਾ ਹੁੰਦਾ ਚਲਾ ਗਿਆ। ਇੱਕ ਦਿਨ ਵਿਚਾਰ ਕੀਤੀ ਪੁੱਛਣ ਲੱਗਾ ਉਹ ਕੁਸੰਗੀ ਆਦਮੀ, "ਬਈ! ਤੂੰ ਕਿਹੜੇ ਵੇਲੇ ਮੁੜਦਾ ਹੁੰਦਾ ਹੈਂ ਬਈ! ਕਿਸ ਕੁ ਵਕਤ ਮੁੜਦਾ ਹੁੰਦਾ ਹੈਂ।" ਉਸ ਨੇ ਕਿਹਾ, "ਹਾਂ ਕੁਛ ਰਾਤ ਗੁਜ਼ਰ ਜਾਂਦੀ ਹੈ ਤਾਂ ਮੁੜੀਦਾ ਹੈ।" ਉਨ੍ਹਾਂ ਦੇ ਘਰ ਵੀ ਨਾਲ ਨਾਲ ਹੀ ਸਨ ਦਰਅਸਲ। ਸੋ, ਕਹਿਣ ਲੱਗਾ, "ਜੇ ਪਹਿਲਾਂ ਮੈਂ ਆ ਗਿਆ ਮੈਂ ਇੱਥੇ ਬਹਿ ਜਾਊਂਗਾ। ਜੇ ਤੂੰ ਆ ਗਿਆ ਤੂੰ ਇੱਥੇ ਬੈਠ ਜਾਵੀਂ। ਆਪਾਂ ਘਰ ਵੀ ਇਕੱਠੇ ਚੱਲਣਾ ਅੱਜ।" ਇਹ ਮਤਾ ਉਨ੍ਹਾਂ ਪਕਾ ਲਿਆ। ਸੋ, ਗੁਰੂ ਜੀ ਦਾ ਪ੍ਰੇਮੀ ਤਾਂ ਉੱਧਰ ਨੂੰ ਚਲਾ ਗਿਆ। ਇਹ ਜਿੱਥੇ ਰੋਜ਼ ਜਾਂਦਾ ਹੁੰਦਾ ਸੀ, ਕਿਤੇ ਬੁਰੇ ਕਰਤੱਬ ਨੂੰ, ਉੱਥੇ ਗਿਆ ਤਾਂ ਉੱਥੇ ਜਿੰਦਾ ਵੱਜਿਆ ਹੋਇਆ; ਹੈ ਨਹੀਂ। ਮੁੜਕੇ ਆ ਕੇ ਉੱਥੇ ਹੀ ਬਹਿ ਗਿਆ ਜਿੱਥੇ ਦਾ ਇਨ੍ਹਾਂ ਨੇ ਮਤਾ ਪਕਾਇਆ ਸੀ। ਉਦਾਸ ਹੈ ਚਿੱਤ ਕੁਛ। ਉਦਾਸ ਆਦਮੀ ਕਦੇ ਉਂਗਲਾਂ ਭੰਨਦਾ ਹੈ, ਉਂਗਲਾਂ ਦੀਆਂ ਗੰਢਾਂ ਭੰਨਦਾ ਹੈ, ਮਿੱਟੀ ਫਲੋਰਦਾ ਹੈ, ਡੱਕੇ ਤੋੜਦਾ ਹੈ, ਇਹੋ ਜਿਹੀਆਂ ਹਰਕਤਾਂ ਕਰਿਆ ਕਰਦਾ ਹੈ। ਬੈਠੇ-ਬੈਠੇ ਉਸ ਨੇ ਮਿੱਟੀ ਫਰੋਲਣੀ ਸ਼ੁਰੂ ਕਰ ਦਿੱਤੀ। ਕੁਦਰਤੀ ਇੱਕ ਬੁਗਚਾ ਲੱਭ ਜਾਂਦਾ ਹੈ। ਜੋ ਸਾਰਾ ਕੋਲਿਆਂ ਦਾ ਭਰਿਆ ਇੱਕ ਉਹਦੇ ਵਿੱਚ ਮੋਹਰ ਹੈ ਸੋਨੇ ਦੀ। ਬੜਾ ਖ਼ੁਸ਼ ਹੋ ਗਿਆ, ਮਾਇਆ ਮਿਲ ਗਈ।

ਖ਼ੈਰ ਕੁਛ ਦੇਰ ਤੋਂ ਬਾਅਦ ਗੁਰੂ ਜੀ ਦਾ ਪ੍ਰੇਮੀ ਉਹ ਵੀ ਆਉਂਦਾ ਹੈ। ਹੁਣ ਅੰਧੇਰਾ ਹੋਇਆ ਹੈ। ਲੰਗੜਾਉਂਦਾ ਆਉਂਦਾ ਹੈ, ਪੁੱਛਣ ਲੱਗਾ, "ਕੀ ਗੱਲ ਹੈ? ਲੰਗ ਮਾਰਦਾ ਹੈਂ।" ਕਹਿੰਦਾ, "ਲੰਗ ਕਾਹਦੀ ਮਾਰਦਾਂ, ਮੇਰੇ ਬੜਾ ਜ਼ਬਰਦਸਤ ਕੰਡਾ ਲੱਗਿਆ ਪੈਰ ਵਿੱਚ। ਸੋ, ਕੱਲ੍ਹ ਨੂੰ ਕੱਢਾਂਗੇ, ਹੁਣ ਪਤਾ ਨਹੀਂ ਲੱਗਦਾ। ਤਕਲੀਫ਼ ਬੜੀ ਹੈ।" ਕਹਿਣ ਲੱਗਾ, "ਇਹੀ ਫਾਇਦਾ ਉਠਾਇਆ ਸਾਧਾਂ ਦੇ ਦਰਸ਼ਨ ਕਰਨ ਦਾ।" ਯ਼ਾਨਿ ਮਖੌਲ ਕਰਦਾ ਹੈ। "ਦੇਖ! ਮੈਂ ਨਾਲੇ ਬੁਰੇ ਪਾਸੇ ਜਾਂਦਾ ਸੀ, ਨਾਲੇ ਮੈਨੂੰ ਮੋਹਰ ਲੱਭ ਗਈ ਹੈ, ਸੋਨੇ ਦੀ।" ਇਹ ਬਚਨ ਸੁਣ ਕੇ ਉਹ ਜੋ ਸਤਿਸੰਗੀ ਗੁਰਮੁਖ ਸੀ ਉਹ ਕਹਿਣ ਲੱਗਾ, "ਬਈ! ਸਿਆਣਿਆਂ ਲੋਕਾਂ ਦਾ ਵਿਚਾਰ ਹੈ ਇਨਸਾਨ ਜੇ ਬੁਰੇ ਪਾਸੇ ਜਾਵੇ ਉਹਦੇ ਚੰਗੇ ਕਰਮ ਜਿਹੜੇ ਹਨ, ਉਹ ਕਟੀਚਦੇ ਹਨ। ਜੇ ਚੰਗੇ ਪਾਸੇ ਜਾਵੇ ਬੁਰੇ ਕਰਮ ਕੱਟੇ ਜਾਂਦੇ ਹਨ। ਸੋ, ਸਾਨੂੰ ਭਾਵੇਂ ਨਹੀਂ ਪਤਾ। ਕੱਲ੍ਹ ਨੂੰ ਚੱਲ ਕੇ ਆਪਾਂ ਗੁਰੂ ਬਾਬਾ ਜੀ ਨੂੰ ਪੁੱਛ ਲਵਾਂਗੇ।"

ਖ਼ੈਰ ਦੂਜੇ ਦਿਨ ਉਹ ਵੀ ਆ ਗਿਆ ਪੁੱਛਣ ਵਾਸਤੇ ਬਈ ਇਹਦਾ ਕੀ ਹੇਤੂ ਹੈ। ਸੋ ਪ੍ਰੇਮੀ ਨੇ ਗੁਰਮੁਖ ਨੇ ਗੱਲ ਚਲਾਈ, 'ਗ਼ਰੀਬ ਨਿਵਾਜ਼! ਮੇਰੇ ਕੰਡਾ ਲੱਗਿਆ, ਹਜ਼ੂਰ ਦੇ ਰੋਜ਼ ਦਰਸ਼ਨ ਕਰਨ ਆਈਦਾ ਸੀ। ਜਿੰਨੀ ਕੁ ਆਪ ਸੇਵਾ ਕਰਵਾਉਂਦੇ ਸਾਉ, ਸੇਵਾ ਵੀ ਹੋ ਜਾਂਦੀ ਸੀ। ਇਹ ਬੁਰੇ ਪਾਸੇ ਜਾਂਦਾ

---

[1] (ਸਲੋਕ ਕਬੀਰ ਜੀ - ੧੩੬੭)

ਸੀ, ਇਹਨੂੰ ਬੁਗਚਾ ਲੱਭਿਐ ਕੋਲਿਆਂ ਦਾ ਭਰਿਆ, ਇੱਕ ਮੋਹਰ ਲੱਭ ਗਈ। ਸੋ, ਮੈਨੂੰ ਇਹ ਮਖੌਲ ਕਰਦਾ ਐ, ਠੱਠਾ ਕਰਦਾ ਹੈ। ਸੋ, ਇਹ ਕ੍ਰਿਪਾ ਕਰਕੇ ਦੱਸੋ, ਇਹ ਇਸ ਗੱਲ ਵਿੱਚ ਕੀ ਭੇਦ ਹੈ?"

ਗੁਰੂ ਜੀ ਪੁੱਛਦੇ ਹਨ, "ਪ੍ਰੇਮੀਉਂ! ਤੁਹਾਨੂੰ ਪਿਛਲੇ ਜਨਮ ਦਾ ਕੁਛ ਪਤਾ ਹੈ? ਤੁਹਾਨੂੰ ਪਿਛਲੇ ਜਨਮ ਦੀ ਬਾਬਤ ਕੁਛ ਗਿਆਨ ਹੈ?" ਦੋਵੇਂ ਕਹਿੰਦੇ, "ਮਹਾਰਾਜ! ਨਹੀਂ ਪਤਾ।"

"ਫਿਰ ਜੇ ਨਹੀਂ ਪਤਾ ਭਾਈ! ਫਿਰ ਇਸ ਗੱਲ ਦੇ ਉੱਪਰ ਹੱਸਣਾ, ਮਖੌਲ ਕਰਨਾ; ਇਹ ਤਾਂ ਫ਼ਜ਼ੂਲ ਗੱਲਾਂ ਨੇ।"

ਸੋ ਗੁਰੂ ਜੀ ਨੇ ਫੁਰਮਾਇਆ, "ਪਿਛਲੇ ਜਨਮਾਂ ਦੇ ਸਾਡੇ ਸਰੀਰ ਬਣੇ ਹੁੰਦੇ ਹਨ। ਸੋ ਉਸਦੇ ਮੁਤਾਬਕ ਇਸਨੂੰ ਦੁੱਖ ਸੁੱਖ ਮਿਲਦੇ ਹਨ। ਜਿਹੜਾ ਪ੍ਰਾਨੀ ਚੰਗੇ ਪਾਸੇ ਜਾਂਦਾ ਹੈ ਉਹਦੇ ਪਿਛਲੇ ਕਰਮਾਂ ਦੇ ਪਾਪ ਕਰਮ ਕੱਟੇ ਜਾਂਦੇ ਹਨ, ਯਾਨਿ ਦੁੱਖ ਕੈਂਸਲ (cancel) ਹੁੰਦੇ ਹਨ। ਦੁੱਖਾਂ ਵਿੱਚ ਕਮੀ ਹੁੰਦੀ ਹੈ, ਸੁੱਖ ਵਧਦੇ ਹੈ। ਜਿਹੜਾ ਬੁਰੇ ਪਾਸੇ ਜਾਂਦਾ ਹੈ ਉਹਦੇ ਸੁੱਖ ਘਟਦੇ ਹਨ, ਦੁੱਖਾਂ ਵਿੱਚ ਤਰੱਕੀ ਹੁੰਦੀ ਹੈ।" ਇਸ ਵਾਸਤੇ ਗੁਰੂ ਜੀ ਕਹਿੰਦੇ ਹਨ ਉਹ ਪ੍ਰੇਮੀ ਨੂੰ, ਜੀਹਨੂੰ ਮੋਹਰ ਲੱਭੀ ਸੀ; ਕਹਿਣ ਲੱਗੇ "ਪਿਛਲੇ ਜਨਮ ਦੇ ਵਿੱਚ ਤੈਂ ਇੱਕ ਮੋਹਰ ਦਾਨ ਕੀਤੀ ਸੀ। ਬੁਗਚਾ ਮੋਹਰਾਂ ਦਾ ਭਰਿਆ ਲੱਭਣਾ ਸੀ। ਜੇਕਰ ਅੱਜ ਵੀ ਜਾ ਆਉਂਦਾ ਇਹ ਵੀ ਕੋਲਾ ਬਣ ਜਾਂਦਾ, ਪਾਪ ਅੱਗ ਵਿੱਚ ਸੜ ਜਾਂਦਾ। ਰੋਜ਼ ਤੂੰ ਬੁਰੇ ਪਾਸੇ ਜਾਂਦਾ ਰਿਹਾ ਹੈਂ, ਮੋਹਰਾਂ ਦੇ ਕੋਲੇ ਬਣਦੇ ਚਲੇ ਗਏ। ਇਸ ਪ੍ਰੇਮੀ ਨੇ, ਪਿਛਲੇ ਜਨਮ ਦੇ ਵਿੱਚ ਇਸ ਤੋਂ ਕੋਈ ਇਹੋ ਜਿਹਾ ਕਰਮ ਹੋਇਆ ਸੀ; ਇਹਨੇ ਸੂਲੀ ਚੜ੍ਹਨਾ ਸੀ। ਪਰ ਇਹ ਚੂੰਕਿ ਸੇਵਾ ਕਰਦਾ ਰਿਹਾ, ਸੁਮਾਰਗ ਚੱਲਦਾ ਰਿਹਾ; ਇਸ ਕਰਕੇ ਇਸਦੇ ਕੰਡੇ ਨਾਲ ਹੀ, ਸੂਲ ਨਾਲ ਹੀ ਛੁਟਕਾਰਾ ਹੋ ਗਿਆ ਹੈ।"

ਇਉਂ ਇਸ ਤਰੀਕੇ ਸਿਰ ਸਾਧਸੰਗਤ! ਚੰਗੇ ਪਾਸੇ ਚੱਲਿਆਂ, ਗੁਰਮੁਖ ਮਾਰਗ ਤੇ ਚੱਲਿਆਂ, ਭਜਨ ਸੇਵਾ ਨਾਮ ਦਾਨ ਇਸ਼ਨਾਨ ਕੀਤਿਆਂ ਪਿਛਲੇ ਜਨਮਾਂ ਦੇ ਮੰਦ ਕਰਮ ਕੱਟੇ ਜਾਂਦੇ ਹਨ। ਜਿਵੇਂ ਸਾਬਣ ਲਾਏ ਤੇ ਕੱਪੜੇ ਦੀ ਮੈਲ ਕੱਟੀ ਜਾਂਦੀ ਹੈ। ਬੁਰੇ ਪਾਸੇ ਜਿਹੜਾ ਆਦਮੀ ਚੱਲਦਾ ਹੈ ਉਹਦੇ ਪੁੰਨ ਕਰਮ ਨਸ਼ਟ ਹੋ ਜਾਂਦੇ ਹਨ, ਮਾਨੋ ਸੁੱਖ ਨਸ਼ਟ ਹੁੰਦੇ ਹਨ। ਪੁੰਨਾਂ ਦਾ ਫ਼ਲ ਸੁੱਖ ਹੁੰਦਾ ਹੈ, ਉਹਦੇ ਵਿੱਚ ਕਮੀ ਹੁੰਦੀ ਹੈ। ਇਸ ਕਰਕੇ ਇਉਂ ਘਾਟਾ ਵਾਧਾ ਹੋ ਜਾਂਦਾ ਹੈ।

ਸੋ ਏਧਰ ਧਰੂਅ ਦੀ ਮਾਤਾ ਧਰੂਅ ਨੂੰ ਸਮਝਾ ਰਹੀ ਹੈ, "ਬੇਟਾ! ਇਸ ਗੱਲ ਵਿੱਚ ਕਿਸੀ ਦਾ ਕੋਈ ਕਸੂਰ ਨਹੀਂ। ਆਪਣੇ ਕਰਮਾਂ ਦਾ ਹੀ ਕਸੂਰ ਹੈ। ਤੇਰੀ ਮਾਸੀ ਜੋ ਕੁਛ ਕਹਿੰਦੀ ਹੈ, ਉਹ ਸੱਚ ਕਹਿੰਦੀ ਹੈ। ਠੀਕ ਕਿਹਾ ਹੈ, ਗ਼ਲਤ ਨਹੀਂ ਕਿਹਾ ਹੈ। ਆਪਾਂ ਨੂੰ ਇਸ ਤੋਂ ਕੁਛ ਸਿਖਸ਼ਾਂ ਲੈਣੀ ਚਾਹੀਦੀ ਹੈ।" ਇਉਂ ਕਹਿੰਦੀ ਹੈ:

*ਧਾਰਨਾ:-*

*ਲਾਲ ਵੇ! ਭਗਤੀ ਨਾ ਕੀਤੀ ਰੱਬ ਦੀ* ...੨
*ਬੱਚਿਆ! ਭਗਤੀ ਨਾ ਕੀਤੀ ਰੱਬ ਦੀ* ...੨

*ਅੰਤਰਾ:-*

*ਤਾਹੀਓਂ ਹੋਇਆ ਨਿਰਾਦਰ ਤੇਰਾ* ...੨

ਸੋ, ਜਿਸ ਵਕਤ ਧਰੂਅ ਦੀ ਮਾਤਾ ਨੇ ਉਸਨੂੰ ਅੱਛੀ ਤਰ੍ਹਾਂ ਸਮਝਾਇਆ ਬੁਝਾਇਆ, 'ਇਹ ਆਪਣੇ ਕਰਮਾਂ ਦਾ ਹੀ ਫ਼ਲ ਹੈ ਕਿਸੇ ਦਾ ਕੋਈ ਦੋਸ਼ ਨਹੀਂ ਹੈ। ਸੋ, ਦੁੱਖ ਸੁੱਖ ਪ੍ਰਾਣੀ ਆਪਣੇ ਕਰਮਾਂ ਦਾ

ਫ਼ਲ ਭੁਗਤਦਾ ਹੈ। ਇਨ੍ਹਾਂ ਦੇ ਵਿੱਚ ਫ਼ਰਕ ਵੀ ਪੈ ਸਕਦਾ ਹੈ, ਫ਼ਰਕ ਪਾ ਸਕਦਾ ਹੈ।' ਫਿਰ ਧਰੂਅ ਨੇ ਪੁੱਛਿਆ "ਮਾਤਾ! ਉਹ ਉਪਾਅ ਉਹ ਯਤਨ

**ਕਿਸੁ ਉਦਮ ਤੇ ਰਾਜੁ ਮਿਲੈ ਸਤ੍ਰੂ ਤੇ ਸਭ ਹੋਵਨ ਮੀਤਾ।[1]**

ਉਹ ਕਿਹੜਾ ਉੱਦਮ ਹੈ, ਕਿਹੜਾ ਉਪਾਅ ਹੈ, ਕਿਹੜਾ ਪੁਰਸ਼ਾਰਥ ਹੈ; ਜਿਸ ਦੇ ਕੀਤਿਆਂ ਸਾਡਾ ਹੱਕ ਰਾਜ ਭਾਗ ਮੁੜ ਮਿਲ ਜਾਵੇ। ਸਾਡੇ ਨਾਲ ਜੋ ਦੁਸ਼ਮਨੀ ਕਰ ਰਹੇ ਹਨ, ਮੇਰਾ ਪਿਤਾ ਤੇ ਮਾਸੀ ਆਦਿ; ਇਹ ਵੀ ਸਾਡੇ ਹਿਤੂ ਹੋ ਜਾਣ, ਕੋਈ ਇਹੋ ਜਿਹਾ ਉਪਾਅ ਦੱਸ।"

ਧਰੂਅ ਦੀ ਮਾਤਾ ਵਾਹਿਗੁਰੂ ਦੀ ਭਗਤੀ ਦੇ ਭਾਵਾਂ ਤੋਂ ਵਾਕਫ਼ ਸੀ। ਇਸ ਰਾਜ਼ਾਂ ਤੋਂ ਜਾਣੂੰ ਸੀ। ਉਹ ਕਹਿਣ ਲੱਗੀ, "ਬੇਟਾ! ਸਭ ਤੇ ਅੱਛਾ ਉਪਾਅ ਤਾਂ ਪ੍ਰਭੂ ਦੀ ਭਗਤੀ ਹੀ ਹੈ। ਵਾਹਿਗੁਰੂ ਦਾ ਭਜਨ ਹੈ ਜਿਹੜਾ, ਪੁੱਠੀਆਂ ਸਿੱਧੀਆਂ ਕਰ ਸਕਦਾ ਹੈ। ਪ੍ਰਭੂ ਦੀ ਸ਼ਰਨ ਗਿਰਿਆਂ ਪ੍ਰਭੂ ਤਾਂ ਕਹਿੰਦਾ ਹੈ, *ਐ ਜੀਵ! ਤੂੰ ਮੇਰੀ ਸ਼ਰਨ ਗਿਰ ਮੈਂ ਤੈਨੂੰ ਸਾਰੇ ਦੁੱਖਾਂ ਪਾਪਾਂ ਤੋਂ ਬਰੀ ਕਰ ਦਿਆਂਗਾ।* ਇਉਂ ਕਹਿੰਦਾ ਹੈ ਸਭ ਤੇ ਵੱਡਾ ਉਪਾਅ ਹੈ ਪੁੱਠੀਆਂ ਨੂੰ ਸਿੱਧੀਆਂ ਕਰਨ ਦਾ ਵਾਹਿਗੁਰੂ ਦੀ ਭਗਤੀ ਤਕੜਾ ਹੋ ਕੇ ਕਰਨਾ।

*ਧਾਰਨਾ:-*

*ਪੁੱਠੀ ਬਾਤ ਤੇ ਸਿੱਧੀ ਹੋ ਜਾਵੇ, ਕ੍ਰਿਪਾ ਹੋ ਜੇ ਵਾਹਿਗੁਰੂ ਦੀ* ...੨

*ਅੰਤਰਾ:-*

*ਮੇਰੇ ਪਿਆਰੇ! ਕ੍ਰਿਪਾ ਹੋ ਜੇ ਵਾਹਿਗੁਰੂ ਦੀ* ...੨
*ਵਾਹ ਵਾਹ! ਵਾਹ ਵਾਹ! ਕ੍ਰਿਪਾ ਹੋ ਜੇ ਵਾਹਿਗੁਰੂ ਦੀ* ...੨

**ਅਪੁਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ ॥**
**ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧਿ ਹਛਨਈ ॥੧॥**
**ਜਉ ਕਿਰਪਾ ਗੋਬਿੰਦ ਭਈ ॥**
**ਸੁਖ ਸੰਪਤਿ ਹਰਿ ਨਾਮ ਫਲ ਪਾਏ ਸਤਿਗੁਰ ਮਿਲਈ ॥੧॥[2]**

ਪ੍ਰਮੇਸ਼ਰ ਦੀ ਕ੍ਰਿਪਾ ਹੋ ਜਾਏ ਪੁੱਠੀਆਂ ਸਿੱਧੀਆਂ ਹੋ ਸਕਦੀਆਂ ਹਨ। ਦੁੱਖਾਂ ਦੇ ਸੁੱਖ ਬਣ ਜਾਂਦੇ ਹਨ। ਸੋ ਇਸੀ ਤਰ੍ਹਾਂ ਹਰ ਹਾਲਤ ਵਿੱਚ ਤਬਾਦਲਾ ਹੋ ਜਾਂਦਾ ਹੈ, ਪ੍ਰਮੇਸ਼ਰ ਦੀ ਕ੍ਰਿਪਾ ਹੋ ਜਾਏ ਤਾਂ। ਪਰ ਕ੍ਰਿਪਾ ਕਦੋਂ ਹੁੰਦੀ ਹੈ? ਜਦੋਂ ਤਕੜਾ ਹੋ ਕੇ ਉਸ ਦੀ ਬੰਦਗੀ ਕਰੇ, ਉਸਦੀ ਭਗਤੀ ਕਰੇ ਤਨ ਮਨ ਵਾਰ ਕੇ; ਤਾਂ ਉਸਦੀ ਕ੍ਰਿਪਾ ਹੁੰਦੀ ਹੈ।

ਸੋ ਇਉਂ, ਦੇਖੋ ਨਾ! ਇੱਕ ਕਿਸੀ ਸਮੇਂ ਕੋਈ ਰਾਜਾ ਸੁਭਲ ਹੋਇਆ। ਉਸਦੇ ਇੱਕ ਲੜਕਾ ਜਨਮਿਆ 'ਕੁਬੜਾ' ਕੁੱਬਾ ਲੜਕਾ। ਸੋ, ਉਸਦਾ ਵਜ਼ੀਰ, ਉਸਦੇ ਅੰਨ੍ਹਾਂ ਲੜਕਾ ਜਨਮਿਆ। ਫਿਰ ਰਾਜਾ ਦੇ ਲੜਕੀ ਜਨਮੀ, ਤਿੰਨ ਅਸਥਨਾਂ ਵਾਲੀ। ਸੋ, ਇਨ੍ਹਾਂ ਨੇ ਵਿਚਾਰ ਕੀਤੀ ਰਾਜਾ ਵਜ਼ੀਰ ਨੇ 'ਬਈ ਕੀ ਗੱਲ ਹੈ ਇਨ੍ਹਾਂ ਬੱਚਿਆਂ ਵਿੱਚ ਕੀ ਦੂਸ਼ਨ ਹਨ?' ਜੋਤਸ਼ੀਆਂ ਨੂੰ ਬੁਲਾ ਕੇ ਪੁੱਛਿਆ ਬਈ ਇਨ੍ਹਾਂ ਦੀ ਬਾਬਤ ਕੁਛ ਦੱਸੋ। ਜੋਤਸੀਆਂ ਨੇ ਦੱਸਿਆ, "ਇਹ ਬੜੇ ਅਭਾਗ ਹਨ। ਜੇ ਕਰ ਥੋੜੇ ਰਾਜ ਭਾਗ ਵਿੱਚ ਰਹੇ, ਨਸ਼ਟ ਹੋਣ ਦਾ ਖ਼ਤਰਾ ਹੈ। ਇਨ੍ਹਾਂ ਨੂੰ ਆਪਣੀ ਹੱਦ ਤੋਂ ਬਾਹਰ ਛੱਡ ਆਉਣਾ ਚਾਹੀਦਾ ਹੈ।"

[1] (ਵਾਰਾਂ ਭਾਈ ਗੁਰਦਾਸ ਜੀ ਵਾਰ ੧੦ ਪਉੜੀ ੧)
[2] (ਆਸਾ ਮਹਲਾ ੫ - ੪੦੨)

ਰਥ ਵਿੱਚ ਬੈਠਾ ਕੇ ਇਨ੍ਹਾਂ ਤਿੰਨਾਂ ਬੱਚਿਆ ਨੂੰ ਉਸ ਰਾਜਾ ਦੀ ਹੱਦ ਤੋਂ ਪਰ੍ਹੇ, ਕਿਸੇ ਹੋਰ ਰਾਜਾ ਦੀ ਹੱਦ ਵਿੱਚ ਛੋੜ ਦਿੱਤਾ। ਤੇ ਇਹ ਹਦਾਇਤ ਕੀਤੀ ਬਈ ਉਰ੍ਹਾਂ ਨੂੰ ਨਾ ਆਇਉ, ਪਰ੍ਹਾਂ ਬੇਸ਼ੱਕ ਜਾਇਉ। ਤੁਹਾਨੂੰ ਇਸ ਵਾਸਤੇ ਘਰੋਂ ਅਲਹਿਦਾ ਕੀਤਾ ਗਿਆ ਹੈ, ਤੁਹਾਡੇ ਵਿੱਚ ਐਹ ਐਹ ਨੁਕਸ ਹਨ। ਜੋਤਸੀਆਂ ਨੇ ਕਿਹਾ, ਜੇ ਤੁਸੀ ਇਨ੍ਹਾਂ ਦੇ ਰਾਜ ਭਾਗ ਵਿੱਚ ਰਹੇ ਇਨ੍ਹਾਂ ਦਾ ਰਾਜ ਨਾ ਨਸ਼ਟ ਹੋ ਜਾਏ। '*ਰਾਜ ਪਿਆਰੇ ਰਾਜਿਆਂ ਭਾਈ ਦੂਰ ਪਿਆਰੇ*' ਰਾਜਿਆਂ ਨੂੰ ਰਾਜ ਪਿਆਰੇ ਹੁੰਦੇ ਹਨ, ਭਰਾਵਾਂ ਆਦਿ ਨਾਲ ਨਹੀਂ ਹਿਤ ਹੁੰਦਾ। ਸੋ, ਇਉਂ ਕਰਕੇ ਇੱਥੇ: ਖ਼ੈਰ ਉਹ ਜੰਗਲ ਬੀਆਬਾਨ ਵਿੱਚ ਰਹਿੰਦੇ ਹਨ। ਕੁਦਰਤੀ ਉੱਥੇ ਪਾਣੀ ਦੇ ਚਸ਼ਮੇ ਹਨ। ਅੱਛੇ ਅੱਛੇ ਫ਼ਲਦਾਰ ਦਰਖਤ ਹਨ। ਫ਼ਲ ਖਾ ਛੱਡਦੇ ਹਨ। ਪਾਣੀ ਵਗ਼ੈਰਾ ਪੀ ਛੱਡਦੇ ਹਨ। ਇਹੋ ਜਿਹੇ ਅੱਛੇ ਥਾਂ ਬਣੇ ਹਨ, ਘਰਾਂ ਤੋਂ ਵੀ ਬੜੇ ਚੰਗੇ। ਉੱਥੇ ਉਨ੍ਹਾਂ ਦੀ ਰਿਹਾਇਸ਼। ਆਪਣੀ ਰਹਾਇਸ਼ ਕਰ ਲੈਂਦੇ ਹਨ।

ਇਸੀ ਤਰ੍ਹਾਂ ਕੁਛ ਸਮਾਂ ਗੁਜ਼ਰਿਆ ਤਾਂ ਇੱਕ ਮਹਾਤਮਾ ਉਸ੍ਹ ਤਰਫ਼ ਆ ਨਿੱਕਲੇ। ਪੁੱਛਣ ਲੱਗੇ, "ਤੁਸੀ ਕੌਣ ਹੋ? ਏਥੇ ਫਿਰਦੇ ਹੋ।" ਉਨ੍ਹਾਂ ਸਾਰੀ ਹਕੀਕਤ ਖੋਲ੍ਹ ਕੇ ਦੱਸੀ, "ਅਸੀਂ ਦੋਵੇਂ ਲੜਕਾ ਲੜਕੀ ਰਾਜਾ ਦੇ ਹਾਂ। ਐਹ ਵਜ਼ੀਰ ਦਾ ਲੜਕਾ ਹੈ। ਸਾਡੇ ਵਿੱਚ ਇਹ ਦੂਸ਼ਨ ਹੋਣ ਕਰਕੇ ਉਨ੍ਹਾਂ ਨੇ ਸਾਨੂੰ ਘਰੋਂ ਕੱਢ ਦਿੱਤਾ। ਕਿਹਾ, ਬਈ ਸਾਡੀ ਹੱਦ ਵਿੱਚ ਨਾ ਆਇਉ, ਪਰ੍ਹਾਂ ਜਾਇਉ।" ਸੋ ਮਹਾਤਮਾ ਕਹਿਣ ਲੱਗੇ, "ਤੁਸੀਂ ਆਪਣੇ ਵਕਤ ਨੂੰ ਸਫ਼ਲਾ ਕਰੋ। ਸਮਾਂ ਬੜੀ ਦੁਰਲਭ ਚੀਜ਼ ਹੈ। ਇਸ ਸਮੇਂ ਨੂੰ ਨਰਕ ਵੀ ਬਣਾ ਸਕੀਦਾ ਹੈ। ਸਵਰਗ ਵੀ ਬਣਾ ਸਕੀਦਾ ਹੈ। ਬੈਕੁੰਠ ਵੀ ਬਣਾ ਸਕੀਦਾ ਹੈ। ਸਮੇਂ ਨੂੰ ਜਿਸ ਪਾਸੇ ਖ਼ਰਚੋ ਉਹੋ ਜਿਹਾ ਸਮਾਂ ਬਣ ਜਾਂਦਾ ਹੈ। ਬੁਰੇ ਪਾਸੇ ਲਗਾਉ, ਇਸ ਦਾ ਨਰਕ ਬਣ ਗਿਆ। ਪੁੰਨਾਂ ਵਿੱਚ ਲਗਾਉ, ਸਵਰਗ ਬਣ ਗਿਆ। ਵਾਹਿਗੁਰੂ ਦੀ ਭਗਤੀ ਦੁਆਰਾ ਬੈਕੁੰਠ ਬਣ ਜਾਂਦਾ ਹੈ। ਇਉਂ, ਕਿਉਂ ਆਪਣੇ ਸਮੇਂ ਨੂੰ ਖ਼ਰਾਬ ਕਰ ਰਹੇ ਹੋ? ਲਾਭ ਉਠਾਉ, ਸ਼ਾਇਦ ਤੁਹਾਡੇ ਕਰਮ ਬਦਲ ਜਾਣ। ਸੋ, ਭਜਨ ਕਰਿਆ ਕਰੋ।" ਉਨ੍ਹਾਂ ਮਹਾਤਮਾ ਨੇ ਕਿਹਾ।

ਉਹ ਕਹਿੰਦੇ, "ਕੀਹਦਾ ਭਜਨ ਕਰੀਏ? ਅਸੀਂ ਨਹੀਂ ਜਾਣਦੇ ਜੀਹਦਾ ਭਜਨ ਕਰਨਾ ਹੈ, ਔਰ ਕਿਵੇਂ ਕਰਨਾ ਹੈ।"

ਸਾਧਸੰਗਤ! ਸ਼ੱਕ ਵੀ ਕੀ ਹੈ? ਹਰ ਕੰਮ ਜਿਹੜਾ ਹੋਵੇ, ਸਿੱਖਣਾ ਹੀ ਪੈਂਦਾ ਹੈ। ਉਹਦਾ ਜਾਣੂੰ ਹੀ ਹੋਣਾ ਪੈਂਦਾ ਹੈ। ਜਾਣੂੰ ਕੋਈ ਦੂਸਰਾ ਕਰਵਾਵੇਗਾ। ਇਸ ਵਾਸਤੇ ਮਹਾਤਮਾ ਨੇ ਪ੍ਰਮੇਸ਼ਰ ਦਾ ਨਾਮ ਦੱਸਿਆ। ਕੋਈ ਢੰਗ, ਜੁਗਤੀ, ਤਰੀਕਾ ਦੱਸਿਆ ਤੇ ਪ੍ਰਮੇਸ਼ਰ ਦੇ ਸਾਕਾਰ ਰੂਪ ਦਾ ਧਿਆਨ ਦੱਸਿਆ। ਪਹਿਲੇ ਪਹਿਲ ਨਿਰਾਕਾਰ ਦੀ ਬਾਬਤ ਅੰਞਾਣਾਂ ਨੂੰ ਸੂਝ ਬੂਝ ਨਹੀਂ ਹੁੰਦੀ। ਪਹਿਲੇ ਸਾਕਾਰ ਦਾ ਹੀ ਧਿਆਨ ਕਰਾਇਆ ਜਾਂਦਾ ਹੈ। ਸਾਕਾਰ ਸਰੂਪ ਦਾ ਧਿਆਨ ਔਰ ਗੁਰਮੰਤਰ ਦਾ ਜਾਪ; ਇਹ ਦੋਵੇਂ ਚੀਜ਼ਾਂ ਮਨ ਸਥਿਰ ਤੇ ਇਕਾਗਰ ਕਰਦੀਆਂ ਹਨ। ਇਕਾਗਰਤਾ ਦੇ ਵਿੱਚ ਹੌਲੀ-ਹੌਲੀ ਵੱਡੇ-ਵੱਡੇ ਗੁਣ ਆ ਜਾਇਆ ਕਰਦੇ ਹਨ। ਅਖ਼ੀਰ ਸਰਗੁਨ ਤੋਂ ਨਿਰਗੁਨ ਪ੍ਰਗਟ ਹੋ ਜਾਇਆ ਕਰਦਾ ਹੈ।

ਖ਼ੈਰ, ਇਉਂ ਦੱਸਿਆ ਬਈ ਐਹ ਭਜਨ ਕਰੋ, ਐਹ ਧਿਆਨ ਧਰੋ। ਤੁਸੀਂ ਦਿਨ ਰਾਤ ਕਰੋ, ਦੇਖੋ ਇਸ ਦਾ ਕੀ ਨਤੀਜਾ ਅੱਛਾ ਨਿੱਕਲੇਗਾ। ਸੋ ਇਉਂ, ਉਨ੍ਹਾਂ ਨੇ ਇਸੀ ਤਰ੍ਹਾਂ ਕੀਤਾ। ਕੁਛ ਵਕਤ ਵੀ ਬੰਨ੍ਹ ਲਏ। ਤੁਰਦੇ ਫਿਰਦੇ ਵੀ ਕਰਦੇ ਹਨ। ਸੋ, ਇਉਂ ਕਰਦੇ ਕਰਦੇ ਕਰਦੇ ਮਨ ਇਕਾਗਰ ਹੋਣ ਲੱਗ ਜਾਂਦਾ ਹੈ। ਪਹਿਲੇ ਹਠ ਨਾਲ ਕਰਨਾ ਪੈਂਦਾ ਹੈ ਭਜਨ। ਸੋ, ਇਉਂ ਕਰਦੇ ਕਰਦੇ ਸਹਿਜ ਅਵਸਥਾ ਆ ਜਾਂਦੀ ਹੈ, ਇਕਾਗਰਤਾ ਆ ਜਾਂਦੀ ਹੈ। ਉਹੀ ਭਜਨ ਦਾ ਸਰੂਪ ਹੋ ਜਾਂਦਾ ਹੈ। ਪਹਿਲੇ ਜਿਤਨੀ ਦੇਰ ਤੱਕ ਮਨ ਨਹੀਂ

ਲੱਗਦਾ, ਘਬਰਾਹਟ ਹੁੰਦੀ ਹੈ। ਨਿੱਤਨੇਮ ਕਰਨਾ ਵੀ ਔਖਾ ਜਿਹਾ ਹੋ ਜਾਂਦਾ ਹੈ। ਸੋ, ਮਨ ਕਹਿੰਦਾ ਹੈ 'ਛੇਤੀ ਉੱਠ ਖੜ੍ਹ ਕੀ ਲੈਣਾ ਹੈ।' ਪਰ ਜਦੋਂ ਹਠ ਨਾਲ ਕੁਛ ਦੇਰ ਕਰਦੇ ਰਹੀਏ, ਮਨ ਸ਼ੁੱਧ ਹੋ ਜਾਂਦਾ ਹੈ। ਸੋ, ਸ਼ੁੱਧ ਹੋਏ ਤੋਂ ਬਾਅਦ ਮਨ ਇਕਾਗਰਤਾ ਫੜਨ ਲੱਗ ਪੈਂਦਾ ਹੈ। ਇਕਾਗਰ ਮਨ ਉਸਨੂੰ ਭਜਨ ਦਾ ਆਨੰਦ, ਭਜਨ ਦਾ ਰਸ ਪ੍ਰਾਪਤ ਕਰਾਉਂਦਾ ਹੈ। ਉਹ ਸੁਖ, ਉਸ ਆਨੰਦ ਨੂੰ ਫਿਰ ਛੱਡਣਾ ਨਹੀਂ ਚਾਹੁੰਦਾ। ਜਿਹੋ ਜਿਹਾ ਭਜਨ ਦਾ ਆਨੰਦ ਹੈ, ਦੁਨੀਆਂ ਤੇ ਉਹੋ ਜਿਹਾ ਸੁੱਖ ਹੋਰ ਕਿਤੇ ਵੀ ਨਹੀਂ ਹੈ।

ਸੋ ਇਉਂ ਕਰਕੇ, ਉਨ੍ਹਾਂ ਨੂੰ ਹੌਲੀ-ਹੌਲੀ ਭਜਨ ਦਾ ਆਨੰਦ ਪ੍ਰਾਪਤ ਹੋ ਗਿਆ। ਇਕਾਗਰਤਾ ਜੋ ਬਣਨ ਲੱਗ ਪਈ।

ਭਜਨ ਕਰਦਿਆਂ ਕਰਦਿਆਂ ਪਹਿਲੇ ਕਰਤੱਬ ਹੁੰਦਾ ਹੈ, ਸਮਾਂ ਪਾ ਕੇ ਉਸਦਾ ਫ਼ਲ ਮਿਲਿਆ ਕਰਦਾ ਹੈ। ਕਈ ਕੁ ਲੋਗਾਂ ਦਾ ਖ਼ਿਆਲ ਹੈ ਪਹਿਲੇ ਫ਼ਲ ਮਿਲ ਜਾਏ, ਪਿੱਛੋਂ ਕਰਤੱਬ ਕਰੀਏ। ਇਹ ਅਸੂਲ ਗ਼ਲਤ ਹੈ। ਪਹਿਲੇ ਕਰਤੱਬ ਹੈ, ਪਿੱਛੋਂ ਫ਼ਲ ਹੋਇਆ ਕਰਦਾ ਹੈ। ਪਹਿਲੇ ਸਾਲ ਭਰ ਮਿਹਨਤ ਹੈ ਬੱਚਿਆਂ ਦੀ ਸਕੂਲਾਂ ਵਿੱਚ; ਫਿਰ ਅਗਰ ਅੱਛੀ ਮਿਹਨਤ ਕਰਦੇ ਹਨ, ਅਗਲੀ ਜਮਾਤ ਵਿੱਚ ਚੜ੍ਹਨਾ ਹੋ ਜਾਂਦਾ ਹੈ। ਇਸੀ ਤਰ੍ਹਾਂ ਹੋਰ ਵੀ ਪਹਿਲੇ ਮਿਹਨਤ ਕਰਦੇ ਹਨ ਮਹੀਨਾ ਭਰ, ਪਿੱਛੋਂ ਮਹੀਨੇ ਤੋਂ ਬਾਅਦ ਉਨ੍ਹਾਂ ਨੂੰ ਤਨਖਾਹ ਮਿਲਦੀ ਹੈ; ਮੁਲਾਜ਼ਮਾਂ ਲੋਕਾਂ ਨੂੰ। ਜ਼ਿਮੀਦਾਰ ਛੇ ਮਹੀਨੇ ਮਿਹਨਤ ਕਰਦਾ ਹੈ, ਪਿੱਛੋਂ ਜਾ ਕੇ ਘਰ ਦਾਣੇ ਆਉਂਦੇ ਹਨ ਫ਼ਸਲ ਦੇ। ਇਸੀ ਤਰ੍ਹਾਂ ਪਹਿਲੇ ਮਿਹਨਤ ਹੈ, ਪਿੱਛੋਂ ਜਾ ਕੇ ਉਸਦਾ ਫ਼ਲ ਹੋਇਆ ਕਰਦਾ ਹੈ। ਕਿਸੀ ਆਸ ਤੇ ਮਿਹਨਤ ਕੀਤੀ ਜਾਂਦੀ ਹੈ। ਆਸ ਵੀ ਦ੍ਰਿੜ੍ਹਤਾ ਨਾਲ ਹੋਵੇ। ਜੇ ਜ਼ਿਮੀਂਦਾਰ ਨੂੰ ਇਹ ਵਿਸ਼ਵਾਸ਼ ਨਾ ਹੋਵੇ ਬਈ ਦਾਣੇ ਨਹੀਂ ਆਉਣੇ ਤਾਂ ਕਾਹਨੂੰ ਮਿਹਨਤ ਕਰੇ? ਉਹਨੂੰ ਪੱਕਾ ਵਿਸ਼ਵਾਸ ਹੈ, ਦਾਣੇ ਆਉਣਗੇ। ਜੇ ਮੁਲਾਜ਼ਮ ਹੈ, ਉਹਨੂੰ ਇਹ ਨਾ ਵਿਸ਼ਵਾਸ ਹੋਵੇ, ਨੌਕਰੀ ਨਹੀਂ ਮਿਲੇਗੀ; ਤੇ ਫਿਰ ਉਹਨੇ ਨੌਕਰੀ ਕੀ ਕਰਨੀ ਹੈ? ਵਿਸ਼ਵਾਸ ਹੈ ਨੌਕਰੀ ਜ਼ਰੂਰ ਮਿਲੇਗੀ। ਇਸੀ ਤਰ੍ਹਾਂ ਸਾਰਿਆ ਨੂੰ ਆਪਣੇ ਆਪਣੇ ਕੰਮ ਤੇ ਵਿਸ਼ਵਾਸ ਹੁੰਦਾ ਹੈ। ਇਸੀ ਤਰ੍ਹਾਂ ਭਜਨ ਕਰਨ ਵਾਲੇ ਨੂੰ ਵੀ ਭਜਨ ਦੇ ਉੱਪਰ ਵਿਸ਼ਵਾਸ ਹੋਣਾ ਚਾਹੀਦਾ ਹੈ ਬਈ ਇਸ ਦਾ ਫ਼ਲ ਵੀ ਅਵੱਸ਼ ਮਿਲੇਗਾ। ਪਹਿਲੇ ਕਰਤੱਬ ਹੈ, ਫਿਰ ਫ਼ਲ ਹੈ।

ਸੋ ਇਉਂ, ਇਸੀ ਤਰ੍ਹਾਂ ਕੁਛ ਦੇਰ ਤੋਂ ਬਾਅਦ ਉਨ੍ਹਾਂ ਦਾ ਮਨ ਇਕਾਗਰ ਹੋਣ ਲੱਗ ਪਿਆ। ਇਕਾਗਰਤਾ ਦੇ ਵਿੱਚ ਸੁੱਖ ਸ਼ਾਤੀ ਵੀ ਵਧਣ ਲੱਗ ਪਈ ਤੇ ਉਸ ਨੇ ਫ਼ਲ ਵੀ ਦੇਣਾ ਹੋਇਆ। ਸੋ ਇਉਂ, ਇਸੀ ਤਰ੍ਹਾਂ ਇੱਕ ਦਿਨ ਦਾ ਜ਼ਿਕਰ, ਉਹ ਕੁੱਬੜਾ ਲੜਕਾ ਉਸ ਅੰਧੇ ਲੜਕੇ ਨੂੰ 'ਵਜ਼ੀਰ ਦੇ ਨੂੰ' ਕਹਿਣ ਲੱਗਿਆ, "ਬਈ ਔਹ ਦੇਖ! ਕਿਆ ਸੋਹਣੇ ਸੋਹਣੇ ਫ਼ਲ ਹਨ! ਔਹ ਦਰੱਖਤ ਝੁਕਿਆ ਹੋਇਆ ਹੈ ਫਲਾਂ ਨਾਲ। ਮੈਨੂੰ ਮੋਢਿਆਂ ਤੇ ਬਿਠਾ। ਨਾਲੇ ਤੂੰ ਖਾਹ ਨਾਲੇ ਅਸੀਂ ਖਾਈਏ, ਸਾਰੇ ਖਾਵਾਂਗੇ।" ਸੋ, ਉਸਨੂੰ ਮੋਢਿਆਂ ਤੇ ਬਿਠਾ ਲਿਆ ਕੁਬੜੇ ਲੜਕੇ ਨੂੰ। ਆਪ ਫ਼ਲ ਖਾਈ ਜਾਂਦਾ ਹੈ ਔਰ ਉਹ ਲੜਕੀ ਹੈ 'ਉਹ ਕੁਬੜੇ ਦੀ ਭੈਣ' ਉਸਨੂੰ ਵੀ ਦੇਈ ਜਾਂਦਾ ਹੈ। ਲੇਕਿਨ ਨੇਤ੍ਰ ਹੀਨ ਪੁਰਸ਼ ਨੂੰ ਭਰਮ ਹੋਇਆ ਕਰਦਾ ਹੈ, ਭਰਮੀ ਹੁੰਦੇ ਨੇ ਬਹੁਤੇ ਇਹ। ਉਹ ਕਹਿੰਦਾ, "ਤੁਸੀਂ ਭੈਣ ਭਰਾ ਦੋਵੇਂ ਫ਼ਲ ਖਾਈ ਜਾਂਦੇ ਹੋ, ਮੈਨੂੰ ਦਿੰਦੇ ਨਹੀਂ। ਜੇ ਮੈਂ ਤੈਨੂੰ ਮੋਢਿਆਂ ਤੇ ਨਾ ਚੁੱਕਾਂ ਤੂੰ ਕਿਥੋਂ ਫ਼ਲ ਤੋੜ ਲਵੇਂ?" ਉੱਪਰ ਬੈਠੇ ਨੇ ਉਸ ਨੇ 'ਕੁਬੜੇ ਨੇ' ਉਹਦੇ ਦੋਵੇਂ ਅੱਡੀਆਂ: ਕਿਉਂ ਮੋਢਿਆਂ ਤੇ ਬੈਠਾ ਸੀ ਨਾ! ਦੋਵੇਂ ਅੱਡੀਆਂ ਵੱਖੀਆਂ 'ਚ ਇਉਂ ਮਾਰੀਆਂ ਜਿਵੇਂ ਘੋੜੇ ਦੇ ਸਵਾਰ ਦੋਵੇਂ ਅੱਡੀਆਂ ਵੱਖੀਆਂ 'ਚ ਮਾਰਦਾ ਹੈ। ਕਹਿਣ ਲੱਗਾ, "ਦੇਖ ਅੰਨਾ ਨਾ ਹੋਵੇ। ਜੇ ਅਸੀਂ ਨਾ ਹੋਈਏ, ਤੂੰ ਰੁਲ ਕੇ ਮਰ ਜਾਏਂ।"

ਇਹ ਲਫ਼ਜ ਕਹੇ ਤੇ ਉਸ ਨੇ ਗੁੱਸੇ ਵਿੱਚ ਆਕੇ 'ਉਸ ਅੰਧੇ ਨੇ' ਉਸ ਕੁਬੜੇ ਨੂੰ ਆਪਣੇ ਮੋਢਿਆਂ ਤੋਂ ਜ਼ਮੀਨ ਤੇ ਪਟਕ ਮਾਰਿਆ। ਜ਼ਮੀਨ ਤੇ ਡਿਗਣ ਦੀ ਦੇਰ ਸੀ, ਕੁੱਬ ਭਾਰ ਡਿਗਿਆ; ਉਸ ਦਾ ਕੁੱਬ ਸਿੱਧਾ ਹੋ ਜਾਂਦਾ ਹੈ। ਸੋ, ਉਹ ਲੜਕੀ ਨੇ ਬਈ ਮੇਰੇ ਭਰਾ ਨੂੰ ਸੁੱਟ ਦਿੱਤਾ, ਉੱਥੇ ਇੱਕ ਪੱਥਰ ਪਿਆ ਸੀ ਤਿੱਖਾ ਜਿਹਾ, ਉਹਦੇ ਮੱਥੇ ਵਿੱਚ ਮਾਰਿਆ ਅੰਧੇ ਦੇ। ਉਹ ਪੱਥਰ ਤਿੱਖਾ ਲੱਗਣ ਦੀ ਦੇਰ ਸੀ, ਕੋਈ ਇਹੋ ਜਿਹਾ ਗੰਦਾ ਖ਼ੂਨ ਨਿੱਕਲ ਗਿਆ, ਅੱਖਾਂ ਚਰਾਗਾਂ ਵਾਂਗ ਖੁੱਲ੍ਹ ਜਾਂਦੀਆਂ ਹਨ। ਦਿਸਣ ਲੱਗ ਪਿਆ। ਭਾਵੇਂ ਉਹਨੂੰ ਦਿਸਣ ਲੱਗ ਪਿਆ, ਉਹਨੂੰ ਗ਼ੁੱਸਾ ਆਇਆ ਬਈ ਮੇਰੇ ਇਹਨੇ ਪੱਥਰ ਮਾਰਿਆ। ਸਾਹਮਣੇ ਲੜਕੀ ਖੜੀ ਸੀ। ਗ਼ੁੱਸੇ ਵਿੱਚ ਆ ਕੇ ਉਹਦੀ ਛਾਤੀ ਵਿੱਚ ਲੱਤ ਮਾਰੀ, ਤੀਜਾ ਅਸਥਨ ਦਬ ਜਾਂਦਾ ਹੈ। ਤਿੰਨੇ ਨਿਰਦੋਸ਼ ਹੋ ਗਏ, ਖ਼ੁਸ਼ ਹਨ। ਦੱਸੋ! ਆਪਾਂ ਨੂੰ ਕਿਉਂ ਘਰੋਂ ਕੱਢਿਆ ਸੀ? ਇਹੀ ਦੋਸ਼ ਸਨ, ਇਹੀ ਦੂਸ਼ਣ ਸਾਡੇ ਦੂਰ ਹੋ ਗਏ। ਸੋ, ਘਰ ਚਲੋ! ਘਰ ਚਲੀਏ!

ਘਰ ਆ ਗਏ, ਸਾਰੀ ਗੱਲ ਦੱਸੀ। ਖ਼ੈਰ ਰਾਜਾ ਦਾ ਲੜਕਾ, ਉਸਨੂੰ ਰਾਜ ਕਾਜ ਦੀ ਬਾਬਤ ਜਾਣੂੰ ਕਰਵਾਇਆ ਗਿਆ। ਉਹ ਲੜਕੀ ਨੂੰ ਕੁਛ ਵਿੱਦਿਆ ਵਗ਼ੈਰਾ ਦੇ ਕੇ ਹੋਰ ਰਾਜਾ ਨਾਲ ਸ਼ਾਦੀ ਕਰ ਦਿੱਤੀ ਗਈ। ਵਜ਼ੀਰ ਦੇ ਲੜਕੇ ਨੂੰ ਵਜ਼ੀਰੀ ਦੇ ਗੁਣ ਸਿਖਾਏ ਗਏ। ਆਪਣੇ ਆਪਣੇ ਅਹੁਦਿਆਂ ਤੇ; ਉਹ ਰਾਜਾ ਬਣਿਆ, ਉਹ ਵਜ਼ੀਰ ਬਣ ਗਿਆ; ਉਹ ਰਾਜੇ ਦੀ ਲੜਕੀ ਹੋਰ ਕਿਸੇ ਰਾਜਾ ਨੂੰ ਵਿਆਹੀ ਗਈ। ਇਉਂ ਯਾਨਿ ਪੁੱਠੀਆਂ ਸਿੱਧੀਆ ਬਣ ਗਈਆਂ ਜਦੋਂ ਉਨ੍ਹਾਂ ਨੇ ਵਾਹਿਗੁਰੂ ਦੀ ਭਗਤੀ ਕੀਤੀ। ਤਾਂ ਤੇ ਧਰੂਅ ਦੀ ਮਾਤਾ ਕਹਿੰਦੀ ਹੈ ਭਾਈ!

ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ।[1]

ਧਰੂਅ ਨੇ ਪੁੱਛਿਆ:

ਕਿਸੁ ਉਦਮ ਤੇ ਰਾਜੁ ਮਿਲੈ ਸਤ੍ਰੂ ਤੇ ਸਭ ਹੋਵਨ ਮੀਤਾ।

ਹਾਂ; ਜਵਾਬ ਮਿਲਿਆ:

ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ।

"ਪ੍ਰਮੇਸ਼ਰ ਦੀ ਭਗਤੀ ਕਰਕੇ, ਵਾਹਿਗੁਰੂ ਦੀ ਭਗਤੀ ਕਰਕੇ ਤੇ ਵੱਡੇ ਵੱਡੇ ਪਾਪੀ ਪਵਿੱਤ੍ਰ ਹੋ ਗਏ ਹਨ। ਪੁੱਠੀਆਂ ਸਿੱਧੀਆਂ ਹੋ ਜਾਂਦੀਆਂ ਹਨ। ਤਾਂ ਤੇ ਸਭ ਤੇ ਵੱਡਾ ਉੱਦਮ ਬੇਟਾ! ਵਾਹਿਗੁਰੂ ਦੀ ਭਗਤੀ ਕਰਨਾ ਹੈ।" ਅੱਧਾ ਅੱਧਾ ਬੋਲਿਉ ਭਾਈ!

*ਧਾਰਨਾ:-*

*ਪੁੱਠੀ ਬਾਤ ਤੋਂ ਸਿੱਧੀ ਹੋ ਜਾਵੇ*

*ਕ੍ਰਿਪਾ ਹੋ ਜੇ ਤੇਰੀ ਵਾਹਿਗੁਰੂ*

ਧਰੂਅ ਦੀ ਮਾਤਾ ਨੇ ਇਹ ਸਿਖਸ਼ਾ ਦਿੱਤੀ। ਇਹੋ ਜਿਹੇ ਬਚਨ ਸੁਣਕੇ ਧਰੂਅ ਦੇ ਚਿੱਤ ਵਿੱਚ ਲਗਨ ਲੱਗ ਗਈ, ਸ਼ੌਕ ਪੈਦਾ ਹੋ ਗਿਆ। ਸਾਧਸੰਗਤ! ਲਗਨ ਤੋਂ ਬਿਨਾਂ, ਪ੍ਰੇਮ ਤੋਂ ਬਿਨਾਂ, ਸ਼ੌਕ ਤੋਂ ਬਿਨਾਂ ਭਗਤੀ ਹੁੰਦੀ ਨਹੀਂ। ਤਾਂ ਤੇ, ਜਦੋਂ ਲਗਨ ਲੱਗ ਜਾਏ; ਫੇਰ ਹੀ ਇਹ ਭਗਤੀ ਕਰ ਸਕਦਾ ਹੈ। ਧਰੂਅ ਨੂੰ ਲਗਨ ਲੱਗੀ। ਧਰੂਅ ਨੇ ਆਗਿਆ ਮੰਗੀ, "ਮਾਤਾ! ਮੈਨੂੰ ਆਗਿਆ ਦੇਵੋ। ਮੈਂ ਕਿਸੇ ਇਕਾਂਤ ਬਨ ਵਿੱਚ ਜਾਕੇ

[1] (ਵਾਰਾਂ ਭਾਈ ਗੁਰਦਾਸ ਜੀ ਵਾਰ ੧੦ ਪਉੜੀ ੧)

ਭਜਨ ਕਰਾਂ, ਤਪ ਕਰਾਂ, ਪ੍ਰਮੇਸ਼ਰ ਦੀ ਬੰਦਗ਼ੀ ਕਰਾਂ ਔਰ ਉਸ ਤੋਂ ਮਨ ਭਾਉਂਦਾ ਵਰ ਲੈ ਲਵਾਂ; ਰਾਜ ਭਾਗ ਦਾ ਵਰ ਲੈ ਲਵਾਂ।"

ਇਤਿਆਦਿ ਧਰੂਅ ਨੇ ਮਾਤਾ ਤੋਂ ਆਗਿਆ ਮੰਗੀ ਪਰ ਮਾਤਾ ਨੇ ਆਗਿਆ ਨਾ ਦਿੱਤੀ। ਹੁਣ ਇੱਥੋਂ ਕੱਲ੍ਹ ਫਿਰ ਸ਼ੁਰੂ ਕੀਤਾ ਜਾਵੇਗਾ ਹੁਣ ਗੁਰ ਉਸਤੋਤ੍ਰ ਪੜੋ।

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਨਾਨਕ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅੰਗਦ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਮਰਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਰਾਮਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਰਜਨ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਹਰਿਗੋਬਿੰਦ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਰਾਇ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਕ੍ਰਿਸ਼ਨ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਤੇਗ ਬਹਾਦਰ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗੋਬਿੰਦ ਸਿੰਘ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗ੍ਰੰਥ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਤੇਰਾ ਪੰਥ ਖਾਲਸਾ ਧੰਨ ਹੈ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਪਿਆਰਾ ਲੱਗੇਗਾ ਬੋਲ ਪਿਆਰਿਆ।
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆਂ ਤੇਰਾ ਕਿਛ ਨਾ ਲੱਗੇਗਾ ਮੋਲ ਪਿਆਰਿਆ।
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨

# Nirban Kirtan Updesh - Hapur Series No. 14
# ਨਿਰਬਾਣ ਕੀਰਤਨ ਉਪਦੇਸ਼ - ਹਾਪੁੜ ਸੀਰੀਜ਼ ਨੰ: ੧੪

## (ਧਰੂਅ - ਮਹਾਤਮਾ ਬੁੱਧ)

ਸੰਤ ਜੀ ਮਹਾਰਾਜ ਨੇ ਹਾਰਮੋਨੀਅਮ ਅਤੇ ਸਾਜ਼ਾਂ ਨੂੰ ਮਿਲਾ ਕੇ ਪੰਜ ਮਿੰਟ ਐਸੀ ਤੂੰ ਹੀ ਤੂੰ ਹੀ ਦੀ ਅਗੰਮੀ ਧੁਨੀ ਉਠਾਈ ਜਿਸ ਨੂੰ ਸੁਣਨ ਵਾਲੇ ਹਜ਼ਾਰਾਂ ਪ੍ਰੇਮੀ ਦੇਸ਼, ਕਾਲ, ਵਸਤੂ ਭੁੱਲ ਕੇ ਵਿਸਮਾਦ ਅਵਸਥਾ ਵਿੱਚ ਪਹੁੰਚ ਗਏ। ਉਪਰੰਤ ਆਪ ਜੀ ਨੇ ਆਪਣੇ ਪਵਿੱਤ੍ਰ ਮੁੱਖ 'ਚੋਂ ਨਿਰਬਾਣ ਕੀਰਤਨ ਉਪਦੇਸ਼ ਦੀ ਵਰਖਾ ਐਸੇ ਆਰੰਭ ਕੀਤੀ:

*ਧਾਰਨਾ:-*

*ਦਾਨਾ ਬੀਨਾ ਦਾਨਾ ਬੀਨਾ ਦਾਨਾ ਬੀਨਾ ਜੀ*
*ਤੂੰ ਹੈ ਦਰੀਆਉ ਮੇਰਾ ਦਾਨਾ ਬੀਨਾ ਜੀ।*

ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ ॥
ਜਹ ਜਹ ਦੇਖਾ ਤਹ ਤਹ ਤੂ ਹੈ ਤੁਝ ਤੇ ਨਿਕਸੀ ਫੂਟਿ ਮਰਾ ॥੧॥
ਨ ਜਾਣਾ ਮੇਉ ਨ ਜਾਣਾ ਜਾਲੀ ॥
ਜਾ ਦੁਖੁ ਲਾਗੈ ਤਾ ਤੁਝੈ ਸਮਾਲੀ ॥੧॥ ਰਹਾਉ ॥
ਤੂ ਭਰਪੂਰਿ ਜਾਨਿਆ ਮੈ ਦੂਰਿ ॥ ਜੋ ਕਛੁ ਕਰੀ ਸੁ ਤੇਰੈ ਹਦੂਰਿ ॥
ਤੂ ਦੇਖਹਿ ਹਉ ਮੁਕਰਿ ਪਾਉ ॥ ਤੇਰੈ ਕੰਮਿ ਨ ਤੇਰੈ ਨਾਇ ॥੨॥
ਜੇਤਾ ਦੇਹਿ ਤੇਤਾ ਹਉ ਖਾਉ ॥ ਬਿਆ ਦਰੁ ਨਾਹੀ ਕੈ ਦਰਿ ਜਾਉ ॥
ਨਾਨਕੁ ਏਕ ਕਹੈ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥੩॥
ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੋੁ ॥
ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੋੁ ॥
ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੋੁ ॥੪॥੩੧॥[੧]

*ਧਾਰਨਾ:-*

*ਸਰਨ ਵੀਚਾਰੋ ਮਨ ਰੇ ਪ੍ਰਭ ਕੀ* ...੨

*ਅੰਤਰਾ:-*

*ਮਨ ਰੇ ਪ੍ਰਭ ਕੀ ਸਰਨ ਵੀਚਾਰੋ* ...੨

ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥
ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥੧॥ ਰਹਾਉ ॥
ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥
ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥੧॥
ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ ॥
ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥੨॥

---

[੧] (ਸਿਰੀਰਾਗੁ ਮਹਲਾ ੧ ਘਰੁ ੪ - ੨੫)

ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥
ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥੩॥੪॥[੧]

ਸਾਧਸੰਗਤ! ਵਾਹਿਗੁਰੂ ਅੰਤਰਯਾਮੀ ਦੀ ਸ਼ਰਨ ਗਿਰਿਆਂ ਪ੍ਰਾਨੀ ਸਾਰੇ ਦੁੱਖਾਂ ਪਾਪਾਂ ਤੋਂ ਬਰੀ ਹੁੰਦਾ ਹੈ। ਇਸ ਵਿਸ਼ੇ ਤੇ ਵੀਚਾਰ ਚੱਲ ਰਹੀ ਹੈ।

ਗਨਕਾ ਦਾ ਪ੍ਰਸੰਗ: ਬੈਕੁੰਠਾਂ ਨੂੰ ਗਈ; ਧਰੂਅ ਦਾ ਪ੍ਰਸੰਗ ਚੱਲ ਰਿਹਾ ਹੈ।

ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰ ਪਿਉ ਕੁਛੜਿ ਲੀਤਾ।
ਬਾਹਹੁ ਪਕੜਿ ਉਠਾਲਿਆ ਮਨ ਵਿਚਿ ਰੋਸੁ ਮਤਰੇਈ ਕੀਤਾ।
ਡੁਡਹੁਲਿਕਾ ਮਾਂ ਪੁਛੈ ਤੂੰ ਸਾਵਾਣੀ ਹੈ ਕਿ ਸੁਰੀਤਾ।
ਸਾਵਾਣੀ ਹਾਂ ਜਨਮ ਦੀ ਨਾਮੁ ਨ ਭਗਤੀ ਕਰਮਿ ਦ੍ਰਿੜੀਤਾ।
ਕਿਸੁ ਉਦਮ ਤੇ ਰਾਜੁ ਮਿਲੈ ਸਤ੍ਰੂ ਤੇ ਸਭ ਹੋਵਨ ਮੀਤਾ।
ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ।[੨]

ਧਰੂਅ ਨੂੰ ਜਿਸ ਵਕਤ ਮਾਤਾ ਮਤਰੇਈ ਵੱਲੋਂ ਕੁਛ ਚਪੇੜਾਂ ਤੇ ਬੋਲੀਆਂ ਦਾ ਦੁੱਖ ਹੋਇਆ, ਆਪਣੀ ਮਾਤਾ ਪਾਸ ਸਾਰੀ ਗੱਲ ਦੱਸੀ। ਉਸ ਨੇ ਸਮਝਾਇਆ, "ਬੇਟਾ! ਠੀਕ ਹੈ ਜੋ ਕੁਛ ਤੇਰੀ ਮਾਸੀ ਕਹਿੰਦੀ ਹੈ, ਦਰੁਸਤ ਹੈ। ਸਾਡਾ ਪਿਛਲੇ ਜਨਮ ਦਾ ਤਪੱਸਿਆ ਵਿੱਚ ਕੋਈ ਵਿਘਨ ਹੈ। ਤਪੱਸਿਆ ਕੀਤੀ ਜ਼ਰੂਰ; ਰਾਜ ਘਰਾਣੇ ਵਿੱਚ ਮੇਰਾ ਵੀ ਜਨਮ, ਤੇਰਾ ਵੀ; ਪਰ ਅਸੀਂ ਬਾਵਜੂਦ ਰਾਜ ਘਰਾਣੇ ਵਿੱਚ ਜਨਮ ਲੈਣ ਦੇ ਫਿਰ ਵੀ ਦੂਰ ਬੈਠੇ ਹਾਂ। ਸਾਨੂੰ ਹੱਕ ਨਹੀਂ ਮਿਲ ਰਿਹਾ। ਇਹ ਪਛਾਣ ਹੈ, ਪਿਛਲੇ ਤਪੱਸਿਆ ਵਿੱਚ ਵਿਘਨ ਦੀ। ਜੇ ਇਨਸਾਨ ਦੇ ਕੱਪੜੇ 'ਚ ਮੈਲ ਪੈ ਜਾਏ, ਸਾਬਣ ਲਾ ਕੇ ਧੋ ਦਿਉ, ਸਫ਼ਾ ਹੋ ਜਾਂਦਾ ਹੈ। ਇਸੀ ਤਰ੍ਹਾਂ ਵਿਘਨਾਂ ਨੂੰ ਦੂਰ ਕਰਨ ਵਾਸਤੇ ਵਾਹਿਗੁਰੂ ਦਾ ਭਜਨ ਹੈ।"

ਧਰੂਅ ਦੀ ਮਾਤਾ ਨੇ ਉਸ ਦੇ ਦਿਮਾਗ਼ ਵਿੱਚ ਅੱਛੀ ਤਰ੍ਹਾਂ ਇਹ ਗੱਲ ਬਿਠਾ ਦਿੱਤੀ ਬਈ ਵਾਹਿਗੁਰੂ ਦੀ ਭਗਤੀ ਕੀਤਿਆਂ ਸਭ ਕੁਛ ਹੀ ਮਿਲਦਾ ਹੈ।

ਪ੍ਰਮੇਸ਼ਰ ਕਹਿੰਦਾ ਹੈ, ਮੇਰੇ ਚਾਰ ਕਿਸਮ ਦੇ ਭਗਤ ਹਨ। ਇੱਕ ਦੁਨੀਆਂ ਮੰਗਦੇ ਹਨ; ਇੱਕ ਦੀਨ ਮੰਗਦੇ ਹਨ; ਇੱਕ ਮੇਰਾ ਮਿਲਾਪ ਚਾਹੁੰਦੇ ਹਨ; ਚੌਥੇ ਮੈਨੂੰ ਮਿਲੇ ਹੋਏ ਹਨ। ਜਿਹੜੇ ਮਿਲੇ ਹੋਏ ਹਨ, ਉਨ੍ਹਾਂ ਨੂੰ ਤਾਂ ਕਰਨਾ ਧਰਨਾ ਬਾਕੀ ਕੁਛ ਰਹਿ ਹੀ ਨਹੀਂ ਗਿਆ। ਉਹ ਤਾਂ ਮੇਰਾ ਰੂਪ ਹੀ ਹਨ।

ਦਾਸ ਅਨਿੰਨ ਮੇਰੋ ਨਿਜ ਰੂਪ ॥
ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥੧॥ਰਹਾਉ॥
ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥
ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥੧॥
ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ ॥
ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ ॥੨॥੩॥[੩]

---

[੧] (ਸੋਰਠਿ ਮਹਲਾ ੯ - ੬੩੨)
[੨] (ਵਾਰਾਂ ਭਾਈ ਗੁਰਦਾਸ ਜੀ ਵਾਰ ੧੦ ਪਉੜੀ ੧)
[੩] (ਸਾਰੰਗ ਬਾਣੀ ਨਾਮਦੇਉ ਜੀ ਕੀ - ੧੨੫੨/੫੩)

ਐਹੋ ਜਿਹੇ, ਜਿਹੜੇ ਸਭ ਦੇ ਵਿੱਚ ਮੈਨੂੰ ਦੇਖਣ ਵਾਲੇ; ਮੇਰੇ ਵਿੱਚ ਸਭ ਨੂੰ ਦੇਖਣ ਵਾਲੇ; ਮੇਰੇ ਅਨਿੰਨ ਭਗਤ ਹਨ, ਉਹ ਤਾਂ ਮੇਰਾ ਰੂਪ ਹੀ ਹਨ। ਐਹੋ ਜਿਹੇ ਭਗਤਾਂ ਦੇ ਦਰਸ਼ਨ ਤਿੰਨੇ ਤਾਪਾਂ ਨੂੰ ਦੂਰ ਕਰਨ ਨੂੰ ਸਮਰੱਥ ਹੋਇਆ ਕਰਦੇ ਹਨ। ਬਾਕੀ ਤਿੰਨ ਕਿਸਮ ਦੇ ਰਹੇ। ਪਹਿਲੇ ਉਹ ਹਨ, ਜੋ ਭਗਤੀ ਕਰਕੇ ਦੁਨੀਆਂ ਚਾਹੁੰਦੇ ਹਨ। ਦੁਨੀਆਂ ਦੇ ਕਿਸੇ ਪਦਾਰਥ ਵਾਸਤੇ ਵਾਹਿਗੁਰੂ ਦੀ ਭਗਤੀ ਕਰਨੀ। ਸੋ, ਉਸ ਤੋਂ ਅਗਲੇ ਉਹ ਹਨ, ਜਿਹੜੇ ਪਰਲੋਕ ਸੁੱਖ ਵਾਸਤੇ ਪ੍ਰਭੂ ਦਾ ਭਜਨ ਕਰਦੇ ਹੈ। ਤੀਜੇ ਉਹ ਬਿਬੇਕੀ ਪੁਰਸ਼ ਹਨ, ਜਿਨ੍ਹਾਂ ਨੂੰ ਅੱਛੀ ਤਰ੍ਹਾਂ ਇਹ ਸਮਝ ਪੈ ਗਈ; ਸੱਤ ਅਸੱਤ ਦਾ ਬਿਬੇਕ ਹੋ ਗਿਆ। ਸੱਤ ਵਾਹਿਗੁਰੂ; ਉਸ ਤੋਂ ਬਿਨਾਂ ਸਭ ਕੁਛ ਅਸੱਤ ਹੀ ਹੈ। ਸੱਤ ਨੂੰ ਛੋਡ ਕੇ ਅਸੱਤ ਨੂੰ ਮੰਗਣਾ ਤਾਂ ਇਉਂ ਹੁੰਦਾ ਹੈ ਜਿਵੇਂ ਅਸਲੀਅਤ ਨੂੰ ਛੋਡ ਕੇ ਛਾਂ ਨੂੰ ਆਦਮੀ ਦੌੜੇ। ਸੋ ਇਉਂ, ਤੀਸਰੇ ਦਰਜੇ ਦੇ ਜਿਹੜੇ ਹਨ; ਪ੍ਰਭੂ ਮਿਲਾਪ ਚਾਹੁੰਦੇ ਹਨ। ਚੌਥੇ ਜਿਹੜੇ ਮਿਲ ਚੁੱਕੇ ਉਨ੍ਹਾਂ ਦੀ ਤਾਂ ਘਾਲਣਾਂ ਖ਼ਤਮ ਹੈ।

ਸੋ ਇਉਂ, ਧਰੂਅ ਦੀ ਮਾਤਾ ਕਹਿਣ ਲੱਗੀ, "ਬੇਟਾ! ਵਾਹਿਗੁਰੂ ਅੰਤਰਯਾਮੀ ਦੀ ਭਗਤੀ ਵਿੱਚ ਸਭ ਕੁਛ ਹੀ ਹੈ। ਤਕੜਾ ਹੋ ਕੇ ਲੱਗ ਕੇ ਭਗਤੀ ਕਰੇ। ਭਗਤੀ ਲਗਨ ਤੋਂ ਬਿਨਾਂ, ਸ਼ੌਕ ਤੋਂ ਬਿਨਾਂ ਨਹੀਂ ਹੁੰਦੀ। ਇਸ ਕਰਕੇ ਵਾਹਿਗੁਰੂ ਦੀ ਭਗਤੀ ਵਿੱਚ ਹੀ ਸਭ ਕੁਛ ਹੈ।

ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ ॥[1]

ਗੁਰੂ ਜੀ ਗੁਰੂ ਅਰਜਨ ਦੇਵ ਮਹਾਰਾਜ ਵਾਹਿਗੁਰੂ ਦੇ ਭਜਨ ਨੂੰ ਰਸਾਇਣ ਰੂਪ ਇਉਂ ਕਥਨ ਕਰਦੇ ਹਨ।

*ਧਾਰਨਾ:-*

*ਸੇਵ ਹਰਿ ਕੇ ਚਰਨ ਰਸਾਇਣ ਜੀ, ਜੋ ਜੋ ਮਾਂਗਹਿ ਸੋਈ ਸੋਈ ਪਾਵਹਿ ...੨*

*ਅੰਤਰਾ:-*

*ਜੋ ਜੋ ਮਾਂਗਹਿ, ਸੋਈ ਸੋਈ ਪਾਵਹਿ ...੨*

ਰਸਾਇਣ: ਜਿਸ ਸ਼ਕਸ਼ ਦੇ ਪਾਸ ਕਹਿੰਦੇ ਰਸਾਇਣ ਹੋਵੇ, ਉਸਨੂੰ ਧਨ ਦਾ ਘਾਟਾ ਨਹੀਂ ਰਿਹਾ ਕਰਦਾ। ਝੂਠੀਆਂ ਰਸਾਇਣਾਂ ਝੂਠਾ ਧਨ ਦੇਂਦੀਆਂ ਹਨ, ਲੇਕਿਨ ਵਾਹਿਗੁਰੂ ਦਾ ਭਜਨ ਤਾਂ ਇੱਕ ਇਹੋ ਜਿਹੀ ਰਸਾਇਣ ਹੈ ਜੀਹਦੇ ਵਿੱਚ ਸਭ ਕੁਛ ਹੀ 'ਦੀਨ ਦੁਨੀ' ਆ ਜਾਂਦਾ ਹੈ ਅਗਰ ਤਕੜਾ ਹੋ ਕੇ ਭਜਨ ਕਰੇ ਤਾਂ। ਇਉਂ ਫੁਰਮਾਉਂਦੇ ਹਨ ਸਾਹਿਬ ਗੁਰੂ ਅਰਜਨ ਦੇਵ ਮਹਾਰਾਜ:

ਰਸਨਾ ਗੁਣ ਗੋਪਾਲ ਨਿਧਿ ਗਾਇਣ ॥
ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ ॥੧॥ ਰਹਾਉ ॥
ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ ॥
ਜਨਮ ਮਰਣ ਦੁਹਹੂ ਤੇ ਛੂਟਹਿ ਭਵਜਲੁ ਜਗਤੁ ਤਰਾਇਣ ॥੧॥
ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ ॥
ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ ॥੨॥[2]

ਅਬਿਨਾਸੀ ਪਦਵੀ: ਇੱਕ ਨਾਸੀ ਪਦਵੀ ਹੁੰਦੀ ਹੈ ਜਿਹੜੀ ਨਾਸ਼ ਹੋ ਜਾਣ ਵਾਲੀ ਹੈ। ਐਹ ਦੁਨੀਆਂ ਦੇ ਰਾਜ ਭਾਗ ਦੇਖਦੇ ਨਹੀਂ! ਨਾਸ਼ ਹੋ ਜਾਣ ਵਾਲੇ ਹਨ। ਇੱਕ ਇਹੋ ਜਿਹਾ ਰਾਜ ਹੈ, ਅਬਿਨਾਸੀ ਰਾਜ;

---

[1] (ਟੋਡੀ ਮਹਲਾ ੫ - ੭੧੩/੧੪)

[2] (ਟੋਡੀ ਮਹਲਾ ੫ - ੭੧੩/੧੪)

ਜੀਹਦਾ ਕਦੇ ਨਾਸ਼ ਨਹੀਂ ਹੁੰਦਾ। ਸੋ, ਗੁਰੂ ਜੀ ਕਹਿੰਦੇ ਹਨ, 'ਹੋਰ ਤਾਂ ਕਿਆ ਹੈ! ਅਗਰ ਤੂੰ ਅਬਿਨਾਸੀ ਪਦਵੀ, ਜਿਹੜੀ ਪਦਵੀ ਕਦੇ ਨਾਸ਼ ਨਾ ਹੋਵੇ; ਇਹੋ ਜਿਹੀ ਪਦਵੀ ਤੂੰ ਚਾਹੁੰਦਾ ਹੈ, ਸਦਾ ਹੀ ਨਾਰਾਇਣ ਪਰਮੇਸ਼ਰ ਦਾ ਭਜਨ ਕਰ; ਉਹ ਵੀ ਤੈਨੂੰ ਮਿਲ ਜਾਏਗੀ।

ਪਹੁੰਚੋ ਨਾ ਅਯੁਧਿਆ! ਸ੍ਰੀ ਰਾਮ ਚੰਦਰ ਜੀ ਅਯੁਧਿਆ ਦੇ ਰਾਜਾ ਹਨ, ਰਾਜਾ ਦਸਰਥ ਦੇ ਪੁੱਤਰ। ਵਿਸ਼ਨੂੰ ਭਗਵਾਨ ਦਾ ਚੌਦਾਂ ਕਲਾ ਅਵਤਾਰ ਵੀ ਮੰਨੇ ਹਨ। ਅੱਜ ਉਨ੍ਹਾਂ ਦੀ ਸਭਾ ਲੱਗੀ ਹੈ ਰਾਜ ਦਰਬਾਰ ਲੱਗਿਆ ਹੈ। ਹੋਰ ਉਨ੍ਹਾਂ ਦੇ ਵਜ਼ੀਰ ਮੁਸ਼ੀਰ ਅਹਿਲਕਾਰ ਬੈਠੇ ਹਨ ਜਿੱਥੇ; ਰਿਸ਼ੀ, ਮੁਨੀ, ਮਹਾਤਮਾ ਵੀ ਉਨ੍ਹਾਂ ਦੀ ਸਭਾ ਵਿੱਚ ਬੈਠੇ ਹੋਏ ਹਨ। ਉਨ੍ਹਾਂ ਦੇ ਕੁਲ ਦੇ ਗੁਰੂ ਵਸ਼ਿਸ਼ਟ ਜੀ ਵੀ ਬੈਠੇ ਹੋਏ ਹਨ। ਰਾਮ ਚੰਦਰ ਜੀ ਨੂੰ ਹਸਦਿਆਂ, ਅਚਨਚੇਤ ਹਸਦਿਆਂ ਦੇਖ ਕੇ ਵਸ਼ਿਸ਼ਟ ਜੀ ਪੁੱਛਣ ਲੱਗੇ, "ਰਾਮ ਜੀ! ਆਪ ਦੇ ਹੱਸਣ ਦਾ ਕੀ ਕਾਰਨ, ਕਿਉਂ ਹੱਸਦੇ ਹੋ?"

ਇਹ ਬਚਨ ਸੁਣ ਕੇ ਸ੍ਰੀ ਰਾਮ ਚੰਦਰ ਜੀ ਕਹਿਣ ਲੱਗੇ, "ਮੁਨੀਸ਼ਰ! ਆਹ ਕੰਧ ਉੱਪਰ ਇੱਕ ਕੀੜਾ ਚੜ੍ਹ ਰਿਹਾ ਹੈ, ਜਿਸ ਦੀਆਂ ਪਿਛਲੀਆਂ ਦੋ ਟੰਗਾਂ ਟੁੱਟੀਆਂ ਹੋਈਆਂ ਹਨ। ਉਹਨਾਂ ਵਿੱਚ ਬਲ ਨਹੀਂ, ਤਾਕਤ ਨਹੀਂ। ਇਸ ਕਰਕੇ ਕੰਧ ਤੇ ਚੜ੍ਹ ਨਹੀਂ ਹੁੰਦਾ। ਚੜ੍ਹਨ ਦੀ ਕੋਸ਼ਿਸ਼ ਕਰਦਾ ਹੈ, ਗਿਰ ਜਾਂਦਾ ਹੈ। ਇਸਨੂੰ ਮੈਂ ਦੇਖ ਕੇ ਹੱਸਦਾ ਹਾਂ।" ਉਹ ਕਹਿੰਦੇ, "ਹੱਸਣ ਦਾ ਕੀ ਕਾਰਣ ਹੈ ਇਹਦੇ ਵਿੱਚ? ਕੀੜਾ ਹੈ, ਪਿਛਲੀਆਂ ਦੋ ਟੰਗਾਂ ਟੁੱਟੀਆਂ ਨੇ। ਇਹਦੇ ਵਿੱਚ ਬਲ ਨਹੀਂ। ਨਹੀਂ ਬਲ, ਨਹੀਂ ਚੜ੍ਹ ਹੁੰਦਾ ਕੰਧ ਤੇ। ਹੱਸਣ ਦਾ ਕੀ ਸਬੱਬ?"

ਉਹ ਕਹਿਣ ਲੱਗੇ, "ਹੱਸਣ ਦਾ ਸਬੱਬ ਇਹ ਹੈ, ਇਹ ਚੌਦਾਂ ਦਫ਼ਾ ਸਵਰਗ ਦਾ ਰਾਜਾ ਇੰਦਰ ਬਣ ਚੁੱਕਿਆ ਹੈ। ਹੁਣ ਕੀੜਾ ਬਣਿਆ। ਇਉਂ ਹੱਸਦਾ ਹਾਂ, ਚੌਦਾ ਦਫ਼ਾ ਸਵਰਗ ਦਾ ਰਾਜਾ ਇੰਦਰ ਬਣ ਚੁੱਕਿਆ; ਇੰਦਰ ਪਦਵੀ ਪ੍ਰਾਪਤ ਕਰ ਚੁੱਕਿਆ ਹੈ।"

ਤੇਤੀ ਕਰੋੜ ਦੇਵਤਾ ਦਾ ਮਾਲਕ; ਛਿਆਨਵੇਂ ਕਰੋੜ ਮੇਘ ਮਾਲਾ ਜਿਸ ਦੇ ਅਧੀਨ; ਹਜ਼ਾਰਾਂ ਅਪੱਛਰਾਂ ਹਰ ਵਕਤ ਰਾਗ ਰੰਗ ਕਰਨ ਵਾਲੀਆਂ ਜਿਸ ਦੇ ਅਖਾੜੇ ਵਿੱਚ; ਹਜ਼ਾਰਾਂ ਕਿੰਨਰ ਗੰਧਰਬ ਗਵਈਏ ਰਾਗੀ; ਕਿੰਨਰ ਕਹਿੰਦੇ ਹਨ ਤਾਰਾਂ ਦੇ ਸਾਜ ਵਜਾਉਣ ਵਾਲੇ ਗਵੱਈਆਂ ਨੂੰ, ਗੰਧਰਬ ਜੋੜੀ ਆਦਿ ਚਮੜੇ ਦੇ ਸਾਜ ਵਜਾਉਣ ਵਾਲਿਆਂ ਗਵੱਈਆਂ ਦਾ ਨਾ ਗੰਧਰਬ ਹੈ; ਐਹੋ ਜਿਹੇ ਜਿਸਦੇ ਅਖਾੜੇ ਵਿੱਚ ਹਰ ਵਕਤ ਰਾਗ ਰੰਗ ਕਰਦੇ ਰਹਿੰਦੇ ਹਨ; ਫਿਰ ਨੰਦਨ ਬਨ ਜੈਸੇ ਬਗ਼ੀਚੇ; ਜਿਸ ਬਗ਼ੀਚੇ ਦਾ ਸਾਨੀ ਤਿੰਨਾਂ ਲੋਕਾਂ ਚੌਦਾਂ ਭਵਨਾਂ ਵਿੱਚ ਕੋਈ ਵੀ ਨਹੀਂ ਹੈ; ਔਰ ਹੀਰੇ ਲਾਲ ਜਵਾਹਾਰਾਤ ਜੜ੍ਹਤ ਕਿਤਨੇ ਕਿਤਨੇ ਮੰਜ਼ਲੇ ਮਕਾਨਾਤ; ਸੁਨਿਹਰੀ ਰੁਪਿਹਰੀ ਨਹਿਰਾਂ ਜਿਸ ਦੇ ਨੰਦਨ ਬਨ ਵਿੱਚ ਚਲਦੀਆਂ ਹਨ; ਕਲਪ ਬ੍ਰਿਛ, ਕਾਮਧੇਨ ਆਦਿ; ਯਾਨਿ ਜਿਸਮਾਨੀ ਸੁੱਖਾਂ ਦੀ ਅਵਧੀ ਹੈ, ਰੀਕਾਰਡ (record) ਹੈ। ਜਿਤਨੇ ਜਿਸਮਾਨੀ ਸੁੱਖ ਸਵਰਗ ਦੇ ਰਾਜੇ ਇੰਦਰ ਨੂੰ: ਹੋਰ ਕਿਸੇ ਨੂੰ ਨਹੀਂ।

ਪਰ ਅਸਚਰਜ ਬਾਤ ਹੈ, ਚੌਦਾਂ ਦਫ਼ਾ ਸਵਰਗ ਦਾ ਰਾਜਾ ਇੰਦਰ ਬਣਿਆ। ਹੁਣ ਇਹ ਕੀੜਾ ਬਣਿਆ ਹੈ ਟੰਗਾਂ ਟੁਟੀਆਂ ਨੇ ਪਿਛਲੀਆਂ। ਅਸਚਰਜ ਬਾਤ ਹੈ ਕਿਸੇ ਅਬਿਨਾਸੀ ਸੁੱਖ ਨੂੰ ਪ੍ਰਾਪਤ ਨਾ ਹੋਇਆ। ਜੇ ਅਬਿਨਾਸੀ 'ਅਬਿਨਾਸੀ ਉਹਨੂੰ ਕਹਿੰਦੇ ਹਨ ਜਿਹੜਾ ਕਦੇ ਨਾਸ਼ ਨਾ ਹੋਵੇ' ਅਬਿਨਾਸੀ ਰਾਜ ਤਾਂ ਨਾ-ਨਾ ਹੋਇਆ! ਨਾਸੀ ਰਾਜ ਹੋਇਆ। ਗੁਰੂ ਜੀ ਕਹਿੰਦੇ ਹੋਰ ਤਾਂ ਕਿਆ ਹੈ ਜੇ ਤੂੰ ਅਬਿਨਾਸੀ ਪਦਵੀ ਵੀ ਚਾਹੁੰਦਾ ਹੈ, ਜਿਸ ਰਾਜ ਦਾ ਕਦੇ ਵੀ ਨਾਸ ਨਾ ਹੋਵੇ; ਉਹ ਕੀਹਨੂੰ ਪ੍ਰਾਪਤ ਹੁੰਦਾ ਹੈ।

ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ ॥੬॥[1]

ਅਬਿਨਾਸੀ ਰਾਜ ਭਗਤਾਂ ਨੂੰ ਪ੍ਰਾਪਤ ਹੁੰਦਾ ਹੈ। ਉਹਦੀ ਬਾਬਤ ਇਉਂ ਫੁਰਮਾਉਂਦੇ ਹੈ।

*ਧਾਰਨਾ:-*

*ਰਾਜ ਲੀਓ ਅਬਿਨਾਸੀ ਹਰੀ ਦਿਆਂ ਭਗਤਾਂ ਨੇ* ...੨

ਹਾਂ ਜੀ!

ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ ॥੬॥

ਉਹ ਅਬਿਨਾਸੀ ਰਾਜ: ਹਜ਼ਰਤ ਈਸਾ ਪੱਛਮੀ ਅਵਤਾਰ ਕਹਿੰਦਾ ਹੈ, "ਹਰ ਇੱਕ ਦੇ ਅੰਦਰ ਆਸਮਾਨੀ ਬਾਦਸ਼ਾਹੀ ਛੁਪੀ ਹੋਈ ਹੈ। ਸੱਚੀ ਪਾਤਸ਼ਾਹੀ ਹਰ ਇੱਕ ਇਨਸਾਨ ਦੇ ਅੰਦਰ ਛੁਪੀ ਹੋਈ ਹੈ। ਜਿਸਨੇ ਪਰਮੇਸ਼ਰ ਦਾ ਭਜਨ ਕਰਕੇ, ਵਾਹਿਗੁਰੂ ਦਾ ਭਜਨ ਕਰਕੇ; ਉਸਨੂੰ ਪ੍ਰਾਪਤ ਕਰ ਲਿਆ, ਉਹ ਅਬਿਨਾਸੀ ਹੋ ਗਿਆ।" ਉਸ ਦੀ ਬਾਬਤ ਇਸ਼ਾਰਾ ਹੈ।

ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ ॥੬॥

ਨਾਨਕ ਹੋਰਿ ਪਤਿਸਾਹੀਆ ਕੂੜੀਆ ਨਾਮਿ ਰਤੇ ਪਾਤਿਸਾਹ ॥੧੧॥[2]

ਜਿਸ ਨੋ ਬਖਸੇ ਸਿਫਤਿ ਸਾਲਾਹ ॥
ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥[3]

ਆਉ! ਇਉਂ ਗੁਰੂ ਜੀ ਫੁਰਮਾਉਂਦੇ ਹਨ ਹੋਰ ਤਾਂ ਕੀ, ਝੂਠੇ ਰਾਜਿਆਂ ਦੀ ਤਾਂ ਕੀ ਗਿਣਤੀ ਹੈ। ਜੇ ਤੂੰ

ਅਬਿਨਾਸੀ ਖੇਮ ਚਾਹਹਿ ਜੇ ਨਾਨਕ
ਸਦਾ ਸਿਮਰਿ ਨਾਰਾਇਣ ॥੨॥[4]

ਅਗਰ ਅਬਿਨਾਸੀ ਪਦਵੀ ਵੀ ਚਾਹੁੰਦਾ ਹੈ ਸਦਾ ਨਰਾਇਣ ਦਾ, ਪਰਮੇਸ਼ਰ ਦਾ ਭਜਨ ਕਰ। ਤੈਨੂੰ ਉਹ ਵੀ ਮਿਲ ਜਾਏਗੀ। ਜੈਸੀ ਭਾਵਨਾ ਰੱਖ ਕੇ ਭਜਨ ਕਰੇਂਗਾ, ਵੈਸਾ ਫ਼ਲ ਮਿਲ ਜਾਏਗਾ। ਸੋ, ਇਸ ਤਰੀਕੇ ਸਿਰ ਗੁਰੂ ਜੀ ਇੱਥੇ ਵਾਹਿਗੁਰੂ ਦੇ ਭਜਨ ਨੂੰ ਰਸਾਇਣ ਰੂਪ ਕਥਨ ਕਰਦੇ ਹਨ।

*ਧਾਰਨਾ:-*

*ਸੇਵ ਹਰਿ ਕੇ ਚਰਨ ਰਸਾਇਣ ਜੀ, ਜੋ ਜੋ ਮਾਂਗਹਿ ਸੋਈ ਸੋਈ ਪਾਵੈ* ...੨

*ਅੰਤਰਾ:-*

*ਜੋ ਜੋ ਮਾਂਗਹਿ ਸੋਈ ਸੋਈ ਪਾਵਹਿ* ...੨

ਹਾਂ, ਰਸਾਇਣ ਰੂਪ ਕਥਨ ਕੀਤਾ ਹੈ, ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਵਾਹਿਗੁਰੂ ਜੀ ਦੇ ਭਜਨ ਨੂੰ। ਸਾਹਿਬ ਗੁਰੂ ਰਾਮ ਦਾਸ, ਚੌਥੇ ਪਾਤਸ਼ਾਹ ਜੀ ਵਾਹਿਗੁਰੂ ਦੇ ਭਜਨ ਨੂੰ ਕਹਿੰਦੇ ਹਨ; ਸਾਰੀਆਂ ਇੱਛਾ ਪੂਰੀਆਂ ਕਰਤਾ ਹੈ। ਸਾਰੀਆਂ ਇੱਛਾ ਪੂਰੀਆਂ ਕਰਨ ਨੂੰ ਸਮਰੱਥ ਹੈ, ਵਾਹਿਗੁਰੂ ਦਾ ਭਜਨ। ਇਉਂ ਫੁਰਮਾਉਂਦੇ ਹਨ।

---

[1] (ਭੈਰਉ : ਕਬੀਰ ਜੀ - ੧੧੬੨)
[2] (ਸਲੋਕ ਵਾਰਾਂ ਤੇ ਵਧੀਕ : ਮਹਲਾ ੩ - ੧੪੧੩)
[3] (ਜਪੁ - ੫)
[4] (ਟੋਡੀ ਮਹਲਾ ੫ - ੭੧੩/੧੪)

*ਧਾਰਨਾ:-*

*ਸਭੇ ਇੱਛਾ ਹੋਣ ਤੇਰੀਆਂ ਪੂਰੀਆਂ, ਸਤਿਨਾਮ ਜਪਕੇ ਵਾਹਿਗੁਰੂ ...੨*

*ਅੰਤਰਾ:-*

*ਮੇਰੇ ਪਿਆਰੇ! ਸਤਿਨਾਮ ਜਪਕੇ ਵਾਹਿਗੁਰੂ ...੨*
*ਵਾਹ ਵਾਹ! ਵਾਹ ਵਾਹ! ਸਤਿਨਾਮ ਜਪਕੇ ਵਾਹਿਗੁਰੂ ...੨*

ਸਾਹਿਬ ਗੁਰੂ ਰਾਮਦਾਸ ਚੌਥੇ ਪਾਤਸ਼ਾਹ ਜੀ ਵਾਹਿਗੁਰੂ ਦੇ ਭਜਨ ਦੀ ਬਾਬਤ ਇਉਂ ਦੱਸਦੇ ਹਨ।

**ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ ॥**
**ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ ॥੧॥**
**ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ ॥**
**ਹਲਤਿ ਪਲਤਿ ਮੁਖ ਊਜਲ ਹੋਈ ਹੈ ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ ॥ ਰਹਾਉ ॥**
**ਜਹ ਹਰਿ ਸਿਮਰਨੁ ਭਇਆ ਤਹ ਉਪਾਧਿ ਗਤੁ ਕੀਨੀ ਵਡਭਾਗੀ ਹਰਿ ਜਪਨਾ ॥**
**ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ ਜਪਿ ਹਰਿ ਭਵਜਲੁ ਤਰਨਾ ॥੨॥**[੧]

ਸੋ ਇਉਂ, ਧਰੂਅ ਦੀ ਮਾਤਾ ਨੇ ਧਰੂਅ ਨੂੰ ਅੱਛੀ ਤਰ੍ਹਾਂ ਸਮਝਾ ਕੇ, ਉਹਦੇ ਇਹ ਗੱਲ ਦਿਮਾਗ਼ ਵਿੱਚ ਬਿਠਾ ਦਿੱਤੀ "ਬੇਟਾ! ਵਾਹਿਗੁਰੂ ਦਾ ਭਜਨ ਕੀਤਿਆਂ ਸਭ ਕੁਛ ਹੀ ਮਿਲਦਾ ਹੈ। ਇਹਦੇ ਵਿੱਚੋਂ ਸਭ ਕੁਛ ਹੀ ਪ੍ਰਾਪਤ ਹੁੰਦਾ ਹੈ। ਪਰ ਜ਼ਰਾ ਲੱਗ ਕੇ, ਤਕੜਾ ਹੋ ਕੇ ਕਰਨ ਦੀ ਲੋੜ ਹੈ।" ਸੋ ਇਉਂ, ਉਸ ਦੇ ਚਿੱਤ ਵਿੱਚ ਅੱਛੀ ਤਰ੍ਹਾਂ ਜਿਵੇਂ ਸਾਫ਼ ਕੱਪੜਾ ਹੋਵੇ, ਰੰਗ ਬੜੀ ਜਲਦੀ ਚੜ੍ਹ ਜਾਂਦਾ ਹੈ। ਧਰੂਅ ਬੱਚਾ ਸੀ; ਮਨ ਉਸ ਦਾ ਬਿਲਕੁਲ ਸਾਫ਼ ਸੀ। ਕਿਸੇ ਐਧਰਲੇ ਓਧਰਲੇ ਹੋਰ ਬੁਰੇ ਅਸਰ ਉਹਦੇ ਮਨ ਤੇ ਅਜੇ ਤੱਕ ਨਹੀਂ ਸਨ ਪਏ। ਕਿਉਂਕਿ ਜੇ ਹੋਰ ਅਸਰ ਪਏ ਹੋਣ, ਉਹ ਲਾਹੁਣੇ ਪੈਂਦੇ ਹਨ। ਫਿਰ ਜਾ ਕੇ ਇੱਕ ਰੰਗ ਲਾਹੁਣਾ ਹੈ, ਫਿਰ ਦੂਜਾ ਚੜ੍ਹਿਆ ਕਰਦਾ ਹੈ। ਸੋ ਉਹ ਬਿਲਕੁਲ ਕੱਚਾ ਦੁੱਧ ਸੀ ਅਜੇ। ਸੋ ਉਸਨੂੰ ਇਨ੍ਹਾਂ ਬਚਨਾਂ ਦਾ ਇਤਨਾ ਗਹਿਰਾ ਅਸਰ ਹੋ ਗਿਆ, ਪੂਰੀ ਲਗਨ ਲੱਗ ਗਈ; ਪੂਰਾ ਸ਼ੌਕ ਲੱਗ ਗਿਆ। ਸ਼ੌਕ ਤੋਂ ਬਿਨਾਂ, ਲਗਨ ਤੋਂ ਬਿਨਾਂ, ਪ੍ਰੇਮ ਤੋਂ ਬਿਨਾਂ ਭਗਤੀ ਨਹੀਂ ਹੋਇਆ ਕਰਦੀ। ਤਾਂ ਤੇ ਜ਼ਬਰਦਸਤ ਲਗਨ ਉਸ ਦੇ ਚਿੱਤ ਵਿੱਚ ਪੈਦਾ ਹੋ ਗਈ।

ਦੁਨੀਆਂ ਦੇ ਵਿੱਚ ਸਿਆਣੇ ਲੋਕਾਂ ਦਾ ਕਥਨ ਹੈ ਬਈ ਤਿੰਨ ਮਾਤਾਵਾਂ ਮੰਨੀਆਂ ਹਨ। ਇੱਕ ਮਾਤਾ ਬਾਬੇ ਫਰੀਦ ਦੀ, ਇੱਕ ਰਾਜੇ ਗੋਪੀ ਚੰਦ ਦੀ ਤੇ ਧਰੂਅ ਦੀ।

ਫਰੀਦ ਦੀ ਮਾਤਾ: ਪਿਛਲੇ ਦਿਨਾਂ ਵਿੱਚ ਇਹ ਪ੍ਰਸੰਗ ਤੁਸੀ ਮੁਖ਼ਤਸਰ ਤੌਰ ਤੇ ਸੁਣਿਆ ਹੀ ਹੈ। ਉਸ ਨੇ ਲਗਣ ਲਗਾਈ ਫਰੀਦ ਨੂੰ। ਜਿਤਨੀ ਦੇਰ ਤੱਕ ਫਰੀਦ ਮੰਜ਼ਲੇ ਮਕਸੂਦ ਤੇ ਨਹੀਂ ਪਹੁੰਚ ਗਿਆ, ਉਸ ਦੀ ਮਾਤਾ ਨੇ ਕਿਹਾ, "ਬੇਟਾ! ਉਹ ਦਿੱਲੀ ਦੂਰ ਹੈ ਜਿੱਥੇ ਤੈਂ ਪਹੁੰਚਣਾ ਹੈ। ਹੋਰ ਜਾ ਕੇ ਮਿਹਨਤ ਕਰ। ਹੋਰ ਘਾਲਣਾ ਘਾਲ, ਹੋਰ ਕਮਾਈ ਕਰ।" ਉਹ ਫਰੀਦ ਫ਼ਕੀਰਾਂ ਦਾ ਸਿਰਤਾਜ ਫ਼ਕੀਰ ਬਣਿਆ।

ਇਸੀ ਤਰ੍ਹਾਂ ਹੀ ਰਾਜੇ ਗੋਪੀ ਚੰਦ ਨੂੰ ਉਸ ਦੀ ਮਾਤਾ ਮੈਨਾਵੰਤੀ ਨੇ ਬਾਰ-ਬਾਰ ਉਪਦੇਸ਼ ਕਰਨਾ, "ਬੇਟਾ! ਸੁਪਨੇ ਵਿੱਚ ਰਾਜਾ ਕੰਗਾਲ ਬਣ ਗਿਆ, ਜਾਗੇ ਤੇ ਉਹ ਰਾਜਾ ਹੀ ਹੈ। ਜੇ ਗ਼ਰੀਬ ਰਾਜਾ ਬਣ

[੧] (ਧਨਾਸਰੀ ਮਹਲਾ ੪ - ੬੬੯/੭੦)

ਗਿਆ ਸੁਪਨੇ ਵਿੱਚ, ਜਾਗੇ ਤੇ ਫੇਰ ਉਹ ਗ਼ਰੀਬ ਦਾ ਗ਼ਰੀਬ ਹੀ: ਸੁਪਨੇ ਦਾ ਰਾਜ ਭਾਗ ਸੁਪਨ ਤੱਕ ਹੀ ਹੈ। ਇਸੀ ਤਰ੍ਹਾਂ ਐਥੇ ਦਾ ਜੋ ਕੁਛ ਹੈ, ਇਹ ਤਾਂ ਜਿੰਨੀ ਦੇਰ ਤੱਕ ਸਰੀਰ ਪ੍ਰਾਣ ਚਲਦੇ ਹਨ; ਉਦੋਂ ਤੱਕ ਹੀ ਹੈ। ਕਈ ਦਫ਼ਾ ਤੂੰ ਸਵਰਗ ਦਾ ਰਾਜਾ ਵੀ ਬਣਿਆ ਹੈਂ, ਕਈ ਦਫ਼ਾ ਨਰਕਾਂ ਦਾ ਕੀੜਾ ਵੀ ਬਣਿਆ ਹੈਂ। ਕਿਸੇ ਅਬਿਨਾਸੀ ਸੁੱਖ ਨੂੰ ਪ੍ਰਾਪਤ ਨਾ ਹੋਇਆ। ਤਾਂ ਤੇ ਮਾਨੁਖ ਦੇਹ ਬੜੀ ਮੁਸ਼ਕਲ ਪ੍ਰਾਪਤ ਹੋਈ ਹੈ। ਇਸ ਨੂੰ ਪਾ ਕੇ ਅਬਿਨਾਸੀ ਸੁੱਖ ਦੀ ਪ੍ਰਾਪਤੀ ਵਾਸਤੇ ਉਪਰਾਲਾ ਕਰਨਾ ਚਾਹੀਦਾ ਹੈ।" ਆਹਿਸਤਾ ਆਹਿਸਤਾ ਰੋਜ਼ ਦੇ ਵਿਚਾਰਾਂ ਇਹੋ ਜਿਹੀ ਸਿਖਸ਼ਾ ਦਾ ਅਸਰ ਗੋਪੀ ਚੰਦ ਦੇ ਦਿਲ ਤੇ ਇਹੋ ਜਿਹਾ ਪਿਆ ਇੱਕ ਦਿਨ ਉਹ ਜੋਗੀ ਬਣ ਗਿਆ। ਗੋਰਖ ਨਾਥ ਦਾ ਚੇਲਾ ਬਣ ਕੇ ਪੂਰਨ ਪਦ ਨੂੰ ਪ੍ਰਾਪਤ ਹੋਇਆ। ਉਨਾਂ ਸਮਿਆਂ ਦੇ ਵਿੱਚ ਲੋਕੀਂ ਪ੍ਰਾਣਾਯਾਮ ਕਰਿਆ ਕਰਦੇ ਸਨ। ਸੋ ਉਹੀ ਗੋਪੀ ਚੰਦ ਸੀ, ਜਦੋਂ ਗੁਰੂ ਬਾਬਾ ਜੀ ਸਿੱਧਾਂ ਨੂੰ ਮਿਲੇ ਸੁਮੇਰ ਪਰਬਤ ਤੇ; ਕਈ ਕੁ ਸਾਂਤ ਚਿੱਤ ਸਨ, ਨਹੀਂ ਬਹੁਤ ਸਾਰੇ ਰਿੱਧੀਆਂ ਸਿੱਧੀਆਂ ਵਿੱਚ ਉਲਝੇ ਹੋਏ ਅੱਗ ਵਾਂਙੂੰ ਜਲਦੇ ਸਨ। ਸ਼ਕਤੀਆਂ ਪ੍ਰਾਪਤ ਹੋ ਗਈਆ ਸਨ, ਲੇਕਿਨ ਸ਼ਾਂਤ ਨਹੀਂ ਸੀ ਪ੍ਰਾਪਤ ਹੋਈ।

ਸਭ ਤੇ ਵੱਡਾ ਸੁੱਖ ਤਿੰਨਾਂ ਲੋਕਾਂ ਚੌਦਾਂ ਭਵਨਾਂ ਵਿੱਚ 'ਪੀਸ ਆਫ ਮਾਈਂਡ' (Peace of mind) ਹੈ ਮਨ ਦੀ ਸ਼ਾਂਤੀ ਹੈ, ਮਨ ਦੀ ਠੰਢ ਹੈ; *'ਕਿਆ ਰਹਾ ਮਿਲਨੇ ਸੇ ਉਸਕੋ, ਜਿਸ ਕੋ ਚੈਨ ਦਿਲ ਕਾ ਮਿਲ ਗਿਆ'* ਸਭ ਤੇ ਵੱਡਾ ਪਦਾਰਥ ਹੈ। ਸੋ ਇਨ੍ਹਾਂ ਵਿੱਚ ਇਹ, ਇਹ ਵੀ ਸੀ ਇੱਕ। ਚੰਦ ਕੁ ਜੋਗੀ ਸਨ, ਜਿਹੜੇ ਪੂਰਨ ਪਦ ਨੂੰ ਪ੍ਰਾਪਤ ਹੋਏ ਔਰ ਸਾਂਤ ਚਿੱਤ ਹੋ ਚੁਕੇ ਸਨ। ਨਹੀਂ ਬਾਕੀ ਦੇ ਰਿੱਧੀਆਂ ਸਿੱਧੀਆਂ ਦੇ ਚੇਟਕ ਵਿੱਚ ਫਸ ਕੇ ਬਾਂਸਾ ਵਾਂਙੂੰ ਹੀ ਫੁਕ ਰਹੇ ਸੀ, ਸ਼ਾਂਤ ਪ੍ਰਾਪਤ ਨਹੀਂ ਸੀ ਹੋਈ। ਸੋ ਇਸ ਕਰਕੇ ਗੋਪੀ ਚੰਦ ਵੀ ਉਨ੍ਹਾਂ ਮੁਖੀਆਂ ਜੋਗੀਆਂ ਵਿੱਚੋਂ ਸੀ, ਜਿਨ੍ਹਾਂ ਨੂੰ ਸ਼ਾਂਤ ਪ੍ਰਾਪਤ ਹੋ ਚੁੱਕੀ ਸੀ। ਗੁਰੂ ਜੀ ਨੇ ਕਿਹਾ, "ਗੋਪੀ ਚੰਦ! ਤੂੰ ਧੰਨ ਹੈ। ਜਿਸਨੇ ਰਾਜ ਭਾਗ ਛੱਡ ਕੇ ਪੂਰਨ ਪਦ ਪ੍ਰਾਪਤ ਕੀਤਾ ਹੈ।"

ਸੋ ਇਉਂ, ਢਾਈ ਮਾਵਾਂ ਗਿਣੀਆਂ ਹਨ। ਇਹ ਦੋਵੇਂ, ਅੱਧਾ ਦਰਜਾ ਧਰੂਅ ਦੀ ਮਾਤਾ ਦਾ ਰਹਿ ਗਿਆ। ਉਹ ਕਿਉਂ? ਸਿਖਸ਼ਾ ਦਿੱਤੀ ਧਰੂਅ ਨੂੰ। ਭਜਨ ਕਰਨ ਦੀ, ਬੰਦਗੀ ਦੀ, ਲਗਨ ਲਗਾ ਦਿੱਤੀ। ਲੇਕਿਨ ਜਿਸ ਵਕਤ ਧਰੂਅ ਨੇ ਆਗਿਆ ਮੰਗੀ, "ਮਾਤਾ! ਮੈਨੂੰ ਆਗਿਆ ਦੇਵੋ, ਤਾਂ ਕਿ ਮੈਂ ਕਿਸੇ ਨਿਰਜਨ ਬਨ ਵਿੱਚ ਪਹੁੰਚ ਕੇ, ਇਕਾਂਤ ਥਾਂ ਵਿੱਚ ਪਹੁੰਚ ਕੇ, ਪ੍ਰਭੂ ਦੀ ਆਰਾਧਨਾ ਕਰਾਂ; ਉਸਨੂੰ ਪ੍ਰਸੰਨ ਕਰ ਲਵਾਂ। ਪ੍ਰਸੰਨ ਕਰਕੇ ਰਾਜ ਭਾਗ ਦਾ ਵਰ ਲੈ ਲਵਾਂ।" ਇਹ ਉਸਨੇ ਆਗਿਆ ਮੰਗੀ। ਮਾਤਾ ਨੇ ਕਿਹਾ, "ਅਜੇ ਤੂੰ ਬੱਚਾ ਹੈਂ, ਨਿਆਣਾ ਹੈ। ਅਜੇ ਤੈਥੋਂ ਤਪੱਸਿਆ ਨਹੀਂ ਹੋ ਸਕਣੀ। ਤਪੱਸਿਆ ਬੜੀ ਮੁਸ਼ਕਿਲ ਚੀਜ਼ ਹੈ। ਰੋਹੀਆਂ ਜੰਗਲਾਂ ਵਿੱਚ ਰਹਿਣਾ। ਉੱਥੇ ਕੋਈ ਜੰਗਲੀ ਜਾਨਵਰ ਤੇਰੀ ਇੱਕੋ ਹੀ ਗ੍ਰਾਹੀ ਕਰੇਗਾ। ਵੱਡਾ ਹੋ ਕੇ ਤਪ ਭਜਨ ਕਰ ਲਵੀਂ।"

ਸੋ ਇਉਂ, ਕੁਛ ਤਾਂ ਗੱਲ ਵੀ ਦਰੁਸਤ ਸੀ ਕੁਛ ਇਸ ਦੇ ਵਿੱਚ ਮੋਹ ਮਮਤਾ ਵੀ ਪਾਇਆ ਜਾਂਦਾ ਸੀ। ਜਿਸ ਕਰਕੇ ਇਸਦਾ ਅੱਧਾ ਨੰਬਰ ਕੱਟਿਆ ਗਿਆ ਹੈ। ਤਦੇ ਉਨ੍ਹਾਂ ਮਾਤਾਵਾਂ ਨੂੰ ਇਉਂ ਗੁਰਬਾਣੀ ਵਿੱਚ ਵਡਿਆਇਆ ਹੈ–

*ਧਾਰਨਾ:–*

*ਧੰਨ ਧੰਨ ਨੇ ਜਣੇਦੀਆਂ ਮਾਵਾਂ, ਜਿਹਨਾਂ ਨੇ ਪੁੱਤਰ ਨਾਮ ਜਪਦੇ ...੨*

*ਅੰਤਰਾ:–*

*ਮੇਰੇ ਪਿਆਰੇ! ਜਿਨ੍ਹਾਂ ਨੇ ਪੁੱਤਰ ਨਾਮ ਜਪਦੇ ...੨*

*ਵਾਹ ਵਾਹ! ਵਾਹ ਵਾਹ! ਜਿਨ੍ਹਾਂ ਨੇ ਪੁੱਤਰ ਨਾਮ ਜਪਦੇ ...੨*

**ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥ ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥**
**ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥ ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥੧॥ ਰਹਾਉ ॥**
**ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥ ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥**[1]
**ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ ॥**[2]

ਉਨ੍ਹਾਂ ਮਾਤਾਵਾਂ ਨੂੰ ਇਉਂ ਵਡਿਆਇਆ ਹੈ ਗੁਰਬਾਣੀ ਦੂਸਰੇ ਪਾਸੇ ਇਉਂ ਵੀ ਕਹਿੰਦੀ ਹੈ।

**ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥ ਬਿਧਵਾ ਕਸ ਨ ਭਈ ਮਹਤਾਰੀ ॥੧॥**

ਜਿਸ ਕੁਲ ਵਿੱਚ ਕੋਈ ਗਿਆਨ ਵੀਚਾਰ ਵਾਲਾ, ਭਗਤੀ ਕਰਨ ਵਾਲਾ ਪੁੱਤਰ ਨਹੀਂ ਪੈਦਾ ਹੋਇਆ; ਉਹਨੂੰ ਗੁਰਬਾਣੀ ਕਹਿੰਦੀ ਹੈ; ਇਹੋ ਜਿਹੀ ਮਾਤਾ ਵਿਧਵਾ ਕਿਉਂ ਨਾ ਹੋ ਗਈ? ਅੱਗੇ ਇਉਂ ਕਹਿੰਦੀ ਹੈ:

**ਜਿਹ ਨਰ ਰਾਮ ਭਗਤਿ ਨਹਿ ਸਾਧੀ ॥ ਜਨਮਤ ਕਸ ਨ ਮੁਓ ਅਪਰਾਧੀ ॥੧॥**[3]

ਜਿਸ ਪੁਰਸ਼ ਨੇ ਵਾਹਿਗੁਰੂ ਦੀ ਭਗਤੀ ਨਹੀਂ ਕੀਤੀ ਇਹੋ ਜਿਹਾ ਅਪਰਾਧੀ ਪੁਰਸ਼ ਜੰਮਦਾ ਈ ਕਿਉਂ ਨ ਮਰ ਗਿਆ। ਇਉਂ ਬਾਣੀ ਤਾੜਨਾ ਕਰਕੇ ਤਾੜਨਾ ਦੇ ਲਫ਼ਜ਼ ਕਹਿੰਦੀ ਹੈ। ਕਿਉਂਕਿ ਗੁਰਬਾਣੀ ਮਾਤਾ ਰੂਪ ਹੈ। ਆਪਣੇ ਬੱਚਿਆਂ ਨੂੰ ਮਾਤਾ ਕਈ ਦਫ਼ਾ ਪਿਆਰ ਨਾਲ ਸਮਝਾਉਂਦੀ ਹੈ। ਕਈ ਦਫ਼ਾ ਉਨ੍ਹਾਂ ਦੇ ਨੁਕਸ ਦੂਰ ਕਰਨ ਵਾਸਤੇ ਤਾੜਨਾ ਵੀ ਕਰਦੀ ਹੈ। ਤਾੜਨਾ ਦੇ ਲਫ਼ਜ਼ ਵੀ ਕਹਿੰਦੀ ਹੈ। ਇਸੀ ਤਰ੍ਹਾਂ ਗੁਰਬਾਣੀ ਉਨ੍ਹਾਂ ਨੂੰ, ਜਿਨ੍ਹਾਂ ਦੇ ਬੱਚੇ ਭਜਨ ਕਰਦੇ ਹਨ; ਵਡਿਆਉਂਦੀ ਹੈ। ਦੂਸਰੀ ਸਾਈਡ ਤੇ ਉਨ੍ਹਾਂ ਨੂੰ ਤਾੜਨਾ ਦਵਾਰਾ ਇਹੋ ਜਿਹੇ ਸਖ਼ਤ ਲਫ਼ਜ਼ ਵੀ ਕਹਿੰਦੀ ਹੈ।

ਤਾਂ ਤੇ ਆਉ! ਧਰੂਅ ਦੀ ਮਾਤਾ ਨੇ ਲਗਨ ਤਾਂ ਧਰੂਅ ਨੂੰ ਲਗਾਈ ਜਿਸ ਵਕਤ ਧਰੂਅ ਨੇ ਆਗਿਆ ਮੰਗੀ, "ਮਾਤਾ ਜੀ! ਮੈਨੂੰ ਆਗਿਆ ਦਿਉ ਤਾਂ ਕਿ ਮੈਂ ਕਿਸੇ ਇਕਾਂਤ ਨਿਰਜਨ ਬਨ ਵਿੱਚ ਜਾ ਕੇ ਪ੍ਰਭੂ ਦੀ ਭਗਤੀ ਕਰਾਂ, ਭਜਨ ਕਰਾਂ। ਭਜਨ ਕਰਕੇ ਉਸਨੂੰ ਪ੍ਰਸੰਨ ਕਰ ਲਵਾਂ। ਪ੍ਰਸੰਨ ਕਰਕੇ ਮਨ ਭਾਉਂਦਾ ਵਰ ਲੈ ਲਵਾਂ।" ਉਸ ਮੌਕੇ ਮਾਤਾ ਕਹਿਣ ਲੱਗੀ, "ਬੇਟਾ! ਅਜੇ ਬੱਚਾ ਹੈਂ। ਤੇਰੀ ਉਮਰ ਸਿਰਫ਼ ਪੰਜ ਸਾਲ ਦੀ ਹੈ। ਤੈਥੋਂ ਅਜੇ ਤਪੱਸਿਆ ਆਦਿ ਨਹੀਂ ਹੋ ਆਉਣੀ। ਵੱਡਾ ਹੋ ਕੇ ਭਜਨ ਤਪ ਕਰ ਲਵੀਂ।"
ਇਤਿਆਦਿ ਉਸਨੂੰ ਰੋਕ ਦਿੱਤਾ।

ਕੁਛ ਗੱਲ ਦਰੁਸਤ ਵੀ ਸੀ ਬਾਕੀ ਕੁਛ ਇਸਦੇ ਵਿੱਚ ਮੋਹ ਮਮਤਾ ਵੀ ਪਾਇਆ ਜਾਂਦਾ ਸੀ। ਸੋ ਇਉਂ, ਮੋਹ ਮਮਤਾ ਵਿੱਚ ਆ ਕੇ ਆਪਣੇ ਬੱਚਿਆਂ ਨੂੰ ਜੋ ਚੰਗੀ ਸ਼ਿਖਸਾ ਨਹੀਂ ਦਿੰਦੇ, ਉਹ ਠੀਕ ਗੱਲ ਨਹੀਂ ਮੰਨੀ ਜਾਂਦੀ। ਉਨ੍ਹਾਂ ਦਾ ਸੁਧਾਰ ਇਹੀ ਬਿਹਤਰ ਗੱਲ ਮੰਨੀ ਜਾਂਦੀ ਹੈ। ਸੋ ਇਉਂ, ਧਰੂਅ ਇਹ ਬਚਨ ਸੁਣ ਕੇ 'ਮਾਤਾ ਦੀ ਆਗਿਆ ਤੋਂ ਬਿਨਾਂ ਜਾ ਨਹੀਂ ਸੀ ਸਕਦਾ' ਚੁੱਪ ਹੋ ਗਿਆ। ਲੇਕਿਨ ਜਿਉਂ-ਜਿਉਂ ਉਸਨੂੰ ਰੋਕਿਆ ਜਾਂਦਾ ਹੈ, ਉਸ ਦੀ ਲਗਨ ਜ਼ਬਰਦਸਤ ਹੁੰਦੀ ਚਲੀ ਜਾ ਰਹੀ ਹੈ। ਜ਼ਿਆਦਾ ਲਗਨ ਵਧਦੀ ਚਲੀ ਜਾ ਰਹੀ ਹੈ। ਇੱਕ ਇੱਕ ਦਿਨ ਸੌ ਸੌ ਵਰ੍ਹੇ ਵਰਗਾ ਗੁਜ਼ਰਦਾ ਹੈ। ਚਾਹੁੰਦਾ ਹੈ ਕਦੋਂ ਉਹ ਵਕਤ ਆਵੇ ਮੈਂ ਇਕਾਂਤ ਬਨ ਵਿੱਚ ਪਹੁੰਚਾਂ। ਪਹੁੰਚ ਕੇ ਭਜਨ ਤਪ ਕਰਕੇ ਪ੍ਰਭੂ ਨੂੰ ਪ੍ਰਸੰਨ ਕਰ ਲਵਾਂ।

ਖ਼ੈਰ ਅਖ਼ੀਰ ਮਾਤਾ ਨੇ ਤਾਂ ਆਗਿਆ ਨਾ ਦਿੱਤੀ। ਧਰੂਅ ਤੇ ਇੱਕ ਦਿਨ ਰਿਹਾ ਹੀ ਨਾ ਗਿਆ। ਸੋਚਿਆ ਬਈ ਇਉਂ ਤਾਂ ਮਾਤਾ ਨੇ ਤਾਂ ਆਗਿਆ ਨਹੀਂ ਦੇਣੀ। ਮੇਰਾ ਤਾਂ ਸਮਾਂ ਬੀਤਦਾ ਚਲਿਆ ਜਾ ਰਿਹਾ

---

[1] (ਆਸਾ ਸੇਖ ਫਰੀਦ ਜੀਉ ਕੀ ਬਾਣੀ - ੪੮੮)
[2] (ਸਿਰੀਰਾਗੁ ਮਹਲਾ ੩ - ੩੨)
[3] (ਗਉੜੀ ਕਬੀਰ ਜੀ - ੩੨੮)

ਹੈ। ਅੱਧੀ ਰਾਤ ਦਾ ਵਕਤ ਹੈ। ਮਾਤਾ ਸੁੱਤੀ ਪਈ ਘੁਰਾੜੇ ਮਾਰਦੀ: ਧਰੂਅ ਨੇ ਸੋਚਿਆ ਬਈ ਹੁਣ ਚਲੋ ਚਲੇ ਚਲੀਏ; ਜਾ ਕੇ ਤਪੱਸਿਆ ਕਰੀਏ। ਜੀਹਨੂੰ ਲਗਨ ਹੈ ਉਸਨੂੰ ਨੀਂਦ ਵੀ ਕਿੱਥੇ? ਉੱਠਿਆ, ਉੱਠ ਕੇ ਮਾਤਾ ਦੇ ਪਲੰਘ ਦੇ ਚਾਰ ਚੁਫੇਰੇ ਪ੍ਰਕਰਮਾ ਕੀਤੀਆਂ। ਨਮਸ਼ਕਾਰ ਕਰਕੇ ਧਰੂਅ ਰੋਹੀਆਂ ਨੂੰ ਤੁਰ ਚਲਿਆ।

**ਬਾਹਰਿ ਚਲਿਆ ਕਰਣਿ ਤਪੁ ਮਨ ਬੈਰਾਗੀ ਹੋਇ ਅਤੀਤਾ।**

*ਧਾਰਨਾ:-*

*ਮਨ ਹੋਇ ਕੇ ਵੈਰਾਗੀ ਉੱਠ ਚਲਿਆ ...2*

**ਬਾਹਰਿ ਚਲਿਆ ਕਰਣਿ ਤਪੁ ਮਨ ਬੈਰਾਗੀ ਹੋਇ ਅਤੀਤਾ।**[1]

ਸਾਧਸੰਗਤ! ਕਈ ਜਨਮਾਂ ਦੇ ਦੁੱਖਾਂ ਦਾ ਤਜਰਬਾ ਇਸਦੇ ਚਿੱਤ ਵਿੱਚ ਵੈਰਾਗ ਪੈਦਾ ਕਰਦਾ ਹੈ। ਵੈਰਾਗ ਤੋਂ ਬਿਨਾਂ ਮਾਇਆ ਨੂੰ ਤਰ ਨਹੀਂ ਸਕੀਂਦਾ। ਇਹ ਨਿਯਮ ਹੈ, ਅਸੂਲ ਹੈ; ਕਿਤਨਾ ਹੀ ਖਟ ਸ਼ਾਸਤ੍ਰੀ ਹੈ. ਪੰਡਿਤ ਹੈ, ਚਾਰ ਵੇਦਾਂ ਦਾ ਗਿਆਤਾ ਹੈ, ਸਭ ਕੁਛ ਹੈ; ਜੇਕਰ ਵੈਰਾਗ ਨਹੀਂ, ਸੰਸਾਰ ਸਮੁੰਦਰ ਨੂੰ ਤਰਨਾ ਬੜਾ ਔਖਾ ਹੈ। ਜ਼ਹਾਜ ਤੋਂ ਬਿਨਾਂ ਜਿਵੇਂ ਸਮੁੰਦਰ ਨੂੰ ਨਹੀਂ ਤਰ ਸਕੀਦਾ। ਇਸੀ ਤਰ੍ਹਾਂ ਸੰਸਾਰ ਸਮੁੰਦਰ ਨੂੰ ਵੈਰਾਗ ਤੋਂ ਬਿਨਾਂ ਤਰ ਨਹੀਂ ਹੁੰਦਾ। ਵੈਰਾਗ ਤੋਂ ਬਿਨਾਂ ਮਨ ਤੋਂ ਮਾਇਆ ਲਹਿੰਦੀ ਨਹੀਂ। ਮਾਇਆ ਲਹੀ ਤੇ ਬਿਨਾਂ ਹਿਰਦੇ ਵਿੱਚ ਪ੍ਰਭੂ ਵਾਹਿਗੁਰੂ ਦਾ ਨਿਵਾਸ ਹੁੰਦਾ ਨਹੀਂ। ਤਾਂ ਤੇ ਵੈਰਾਗ ਕਈ ਜਨਮਾਂ ਦੇ ਦੁੱਖਾਂ ਦਾ ਤਜਰਬਾ ਇਸਦੇ ਚਿੱਤ ਵਿੱਚ ਵੈਰਾਗ ਪੈਦਾ ਕਰਦਾ ਹੈ। ਦੁੱਖ ਤੋਂ ਬਿਨਾਂ ਵੈਰਾਗ ਹੁੰਦਾ ਨਹੀਂ। ਇਨਸਾਨ ਦੁੱਖ ਤੋਂ ਡਰਦਾ ਹੈ। ਕਈ ਕੁ ਲੋਕ ਕਹਿੰਦੇ ਸੁਣੀਦੇ ਹਨ, 'ਰੱਬ ਨੇ ਦੁੱਖ ਕਿਉਂ ਬਣਾਏ?' ਸਾਧਸੰਗਤ! ਜੇ ਦੁੱਖ ਨਾ ਹੁੰਦੇ, ਇਨਸਾਨ ਕਦੇ ਅਬਿਨਾਸੀ ਸੁੱਖ ਵੱਲ ਨੂੰ ਧਾਉਂਦਾ ਨਾ। ਦੁਨਿਆਵੀ ਸੁੱਖਾਂ ਵਿੱਚ ਹੀ ਉਲਝ ਕੇ ਆਪਣਾ ਜਨਮ ਬਰਬਾਦ ਕਰ ਜਾਂਦਾ। ਜਿਨ੍ਹਾਂ ਜਿਨ੍ਹਾਂ ਨੂੰ। ਜਿਨ੍ਹਾਂ ਜਿਨ੍ਹਾਂ ਨੂੰ ਵੈਰਾਗ ਲੱਗਿਆ ਹੈ, ਪਰਮੇਸ਼ਰ ਵੱਲ ਆਏ ਹਨ; ਕਿਸੇ ਦੁੱਖ ਦੇ ਕਾਰਣ ਤੇ ਹੀ ਆਏ ਹਨ। ਹਾਂ ਜੀ ਤਦੇ ਦੁੱਖ ਨੂੰ ਦਾਰੂ: 'ਦੁਖੁ ਦਾਰੂ ਸੁਖੁ ਰੋਗੁ ਭਇਆ' ਦੱਸਿਆ ਹੈ।

ਦੇਖੋ ਨਾ! ਮਹਾਤਮਾ ਬੁੱਧ ਹੋਇਆ ਹੈ ਉਹਨਾਂ ਦੀ ਬਾਬਤ: ਸ਼ਹਿਜ਼ਾਦਾ ਸਿਧਾਰਥ, ਕਪਿਲਵਸਤੂ ਦਾ ਸ਼ਹਿਜ਼ਾਦਾ। ਸੋ ਜਿਸ ਨੂੰ ਰਹਿਣ ਵਾਸਤੇ ਸਵਰਗ ਜੈਸੇ ਮਕਾਨਾਤ, ਨੰਦਨ ਬਨ ਜੈਸੇ ਬਗ਼ੀਚੇ, ਚਾਰ ਚੁਫੇਰੇ ਮੀਲਾਂ ਤੱਕ ਚਾਰ ਦੀਵਾਰੀ ਦੇ ਹੱਦ ਦੇ ਅੰਦਰ ਹਰ ਕਿਸਮ ਦੇ ਸੁੱਖ ਆਰਾਮ; ਉੱਥੇ ਉਸ ਦੀ ਪਰਵ੍ਰਿਸ਼ ਹੋਈ। ਉੱਥੇ ਉਸਨੂੰ ਜੋ ਰਾਜਪੁੱਤਰਾਂ ਨੂੰ ਟਰੇਨਿਗਾਂ ਦਿੱਤੀਆਂ ਜਾਂਦੀਆਂ ਹਨ, ਸਿਖਲਾਈਆਂ ਦਿੱਤੀਆਂ ਜਾਂਦੀਆਂ ਹਨ; ਹਰ ਕਿਸਮ ਦੀ ਵਿੱਦਿਆ ਦਿੱਤੀ ਜਾਂਦੀ ਹੈ। ਉੱਥੇ ਉਸਨੂੰ ਵਿੱਦਿਆਵਾਂ ਦਿੱਤੀਆਂ ਗਈਆਂ। ਪਬਲਿਕ (Public) ਵਿੱਚ ਆਉਣ ਦਾ ਉਸਨੂੰ ਹੁਕਮ ਨਹੀਂ ਸੀ, ਉਸ ਚਾਰ ਦੀਵਾਰੀ ਤੋਂ ਬਾਹਰ ਨਹੀਂ ਸੀ ਆ ਸਕਦਾ। ਉਸ ਥਾਂ ਉਸਨੂੰ ਹਰ ਕਿਸਮ ਦੇ ਸਵਰਗ ਵਰਗੇ ਸੁੱਖ ਪ੍ਰਾਪਤ ਸਨ। ਵੀਹ-ਬਾਈ ਸਾਲ ਦੀ ਉਮਰ ਵਿੱਚ ਵਿਵਾਹ ਸ਼ਾਦੀ ਹੋ ਗਿਆ। ਕੁਛ ਸਮਾਂ ਰੰਗ ਰੰਲੀਆਂ ਵਿੱਚ ਗੁਜ਼ਰਦਾ ਚਲਾ ਗਿਆ। ਪਰ ਦੁਨੀਆਂ ਦੇ ਸੁੱਖ ਉਸਦੇ ਮਨ ਨੂੰ ਪੂਰਨ ਤ੍ਰਿਪਤ ਨਾ ਕਰ ਸਕੇ। ਉਸ ਦੇ ਮਨ ਦੇ ਅੰਦਰ ਕੋਈ ਖ਼ਾਲੀਪਨ ਬਣਿਆ ਹੀ ਰਿਹਾ। ਕਿਉਂਕਿ ਆਤਮ ਆਨੰਦ ਤੋਂ ਬਿਨਾਂ ਸਾਧਸੰਗਤ! ਮਨ ਨੂੰ ਕੋਈ ਵਸਤੂ, ਕੋਈ ਦੁਨੀਆਂ ਦਾ ਸੁੱਖ ਤ੍ਰਿਪਤ ਨਹੀਂ ਕਰਦਾ ਹੈ। ਅਗਰ ਐਸਾ ਹੁੰਦਾ, ਤੇ ਰਾਜੇ ਮਹਾਰਾਜੇ ਜਿਸਮਾਨੀ ਸੁੱਖਾਂ ਨਾਲ ਪੂਰਨ ਤ੍ਰਿਪਤ ਹੋ ਜਾਂਦੇ। ਸਵਰਗ ਦੇ ਰਾਜੇ ਇੰਦਰ ਵਰਗੇ ਕਿਉਂ ਫਿਰ ਕੀੜਿਆਂ ਦੇ ਜਨਮਾਂ ਦੇ ਵਿੱਚ ਜਾਂਦੇ।

---

[1] (ਵਾਰਾਂ ਭਾਈ ਗੁਰਦਾਸ ਜੀ ਵਾਰ ੧੦ ਪਉੜੀ ੧)

ਸੋ ਇਉਂ, ਇਸ ਕਰਕੇ ਅੱਜ ਉਸਦੇ ਚਿੱਤ ਵਿੱਚ ਖ਼ਿਆਲ ਆਇਆ 'ਮਨਾ! ਕੱਲ੍ਹ ਮੈਂ ਰਾਜਾ ਬਣਨਾ ਹੈ। ਜਿਤਨੀ ਦੇਰ ਤੱਕ ਮੈਂ ਆਪਣੇ ਪਬਲਿਕ ਦੇ ਦੁੱਖਾਂ ਸੁੱਖਾਂ ਨੂੰ ਨਹੀਂ ਦੇਖਦਾ, ਉਨ੍ਹਾਂ ਦਾ ਜਾਣੂੰ ਨਹੀਂ ਹੁੰਦਾ; ਉਨ੍ਹਾਂ ਦੀ ਪਰਵਿਰਸ਼ ਕੈਸੇ ਕਰ ਸਕਾਂਗਾ?' ਰਾਜੇ ਚੁਲੀ ਨਿਆਵ ਕੀ[1] ਰਾਜਿਆਂ ਦਾ ਫ਼ਰਜ਼ ਨਿਆਂ ਕਰਨਾ ਹੈ, ਪਬਲਿਕ ਨੂੰ ਸੁੱਖ ਦੇਣਾ ਹੈ। ਜਿਤਨੀ ਦੇਰ ਤੱਕ ਉਨ੍ਹਾਂ ਦੇ ਦੁੱਖਾਂ ਸੁੱਖਾਂ ਦੀ ਬਾਬਤ ਜਾਣੂੰ ਨਹੀਂ ਹੁੰਦਾ ਰਾਜਾ, ਉਨ੍ਹਾਂ ਦੀ ਪਰਵਿਰਸ਼, ਉਨ੍ਹਾਂ ਦੇ ਦੁੱਖਾਂ ਸੁੱਖਾਂ ਦਾ ਮੱਦਦਗਾਰ ਕੈਸੇ ਹੋ ਸਕਦਾ ਹੈ? ਤਾਂ ਤੇ ਇਸ ਵਸਤੂ ਦੀ ਵਾਕਫ਼ੀਅਤ ਦੀ ਲੋੜ ਹੈ।'

ਉਹਦੇ ਚਿੱਤ ਵਿੱਚ ਜ਼ਬਰਦਸਤ ਸ਼ੌਕ ਪੈਦਾ ਹੋ ਗਿਆ। ਅੱਜ: ਉਨ੍ਹਾਂ ਸਮਿਆਂ ਦੇ ਵਿੱਚ ਮੋਟਰਾਂ ਸਾਡੇ ਦੇਸ਼ ਵਿੱਚ ਨਹੀਂ ਸਨ ਅਜੇ ਆਈਆਂ, ਬੱਘੀਆਂ ਦਾ ਰਿਵਾਜ਼ ਸੀ। ਅੱਠ ਘੋੜਿਆਂ ਦੀ ਬੱਘੀ, ਚਾਰ ਘੋੜਿਆਂ ਦੀ ਬੱਘੀ, ਦੋ ਘੋੜਿਆਂ ਦੀ ਬੱਘੀ, ਇੱਕ ਘੋੜੇ ਦੀ ਬੱਘੀ, ਟਮਟਮ ਵ਼ਗ਼ੈਰਾ; ਇਹੋ ਜਿਹੇ ਮੇਰੇ ਦੇਖਦਿਆਂ ਸੀ, ਪਹਿਲਾਂ। ਮੋਟਰਾਂ ਥੋੜ੍ਹੀ ਦੇਰ ਤੋਂ ਆਈਆਂ ਹਨ। ਇਹੋ ਜਿਹੇ ਰਿਵਾਜ਼ ਹੁੰਦੇ ਸਨ। ਫੌਜਾਂ ਵਿੱਚ ਅੱਜ ਕੱਲ੍ਹ ਟੈਂਕ ਵ਼ਗ਼ੈਰਾ ਹੋ ਗਏ, ਉਦੋਂ ਰਸਾਲੇ ਹੁੰਦੇ ਸਨ। ਘੋੜਿਆਂ ਦੇ ਖੱਚਰਾਂ ਵ਼ਗ਼ੈਰਾ: ਇਹੋ ਜਿਹਾ ਕੰਮ ਹੁੰਦਾ ਸੀ।

ਖ਼ੈਰ ਇਉਂ, ਉਸਨੇ ਆਪਣੇ ਨੌਕਰ ਨੂੰ ਕਿਹਾ, "ਇੱਕ ਬੱਘੀ ਜੋਤ ਕੇ ਲਿਆ।" ਲੈ ਆਂਦੀ। ਬੱਘੀ 'ਚ ਬੈਠ ਗਿਆ। ਹੁਕਮ ਕੀਤਾ, "ਔਹ ਦਰਵਾਜ਼ਾ ਜੋ ਸ਼ਹਿਰ ਦੇ ਬਾਜ਼ਾਰ ਨੂੰ ਜਾ ਰਿਹਾ ਹੈ; ਉਹ ਖੋਲ੍ਹ ਦਿਉ। ਉੱਧਰ ਨੂੰ ਚੱਲੋ।" ਦਰਵਾਜ਼ਾ ਖੋਲ੍ਹ ਦਿੱਤਾ। ਭਾਵੇਂ ਉਸ ਦੇ ਪਿਤਾ ਦਾ ਹੁਕਮ ਸੀ ਬਈ ਮੇਰੀ ਆਗਿਆ ਬਿਨਾਂ ਕਿਤੇ ਨਹੀਂ ਇਹ ਇਸ ਚਾਰਦੀਵਾਰੀ ਤੋਂ ਬਾਹਰ ਨਹੀਂ ਨਿੱਕਲ ਸਕਦਾ। ਲੇਕਿਨ ਉਸਦੇ ਮਨ ਵਿੱਚ ਜ਼ਬਰਦਸ਼ਤ ਇਹ ਖ਼ਿਆਲ ਪੈਦਾ ਹੋ ਗਿਆ, ਮੈਂ ਆਪਣੀ ਪਬਲਿਕ ਨੂੰ ਦੇਖਾਂ ਜ਼ਰਾ ਜਾ ਕੇ। ਸੋ ਇਉਂ, ਸ਼ਹਿਰ ਵਿੱਚ ਲੋਕਾਂ ਨੂੰ ਪਤਾ ਲੱਗਿਆ ਬਈ ਵੀਹ ਬਾਈ ਸਾਲ ਦਾ ਅਸੀਂ ਆਪਣਾ ਸ਼ਹਿਜਾਦਾ ਨਹੀਂ ਦੇਖਿਆ, ਕੱਲ੍ਹ ਜਿਸ ਨੇ ਰਾਜਾ ਬਣਨਾ ਹੈ। ਉਨ੍ਹਾਂ ਨੂੰ ਵੀ ਦਿਲ ਵਿੱਚ ਇਹ ਖ਼ਿਆਲ ਸੀ, ਇਹਦੇ ਦਿਲ ਵਿੱਚ ਵੀ। ਲੋਕਾਂ ਨੂੰ ਪਤਾ ਲੱਗਿਆ ਬਈ ਅੱਜ ਸਾਡਾ ਸ਼ਹਿਜ਼ਾਦਾ ਸਾਡੇ ਵਿੱਚ ਆ ਰਿਹਾ ਹੈ, ਯਾਨਿ ਬਾਜ਼ਾਰ ਵਿੱਚ ਆਇਆ ਹੈ। ਲੋਗ ਖ਼ੁਸ਼ੀ ਨਾਲ: ਉਨ੍ਹਾਂ ਸਮਿਆਂ ਦੇ ਵਿੱਚ ਰਾਜੇ ਮਹਾਰਾਜੇ ਬੜੇ ਚੰਗੇ ਹੁੰਦੇ ਸਨ। ਪਬਲਿਕ ਵੀ ਛੋਟੀ ਖੁਦਾਈ ਕਰਕੇ ਮੰਨਦੀ ਸੀ ਕਿਉਂਕਿ ਉਹ ਪਬਲਿਕ ਨੂੰ ਬੜਾ ਸੁੱਖ ਦਿੰਦੇ ਸਨ। ਆਪ ਪਿਛਲੇ ਰਾਜੇ ਮਹਾਰਾਜੇ ਦੇਖੇ ਹਨ, ਵਾਣ ਵੱਟ ਕੇ ਉਹਦੀ ਰੋਟੀ ਖਾਣੀ। ਕਿਸੇ ਨੇ ਕੁਛ ਮਜ਼ਦੂਰੀ ਕਰਕੇ ਰੋਟੀ ਖਾਣੀ। ਪਬਲਿਕ ਦਾ ਪੈਸਾ ਬਿਲਕੁਲ ਨਹੀਂ ਸਨ ਇਸਤੇਮਾਲ ਕਰਦੇ। ਇਹੋ ਜਿਹਾ ਕੁਛ ਮਿਹਨਤਾਂ ਕਰਕੇ ਪਬਲਿਕ ਨੂੰ ਸੁੱਖ ਦੇਣਾ, ਬੜੀਆਂ ਤਕਲੀਫ਼ਾਂ ਦੇ ਨਾਲ ਪੂਰਾ ਪੂਰਾ ਇਨਸਾਫ਼ ਕਰਨਾ। ਤਦੇ ਪੂਰਾ ਇਨਸਾਫ਼ ਕਰਦੇ, ਉਨ੍ਹਾਂ ਦੇ ਮਨ ਸਾਫ਼ ਹੁੰਦੇ ਸਨ।

ਸੋ, ਇਉਂ ਕਰਕੇ ਸਭ ਲੋਕ ਉੱਠ ਉੱਠ ਕੇ, ਦੋਵੇਂ ਹੱਥ ਜੋੜ ਕੇ, ਸਿਰ ਝੁਕਾਉਂਦੇ ਹਨ ਔਰ ਸਤਿਕਾਰ ਕਰਦੇ ਹਨ। ਉਨ੍ਹਾਂ ਦੇ ਸਵਾਲਾਂ ਦਾ ਜਵਾਬ ਦਿੰਦਾ ਚਲਾ ਜਾ ਰਿਹਾ ਹੈ। ਅੱਗੇ ਜਾਂਦਿਆਂ ਜਾਂਦਿਆ ਬੱਘੀ ਖੜ੍ਹਾ ਦਿੱਤੀ ਗਈ। "ਕਿਉਂ?" ਪੁੱਛਣ ਲੱਗਾ ਨੌਕਰ ਨੂੰ, ਚੰਨਾ ਨੂੰ, "ਚੰਨਾ! ਕਿਆ ਬਾਤ ਐ? ਬੱਘੀ ਕਿਉਂ ਖੜ੍ਹਾਈ?" ਉਹ ਕਹਿਣ ਲੱਗਾ, "ਸਰਕਾਰ! ਸੜਕ ਨੂੰ ਇੱਕ ਬੁੱਢਾ ਆਦਮੀ ਕਰਾਸ (cross) ਕਰ ਰਿਹਾ ਹੈ, ਬਹੁਤ ਬੁੱਢਾ ਆਦਮੀ; ਬਹੁਤ ਨਹੀਫ਼, ਬਹੁਤ ਕਮਜ਼ੋਰ; ਜਿਸਦੀ ਇਹੋ ਜਿਹੀ ਹਾਲਤ ਸੀ? ਯਾਨਿ ਬਹੁਤ ਜ਼ਿਆਦਾ ਉਮਰ ਹੋ ਚੁੱਕੀ ਸੀ। ਕਮਰ ਵਿੱਚ ਕੁੱਬ ਪਿਆ ਸੀ। ਚਿਹਰੇ 'ਚ ਝੁਰੜੀਆਂ ਪਈਆਂ ਸਨ।

[1] ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ ॥ (ਸਾਰੰਗ ਕੀ ਵਾਰ ਮਹਲਾ ੪ – ੧੨੪੦)

ਅੱਖਾਂ ਵਿੱਚੋਂ ਪਾਣੀ ਜਾਂਦਾ ਸੀ। ਮੂੰਹ 'ਚ ਦੰਦ ਕੋਈ ਨਹੀਂ ਸੀ, ਲ਼ਾਲ਼ਾਂ ਗਿਰਦੀਆਂ ਸਨ ਦੰਦ ਨਾ ਹੋਣ ਕਰਕੇ ਔਰ ਅਜੀਬ ਜਿਹੀ ਹਾਲਤ ਹੋ ਚੁੱਕੀ ਸੀ ਬੁਢਾਪੇ ਦੇ ਕਾਰਨ। ਜਿਸਦੀ ਬਾਬਤ ਗੁਰੂ ਤੇਗ ਬਹਾਦਰ ਮਹਾਰਾਜ ਨੇ ਇਸ ਦਸ਼ਾ ਨੂੰ ਇਉਂ ਫੁਰਮਾਇਆ ਹੈ:

ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ ॥
ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸਿ ਲੀਨ ॥੪੨॥[1]

ਸਿਰ ਕੰਬਣ ਲੱਗ ਪਿਆ, ਪੈਰ ਥਿਕੜਣ ਲੱਗ ਪਏ, ਨੇਤ੍ਰਾਂ ਦੀ ਜੋਤ ਘੱਟ ਗਈ, ਸੋ ਇਹੋ ਜਿਹੀ ਦਸ਼ਾ ਹੋ ਗਈ ਹੈ। ਇਨਸਾਨ! ਅਫ਼ਸੋਸ ਹੈ ਤੇਰੇ ਤੇ। ਅਜੇ ਵੀ ਤੂੰ ਭਜਨ ਨਹੀਂ ਕਰਦਾ ਹੈਂ? ਇਹ ਹਾਲਤ ਹੈ।

ਇਸ ਦਸ਼ਾ ਨੂੰ ਕਬੀਰ ਜੀ ਨੇ ਕਿਸੇ ਮੌਕੇ ਦੱਸਿਆ ਸੀ ਨਾ! ਅੱਧਾ ਅੱਧਾ ਬੋਲਿਉ ਭਾਈ!

*ਧਾਰਨਾ:–*

*ਕਾਲੇ ਗਏ ਨੇ ਧੌਲਿਆਂ ਦੀ ਵਾਰੀ ਆ ਗਈ ਐ*
*ਅਜੇ ਵੀ ਨਹੀਂ ਨਾਮ ਜਪਦਾ*

ਕਬੀਰ ਜੀ ਦੀ ਉਮਰ ਤਕਰੀਬਨ ਸੱਠ ਸਾਲ ਦੀ ਹੋ ਗਈ। ਅੱਜ ਸ਼ੀਸ਼ਾ ਲੈ ਕੇ ਦੇਖਣ ਲੱਗੇ, ਕੰਨ ਦੇ ਪਾਸ ਇੱਕ ਧੌਲ਼ਾ ਆਇਆ ਹੈ। ਉਨ੍ਹਾਂ ਸਮਿਆਂ ਦੇ ਵਿੱਚ 'ਪੰਜ ਸੌ ਸਾਲ ਦੀ ਗੱਲ ਹੈ ਤਕਰੀਬਨ' ਗੁਰੂ ਨਾਨਕ ਦੇਵ ਮਹਾਰਾਜ ਦੇ ਵਕਤ ਵਿੱਚ ਕਬੀਰ ਜੀ ਹੋਏ ਹਨ। ਸੋ, ਅੱਜ ਨਾਲੋਂ ਉਮਰਾਂ ਦਾ ਐਸਟੀਮੇਟ (estimate) ਉਦੋਂ ਕੋਈ ਜ਼ਿਆਦਾ ਸੀ। ਸੱਠ ਕੁ ਸਾਲ ਦੀ ਉਮਰ ਵਿੱਚ ਇੱਕ ਧੌਲਾ ਆਉਣਾ ਸ਼ੁਰੂ ਹੁੰਦਾ। ਸੋ ਇਉਂ, ਜਦੋਂ ਸ਼ੀਸ਼ਾ ਲੈ ਕੇ ਦੇਖਿਆ ਕੰਨ ਦੇ ਪਾਸ ਇੱਕ ਧੌਲ਼ਾ ਆਇਆ ਹੈ, ਚਿੱਤ ਵਿੱਚ ਬੜੇ ਉਦਾਸ ਹੋ ਗਏ। ਉਸ ਮੌਕੇ ਇੱਕ ਸ਼ਬਦ ਉਚਾਰਨ ਕੀਤਾ:

ਥਰਹਰ ਕੰਪੈ ਬਾਲਾ ਜੀਉ ॥ ਨਾ ਜਾਨਉ ਕਿਆ ਕਰਸੀ ਪੀਉ ॥੧॥
ਰੈਨਿ ਗਈ ਮਤ ਦਿਨੁ ਭੀ ਜਾਇ ॥ ਭਵਰ ਗਏ ਬਗ ਬੈਠੇ ਆਇ ॥੧॥ ਰਹਾਉ ॥
ਕਾਚੈ ਕਰਵੈ ਰਹੈ ਨ ਪਾਨੀ ॥ ਹੰਸੁ ਚਲਿਆ ਕਾਇਆ ਕੁਮਲਾਨੀ ॥੨॥
ਕੁਆਰ ਕੰਨਿਆ ਜੈਸੇ ਕਰਤ ਸੀਗਾਰਾ ॥ ਕਿਉ ਰਲੀਆ ਮਾਨੈ ਬਾਝੁ ਭਤਾਰਾ ॥੩॥
ਕਾਗ ਉਡਾਵਤ ਭੁਜਾ ਪਿਰਾਨੀ ॥ ਕਹਿ ਕਬੀਰ ਇਹ ਕਥਾ ਸਿਰਾਨੀ ॥੪॥[2]

ਯਾਨਿ ਕਬੀਰ ਜੀ ਨੇ ਆਪਣੇ ਮਨ ਨੂੰ ਸਮਝਾਉਂਦਿਆਂ ਕਿਹਾ, 'ਬਚਪਨ ਨੂੰ ਜਵਾਨੀ ਖਾ ਗਈ। ਜਵਾਨੀ ਨੂੰ ਹੁਣ ਬੁਢਾਪੇ ਨੇ ਮੂੰਹ ਪਾਇਆ ਹੈ; ਅਜੇ ਵੀ ਆਪਣੇ ਸਮੇਂ ਨੂੰ ਵਿਅਰਥ ਨਾ ਗਵਾ।'

*ਧਾਰਨਾ:–*

*ਕਾਲੇ ਗਏ ਨੇ ਧੌਲਿਆਂ ਦੀ ਵਾਰੀ ਆ ਗਈ ਐ*
*ਅਜੇ ਵੀ ਨਹੀਂ ਨਾਮ ਜਪਦਾ*

ਹਾਂ ਜੀ, ਇਉਂ ਇੱਕ ਬਹੁਤ ਬਿਰਧ, ਬਹੁਤ ਨਹੀਫ਼, ਬਹੁਤ ਬੁੱਢਾ ਆਦਮੀ ਸੜਕ ਗੁਜ਼ਰ ਰਿਹਾ ਸੀ। ਜੀਹਦੀ ਇਹੋ ਜਿਹੀ ਦਿਸ਼ਾ ਸੀ, ਇੱਕ ਇੱਕ ਪੈਰ ਤੇ ਸੌ ਸੌ ਡੋਲਾ ਖਾਂਦਾ ਸੀ, ਕਮਜ਼ੋਰੀ ਦੇ ਬਾਇਜ਼। ਸੋਟੀ ਦੇ ਨਾਲ, ਲੱਕੜੀ ਦੇ ਨਾਲ ਤੁਰਦਾ ਸੀ। ਕਮਰ ਵਿੱਚ ਕੁੱਬ ਪਿਆ ਹੋਇਆ ਸੀ। ਚਿਹਰੇ 'ਚ

---

[1] (ਸਲੋਕ ਮਹਲਾ ੯ – ੧੪੨੮)
[2] (ਸੂਹੀ ਕਬੀਰ ਜੀਉ –੭੯੩)

ਝੁਰੜੀਆਂ, ਅੱਖਾਂ ਚੋ ਪਾਣੀ ਗਿਰਦਾ ਹੈ। ਦਿੱਸਦਾ ਬਹੁਤ ਘੱਟ ਸੀ। ਮਸਾਂ-ਮਸਾਂ ਪਤਾ ਨਹੀਂ ਕਿੰਨੀ ਦੇਰ ਵਿੱਚ ਉਸਨੇ ਸੜਕ ਕਰਾਸ ਕਰਨੀ ਸੀ। ਸੋ, ਇਹੋ ਜਿਹਾ ਆਦਮੀ ਸੜਕ ਗੁਜ਼ਰ ਰਿਹਾ ਸੀ। ਬੱਘੀ ਖੜ੍ਹਾਉਣੀ ਪਈ। ਨੌਕਰ ਕਹਿਣ ਲੱਗਾ ਬੱਘੀ ਚਲਾਉਣ ਵਾਲਾ, ਕਹਿੰਦਾ "ਸਰਕਾਰ! ਇੱਕ ਬੁੱਢਾ ਆਦਮੀ ਸੜਕ ਗੁਜ਼ਰ ਰਿਹਾ ਹੈ। ਐਸਾ ਨਾ ਹੋਵੇ, ਬੱਘੀ ਹੇਠਾਂ ਆ ਜਾਏ। ਇਸ ਕਰਕੇ ਮੈਨੂੰ ਜ਼ਰੂਰੀ ਮਜਬੂਰਨ ਬੱਘੀ ਖੜ੍ਹਾਉਣੀ ਪਈ।"

ਸੋ, ਸ਼ਹਿਜ਼ਾਦਾ ਝੱਟ ਹੀ ਬੱਘੀ ਚੋਂ ਉੱਤਰ ਕੇ ਉਸ ਬੁੱਢੇ ਪਾਸ ਗਿਆ। ਕਦੇ ਉਸਦੇ ਚਿਹਰੇ ਵੱਲ ਤੱਕਦਾ ਹੈ। ਸਾਰਾ ਅੱਛੀ ਤਰ੍ਹਾਂ ਗਹੁ ਨਾਲ ਪੈਰਾਂ ਤੋਂ ਸਿਰ ਤੱਕ ਤੱਕਿਆ ਤੇ ਚਿੱਤ ਵਿੱਚ ਬੜਾ ਕਰੁਣਾ ਰਸ ਆ ਰਿਹਾ ਹੈ। ਹੌਲੀ-ਹੌਲੀ ਹੌਲੀ ਹੌਲੀ ਉਹ ਬੁੱਢਾ ਸੜਕ ਗੁਜ਼ਰ ਗਿਆ। ਜਦੋਂ ਰਸਤਾ ਹੋ ਗਿਆ, ਸ਼ਹਿਜ਼ਾਦਾ ਫਿਰ ਬੱਗੀ 'ਚ ਬੈਠ ਗਿਆ। ਬੱਘੀ ਚਲਾ ਦਿੱਤੀ ਗਈ। ਜਾਂਦਿਆਂ ਜਾਂਦਿਆਂ ਹੁਣ ਚੰਨਾ ਨੂੰ ਪੁੱਛਦਾ ਹੈ, "ਚੰਨਾ! ਇਹ ਬੁਢਾਪਾ ਸਭ ਨੂੰ ਆਉਂਦਾ ਹੈ? ਕੀ ਗ਼ਰੀਬਾਂ ਨੂੰ ਹੀ ਆਉਂਦਾ ਹੈ? ਯਾਂ ਅਮੀਰਾਂ, ਰਾਜਿਆਂ, ਰਾਣਿਆਂ, ਬਾਦਸ਼ਾਹਾ ਨੂੰ ਵੀ ਆਉਂਦਾ ਹੈ?" ਉਹ ਕਹਿਣ ਲੱਗਾ, "ਸਰਕਾਰ! ਈਸ਼ਵਰੀ ਨੇਤ ਜੋ ਹੈ, ਈਸ਼ਵਰੀ ਕਾਨੂੰਨ ਹੈ; ਉਹ ਕਿਸੇ ਦਾ ਲਿਹਾਜ਼ ਨਹੀਂ ਕਰਦਾ। ਈਸ਼ਵਰੀ ਕਾਨੂੰਨ ਇਹੀ ਹੈ।"

**ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ॥**
**ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ ॥੩੫॥**[੧]

"ਬਚਪਨ ਜੁਆਨੀ ਬੁਢਾਪਾ: ਬਚਪਨ ਆਉਂਦਾ ਹੈ, ਫਿਰ ਜੁਆਨੀ ਆਉਂਦੀ ਹੈ, ਬੁਢਾਪਾ; ਅਗਰ ਸਰੀਰ ਬਣਿਆ ਰਹੇ।" ਸੋ ਇਸ ਕਰਕੇ ਵੈਸੇ ਸਰੀਰ ਦੀਆਂ ਪੰਜ ਅਵਸਥਾ ਮੰਨੀਆਂ ਹਨ ਜਨਮ, ਬਚਪਨ, ਜੁਆਨੀ, ਬੁਢਾਪਾ, ਮ੍ਰਿਤੂ। ਆਤਮਾ ਜੋ ਹੈ, ਉਹ ਅਵਿਨਾਸ਼ੀ ਹੈ। ਨਾ ਜਨਮ ਲੈਂਦਾ ਹੈ, ਨਾ ਮਰਦਾ ਹੈ। ਨਾ ਬਚਪਨ, ਨਾ ਜੁਆਨੀ, ਨਾ ਬੁਢਾਪਾ ਉਸ ਦੇ ਵਿੱਚ। ਇੱਕ ਰਸ ਵਸਤੂ ਹੈ, ਸਭ ਦਾ ਆਪਾ ਜੋ ਹੈ, ਪ੍ਰਮੇਸ਼ਰ ਦੀ ਅੰਸ ਹੋਣ ਕਰਕੇ। ਸੋ ਸਰੀਰ ਜਿਹੜਾ ਹੈ, ਇਹ ਕੁਛ ਦੇਰ ਵਾਸਤੇ ਜੀਵ ਆਤਮਾ ਨੂੰ ਮਿਲਿਆ ਹੋਇਆ ਹੈ। ਇਹ ਇਸ ਤੋਂ ਲੈ ਲਿਆ ਜਾਏਗਾ। ਲੇਕਿਨ ਇਨਸਾਨ ਦੀ ਆਪਣੀ ਮੈਂ ਸਰੀਰ ਵਿੱਚ ਆ ਗਈ ਹੈ। ਅਗਿਆਨ ਦਾ ਪਰਦਾ ਇਤਨਾ ਅਸਥੂਲ ਹੋ ਗਿਆ; ਬਜਾਏ ਆਤਮਾ ਦੇ ਆਪਣੇ ਆਪ ਨੂੰ ਸਰੀਰ ਮੰਨਣ ਲੱਗ ਪਿਆ। ਸਰੀਰ ਦੇ ਜਿਹੜੇ ਦੁੱਖ-ਸੁੱਖ, ਔਰ ਮਨ ਦੇ ਹਰਖ-ਸ਼ੋਕ ਆਪਣੇ ਵਿੱਚ ਲੈਣ ਲੱਗ ਪਿਆ। ਸੋ ਉਨ੍ਹਾਂ ਦਾ ਅਸਰ ਹੋਣ ਕਰਕੇ ਹੀ ਦੁਖੀ ਹੋਣ ਲੱਗ ਪਿਆ। ਅਗਰ ਆਪਣੇ ਅਸਲੀ ਵਾਸਤਵ ਸਰੂਪ ਨੂੰ ਸੰਭਾਲੇ ਤੇ ਇਹਦੇ ਵਿੱਚ ਦੁੱਖ, ਹਰਖ ਸ਼ੋਕ ਇਹ ਸੁਭਾ ਹੀ ਨਹੀਂ ਹਨ।

*ਜਨਮ ਮਰਨ ਹੈ ਦੇਹ ਕੋ, ਭੂਖ ਪਿਆਸ ਹੈ ਪ੍ਰਾਣ।*

ਇਤਿਆਦਿ ਇਹਦੇ ਜਿਹੜੇ ਸੁਭਾਵ ਹਨ

*ਤੂੰ ਸਾਖੀ ਸਹਿਜੇ ਅਚੱਲ, ਸ਼ੱਕ ਨਾ ਇਸਮੇਂ ਮਾਨ।'*

ਇਨ੍ਹਾਂ ਤੋਂ ਬਰੀ ਹੈ। ਖ਼ੈਰ ਇਹ ਅਵਸਥਾ ਪਹਿਲਾਂ ਪਹਿਲਾਂ ਤਾਂ ਆਉਂਦੀ ਨਹੀਂ, ਜਿਤਨੀ ਦੇਰ ਤੱਕ ਪਹਿਲੇ ਨਿਸ਼ਕਾਮ ਸ਼ੁਭ ਕਰਮ ਕਰਕੇ ਸੇਵਾ ਭਗਤੀ ਕਰਕੇ ਮਨ ਨੂੰ ਸ਼ੁੱਧ ਇਕਾਗਰ ਕਰਦਾ ਹੈ; ਫਿਰ ਜਾ ਕੇ ਬ੍ਰਹਮ ਗਿਆਨ ਉਤਪਤ ਹੁੰਦਾ ਹੈ। ਉਸਦੀ ਉਤਪਤੀ ਤੋਂ ਬਾਅਦ ਫਿਰ ਇਹ ਅਵਸਥਾਵਾਂ ਆਉਂਦੀਆਂ ਹਨ। ਫਿਰ ਇਹ ਗਿਆਨ ਹੁੰਦਾ ਹੈ। ਫਿਰ ਗਿਆਨ ਅਵਸਥਾ ਆਉਂਦੀ ਹੈ। ਫਿਰ ਗਿਆਨ ਦ੍ਰਿੜ ਹੁੰਦਾ ਹੈ,

[੧] (ਸਲੋਕ ਮਹਲਾ ੯ - ੧੪੨੭)

ਗਿਆਨ ਯਾਨਿ ਨਿਸਚੇ ਹੁੰਦਾ ਹੈ। ਫਿਰ ਕਦੇ ਵੀ ਨਹੀਂ ਭੁੱਲਦਾ। ਜਿਵੇਂ ਆਪਣੇ ਸਰੀਰ ਨੂੰ ਕੋਈ ਨਹੀਂ ਭੁੱਲਦਾ ਹੁੰਦਾ, ਉਹ ਆਪਣੇ ਆਪੇ ਨੂੰ ਕਦੇ ਵੀ ਨਹੀਂ ਭੁੱਲਦਾ। ਸੁਪਨੇ ਵਿੱਚ ਵੀ ਨਹੀਂ ਭੁੱਲਦਾ ਹੈ। ਸੋ ਉਹਦੇ ਵਿੱਚ ਹੀ ਇਹਦੀ ਬੁੱਧ ਇਸਥਿਤ ਰਹਿੰਦੀ ਹੈ।

ਸੋ ਆਉ! ਇਉਂ ਕਹਿਣ ਲੱਗਾ, ਨੌਕਰ, "ਇਹ ਸਭ ਨੂੰ ਹੀ ਆਉਂਦਾ ਹੈ ਸਰਕਾਰ! ਗ਼ਰੀਬ ਹੈ, ਅਮੀਰ ਹੈ, ਰਾਜਾ ਹੈ, ਰਾਣਾ ਹੈ, ਕਾਨੂੰਨੇ ਕੁਦਰਤ ਕਿਸੇ ਦਾ ਲਿਹਾਜ਼ ਨਹੀਂ ਕਰਦੀ।" ਜਦੋਂ ਇਹ ਗੱਲ ਸੁਣੀ ਉਸ ਸ਼ਹਿਜ਼ਾਦੇ ਨੇ ਚਿੱਤ ਵਿੱਚ ਕੁਛ ਉਦਾਸੀਨਤਾ ਆਈ 'ਮਨਾ! ਜੇ ਇਹੋ ਜਿਹੀ ਅਵਸਥਾ ਆਉਣੀ ਹੈ, ਬਚਪਨ ਨੂੰ ਤਾਂ ਜੁਆਨੀ ਖਾ ਗਈ ਹੈ; ਹੁਣ ਜੁਆਨੀ ਨੇ ਸਰੀਰ ਦੇ ਉੱਪਰ ਆਪਣਾ ਬਲ ਪਾਇਆ ਹੈ। ਅਖੀਰ ਇਹ ਵੀ ਲੰਘ ਜਾਏਗੀ, ਜਿਵੇਂ ਆਸਮਾਨ ਦੇ ਵਿੱਚ ਜਾਨਵਰ ਲੰਘ ਜਾਂਦਾ ਹੈ, ਉਹਦੀ ਛਾਂ ਲੰਘ ਜਾਂਦੀ ਹੈ; ਇਸੀ ਤਰ੍ਹਾਂ ਜੁਆਨੀ ਲੰਘ ਜਾਂਦੀ ਹੈ। ਅਖ਼ੀਰ ਬੁਢਾਪੇ ਨੇ ਆਉਣਾ ਹੈ। ਜੇ ਇਹੋ ਜਿਹੀ ਅਵਸਥਾ ਆਉਣੀ ਹੈ, ਤਾਂ ਲਾਹਨਤ ਹੈ ਇਹ ਸਰੀਰ ਨੂੰ।'

ਉਦਾਸੀ ਹੋ ਗਈ, ਕੁਛ ਵੈਰਾਗ ਹੋਇਆ। ਸਾਧਸੰਗਤ! ਸਿਆਣੇ ਪੁਰਸ਼ ਨੂੰ ਜਿਹੜੇ ਦੁੱਖ ਹਨ, ਇਹ ਤਜਰਬਾ ਦਿੰਦੇ ਹਨ। ਖ਼ੈਰ ਸੋਚਦਾ ਚਲਾ ਜਾ ਰਿਹਾ ਹੈ। ਜਾਂਦਿਆਂ ਜਾਂਦਿਆ ਅੱਗੇ ਫਿਰ ਬੱਘੀ ਖੜ੍ਹਾ ਦਿੱਤੀ ਗਈ। ਪੁੱਛਣ ਲੱਗਾ, "ਕਿਉਂ, ਕੀ ਕਾਰਨ, ਕੀ ਸਬੱਬ?" ਕਹਿਣ ਲੱਗਾ, "ਸਰਕਾਰ! ਇੱਕ ਬੀਮਾਰ ਹੈ।"

ਕੋਈ ਸਖਸ਼, ਕੋਈ ਸਖ਼ਤ ਤਕਲੀਫ਼ ਸੀ ਉਸਨੂੰ, ਸੋ ਬਹੁਤ ਜ਼ਿਆਦਾ ਤਕਲੀਫ਼ ਸੀ ਉਸਦਾ ਉਪਚਾਰ ਕਰਨ ਵਾਸਤੇ ਬਹੁਤ ਸਾਰੇ ਲੋਗ ਆਪਣੀ ਹਮਦਰਦੀ ਜ਼ਾਹਰ ਕਰਨ ਵਾਲੇ ਖੜ੍ਹੇ ਹਨ। ਉਪਾਅ ਕਰ ਰਹੇ ਹਨ। ਕਈ ਵੈਦ ਹਕੀਮ ਵੀ ਹਨ ਵਿੱਚ। ਦਾਰੂ ਦਰਮਲ ਕਰ ਰਹੇ ਹਨ ਆਪਣਾ। ਸੋ ਇਉਂ, ਕੋਸ਼ਿਸ਼ ਕਰ ਰਹੇ ਸਨ। ਰਸਤਾ ਹੈ ਨਹੀਂ ਸੀ। ਸੋ ਇਸ ਕਰਕੇ ਕਹਿਣ ਲੱਗਾ, "ਸਰਕਾਰ! ਇੱਥੇ ਬੀਮਾਰ ਹੈ, ਰਸਤਾ ਨਹੀਂ। ਇਸ ਕਰਕੇ ਐਸਾ ਨਾ ਹੋਵੇ ਕੋਈ ਬੱਘੀ ਹੇਠ ਆ ਜਾਏ। ਤਾਂ ਬੱਘੀ ਖੜ੍ਹਾਈ ਹੈ।" ਬੀਮਾਰ: ਪਹਿਲੀ ਉਮਰ ਵਿੱਚ ਬੀਮਾਰੀ ਬੜੀ ਘੱਟ ਆਉਂਦੀ ਹੈ, ਖ਼ਾਸ ਅੱਛਾ ਪ੍ਰਹੇਜ਼ ਵਗ਼ੈਰਾ ਪੂਰਾ ਰੱਖਿਆ ਜਾਏ ਫਿਰ ਬਹੁਤ ਹੀ ਘੱਟ ਆਉਂਦੀ ਹੈ। ਜਿਉਂ ਜਿਉਂ ਸਰੀਰ ਪੁਰਾਣਾ ਹੁੰਦਾ ਜਾਂਦਾ ਹੈ, ਤਿਉਂ ਤਿਉਂ ਹੌਲੀ-ਹੌਲੀ ਪਿਛਲੀ ਅਵਸਥਾ 'ਚ ਜਾ ਕੇ ਬੀਮਾਰੀਆਂ ਦਾ ਮੰਦਰ ਬਣ ਜਾਇਆ ਕਰਦਾ ਹੈ। ਸੋ, ਇਉਂ ਕਰਕੇ ਪਹਿਲਾਂ ਵੀ ਭਾਵੇਂ ਆ ਹੀ ਜਾਂਦੀ ਹੈ, ਲੇਕਿਨ ਬਹੁਤ ਥੋੜ੍ਹੀ।

ਇਉਂ ਕਰਕੇ ਜਦੋਂ ਦੇਖਿਆ ਜਾ ਕੇ ਉਹਦੀ ਹਾਲਤ, ਬਹੁਤ ਤਕਲੀਫ਼, ਬਹੁਤ ਕਸ਼ਟ ਹੋ ਰਿਹਾ ਹੈ ਉਹ ਸਖਸ਼ ਨੂੰ। ਲੋਕਾਂ ਵਿੱਚ ਜਾ ਖੜ੍ਹਾ ਸ਼ਹਿਜਾਦਾ। ਉਪਾਅ ਕਰ ਰਹੇ ਹਨ, ਯਤਨ ਕਰਦੇ ਹਨ। ਹੌਲੀ-ਹੌਲੀ ਕੁਛ ਨਾ ਕੁਛ ਉਪਾਅ ਕਰਦਿਆਂ ਕਰਦਿਆਂ ਉਸਨੂੰ ਕੁਛ ਟੇਕ ਆਈ, ਕੁਛ ਆਰਾਮ ਆਇਆ। ਸੋ, ਰਸਤਾ ਹੋ ਗਿਆ। ਲੋਕ ਕੁਛ ਆਪਣੇ ਚਲੇ ਗਏ, ਕੁਛ ਐਧਰ ਉੱਧਰ ਹੋ ਗਏ। ਸ਼ਹਿਜ਼ਾਦਾ ਫਿਰ ਬੱਘੀ 'ਚ ਬਹਿ ਜਾਂਦਾ ਹੈ। ਫਿਰ ਜਾਂਦਿਆਂ ਜਾਂਦਿਆ ਪੁੱਛਦਾ ਹੈ, "ਕਿਉਂ ਬਈ ਚੰਨਾ! ਇਹ ਬੀਮਾਰੀ ਸਭ ਨੂੰ ਆਉਂਦੀ ਹੈ? ਕੀ ਇਹ ਗ਼ਰੀਬਾਂ ਵਾਸਤੇ ਮਖ਼ਸੂਸ ਹੈ ਯਾ ਅਮੀਰਾਂ, ਰਾਜਿਆਂ, ਰਾਣਿਆਂ, ਬਾਦਸ਼ਾਹਾਂ ਨੂੰ ਵੀ ਆਉਂਦੀ ਹੈ?" ਉਹ ਕਹਿਣ ਲੱਗਾ, "ਸਰਕਾਰ ਕਾਨੂੰਨੇ ਕੁਦਰਤ ਕਿਸੇ ਦਾ ਲਿਹਾਜ਼ ਨਹੀਂ ਕਰਦੀ। ਗ਼ਰੀਬ ਹੈ, ਅਮੀਰ ਹੈ, ਰਾਜਾ ਹੈ, ਰਾਣਾ ਹੈ, ਬਾਦਸ਼ਾਹ ਹੈ; ਸਰੀਰ ਪੰਜਾਂ ਤੱਤਾਂ ਦਾ ਬਣਿਆ ਹੈ; ਮਿੱਟੀ, ਪਾਣੀ, ਅੱਗ, ਹਵਾ, ਆਕਾਸ਼। ਪੰਜੇ ਤੱਤ ਆਪਸ ਵਿੱਚੀ ਵਿਰੋਧੀ ਹਨ। ਇਹ ਤਾਂ ਵਾਹਿਗੁਰੂ ਦੀ ਸੱਤਿਆ ਕਰਕੇ ਹੀ ਇਕੱਠੇ ਹੋਏ ਹਨ। ਨਹੀਂ ਇਕੱਠੇ ਕਿਵੇਂ ਹੋ ਸਕਦੇ ਹਨ। ਪੰਜੇ ਚੀਜ਼ਾਂ ਇਕੱਠੀਆਂ ਕਰਕੇ ਰੱਖੋ, ਰਹਿ ਹੀ ਨਹੀਂ ਸਕਦੀਆਂ।

ਇਸ ਕਰਕੇ ਇੱਥੋਂ ਸਿੱਧ ਹੁੰਦੀ ਹੈ ਵਾਹਿਗੁਰੂ ਦੀ ਤਾਕਤ। ਇਕੱਠੇ ਕਿਵੇਂ ਰੱਖ ਛੱਡੇ ਹਨ ਉਸ ਨੇ! ਇਸ ਵਾਸਤੇ ਸਭ ਨੂੰ ਹੀ ਆਉਂਦੀ ਹੈ ਬਿਮਾਰੀ।"

ਸੋ ਹੋਰ ਚਿੱਤ ਵਿੱਚ ਕੁਛ ਉਦਾਸੀ ਹੋ ਗਈ ਅਗਰ ਇਹੋ ਜਿਹੀ ਹਾਲਤ ਹੈ ਸਰੀਰ ਬਿਆਧੀਆਂ ਦਾ ਹੀ ਮੰਦਰ ਹੈ ਤਾਂ ਲਾਹਨਤ ਹੈ ਜੀਵਨ ਤੇ।

ਇਉਂ ਜਾਂਦੇ ਜਾਂਦੇ ਜਾਂਦੇ ਅੱਗੇ ਜਾ ਕੇ ਫਿਰ ਬੱਘੀ ਖੜ੍ਹਾ ਦਿੱਤੀ ਗਈ। ਫਿਰ ਪੁੱਛਣ ਲੱਗਾ, "ਕਿਉਂ?" ਕਹਿਣ ਲੱਗਿਆ, "ਸਰਕਾਰ! ਇੱਕ ਮੁਰਦਾ ਆ ਰਿਹਾ ਹੈ। ਇਨਸਾਨ 'ਰੂਹ ਔਰ ਜਿਸਮ' ਦੋ ਚੀਜ਼ਾ ਦਾ ਬਣਿਆ ਹੈ। ਰੂਹ ਅਬਿਨਾਸੀ ਚੀਜ਼ ਹੈ, ਇਹਦਾ ਆਪਣਾ ਆਪਾ ਹੈ। ਜਿਸਮ ਫਾਨੀ ਚੀਜ਼ ਹੈ। ਸੋ, ਜਦੋਂ ਮਰਦਾ ਹੈ, ਇਹਦੇ ਵਿੱਚੋਂ ਰੂਹ ਚਲੀ ਜਾਂਦੀ ਹੈ। ਜਿਸਮ ਜੜ੍ਹ ਰਹਿ ਜਾਂਦਾ ਹੈ। ਕੁਛ ਹਰਕਤ ਨਹੀਂ ਕਰਦਾ। ਕਿਉਂਕਿ ਪ੍ਰਾਣ ਇਹਦੇ ਵਿੱਚੋਂ ਨਿੱਕਲ ਜਾਂਦੇ ਹਨ। ਪ੍ਰਾਣਾਂ ਦੇ ਸਮੇਤ ਜੀਵ ਆਤਮਾ ਪ੍ਰਲੋਕ ਨੂੰ ਜਾਂਦਾ ਹੈ: ਇਸ ਵਾਸਤੇ ਸੋ ਕਹਿਣ ਲੱਗਿਆ, "ਇਹ ਮੁਰਦਾ:" ਇਹਨੂੰ ਫੇਰ ਮੁਰਦਾ ਪੁਕਾਰਦੇ ਹਨ। ਫੂਕ ਦਿੰਦੇ ਹਨ, ਦੱਬ ਦਿੰਦੇ ਹਨ, ਆਪਣੇ ਆਪਣੇ ਰਸਮ ਰਿਵਾਜ਼ ਦੇ ਮੁਤਾਬਿਕ। ਨਹੀਂ ਕੀੜੇ ਚੱਲ ਜਾਂਦੇ ਹਨ ਜੇ ਐਸਾ ਨਾ ਕੀਤਾ ਜਾਏ। ਉਹੀ ਭੂਤ ਲੱਗਣ ਲੱਗ ਪੈਂਦਾ ਹੈ। ਜੀਹਦੇ ਨਾਲ ਸਾਰੀ ਜ਼ਿੰਦਗੀ ਗੁਜ਼ਾਰੀ ਹੁੰਦੀ ਹੈ।" ਸੋ ਕਹਿਣ ਲੱਗਿਆ, "ਸਰਕਾਰ! ਇਹ ਇੱਕ ਮੁਰਦਾ: ਜ਼ਨਾਜ਼ਾ ਲਈ ਆਉਂਦੇ ਹਨ; ਮੁਰਦਾ ਲਈ ਆਉਂਦੇ ਹਨ। ਸੰਸਕਾਰ ਕਰਨ ਵਾਸਤੇ ਲਈ ਆਉਂਦੇ ਹਨ।"

"ਮੁਰਦਾ ਕੀ ਹੁੰਦਾ ਹੈ?" ਸਾਰੀ ਗੱਲ ਦੱਸੀ। ਕਹਿਣ ਲੱਗੇ, "ਇਹਦੇ ਵਿੱਚੋ ਚੇਤਨ ਕਲਾ ਨਿੱਕਲ ਚੁੱਕੀ ਹੈ।" ਉਹ ਚੇਤਨ ਅੰਸ਼ ਜਿਹੜੀ ਹੈ, ਇਹ ਸਰੀਰ ਨੂੰ ਲਈ ਫਿਰਦੀ ਹੈ ਹਰਕਤ ਦੇਣ ਵਾਲੀ। ਉਹ ਕੀੜੀ ਤੋਂ ਲਾ ਕੇ ਬ੍ਰਹਮਾ ਤੱਕ; ਬ੍ਰਹਮਾ ਵਿੱਚ ਵੀ ਉਹੀ, ਸ਼ਿਵ ਵਿੱਚ ਵੀ ਉਹੀ, ਵਿਸ਼ਨੂੰ ਵਿੱਚ ਵੀ ਉਹੀ, ਹਾਥੀ ਵਿੱਚ ਵੀ ਉਹੀ, ਕੀੜੀ ਵਿੱਚ ਵੀ ਉਹੀ, ਸਭ ਦੇ ਵਿੱਚ ਇੱਕੋ ਹੀ ਹੈ। ਚੇਤਨ ਕਲਾ 'ਚ ਉਹਦੇ ਵਿੱਚ ਕੋਈ ਫ਼ਰਕ ਨਹੀਂ। ਪੰਜਾਂ ਤੱਤਾਂ ਦੇ ਸਰੀਰ ਵੀ ਇੱਕੋ ਜਿਹੇ ਹਨ। ਲੇਕਿਨ ਫ਼ਰਕ ਬਨਾਵਟ ਵਿੱਚ ਹੈ। ਜਿਵੇਂ ਐਹ ਪੱਖੇ ਹਨ, ਟਿਊਬਾਂ ਹਨ, ਬੱਲਬ ਹਨ। ਉਹ ਕੋਈ ਜ਼ੀਰੋ ਦਾ ਬੱਲਬ ਹੈ, ਕੋਈ ਪੰਜਾਹ ਵਾਟ ਦਾ ਹੈ। ਕਰੰਟ ਜਿਹੜਾ ਹੈ ਉਹ ਇੱਕੋ ਚੀਜ਼ ਹੈ। ਸੋ ਜਿਹੜਾ ਚੇਤਨ ਅੰਸ਼ ਹੈ, ਉਹ ਕਰੰਟ ਰੂਪ ਹੈ। ਸਾਰਿਆਂ ਵਿੱਚ ਇੱਕੋ; ਉਹਦੇ ਵਿੱਚ ਫ਼ਰਕ ਕੋਈ ਨਹੀਂ ਹੈ। ਫ਼ਰਕ ਹੈ, ਤਾਂ ਏਧਰ ਅੰਤਹਕਰਣ ਆਦਿ ਵਿੱਚ ਜੋ ਕੁਛ ਹੈ। ਸੋ, ਇਉਂ ਕਰਕੇ ਕਹਿਣ ਲੱਗਿਆ, "ਉਹ ਚੀਜ਼ ਨਿੱਕਲ ਗਈ ਹੈ, ਮੁਰਦਾ ਹੋ ਗਿਆ ਹੈ; ਮਰ ਗਿਆ ਹੈ। ਇਸ ਨੂੰ ਮੁਰਦਾ ਕਹਿੰਦੇ ਹਨ।"

ਖ਼ੈਰ, ਉਹਦੇ ਪਿੱਛੇ ਜਿਹੜੇ ਉਹਦੇ ਹਿਤੂ ਸਨ, ਸੰਬੰਧੀ ਸਨ, ਜਿਨ੍ਹਾਂ ਨੂੰ ਦੁੱਖ ਸੀ: ਹੋਰ ਵੀ ਲੋਕ ਉਸ ਮੌਕੇ ਉਹੋ ਜਿਹੀ ਅਵਸਥਾ ਦੇ ਹੀ ਹੁੰਦੇ ਹਨ: ਉਨ੍ਹਾਂ ਦੇ ਉੱਪਰ ਵੀ ਅਸਰ ਹੋਇਆ ਹੁੰਦਾ ਹੈ। ਉਨ੍ਹਾਂ ਨੂੰ ਦੇਖ ਕੇ ਚਿੱਤ ਤੇ ਬੜਾ ਅਸਰ ਹੋਇਆ ਸਹਿਜ਼ਾਦੇ ਦੇ 'ਓ! ਹੋ! ਅਸਚਰਜ ਬਾਤ ਹੈ!'

ਲੰਘ ਗਏ; ਬੱਘੀ ਵਿੱਚ ਬਹਿ ਗਿਆ। ਪੁੱਛਣ ਲੱਗਾ, "ਇਹ ਮੌਤ ਸਭ ਨੂੰ ਆਉਂਦੀ ਹੈ?"

"ਹਾਂ! ਸਭ ਨੂੰ ਹੀ ਆਉਂਦੀ ਹੈ।"

ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ॥ ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ॥[1]

[1] (ਰਾਮਕਲੀ ਮਹਲਾ ੧ ਦਖਣੀ ਓਅੰਕਾਰੁ - ੯੩੬)

"ਗ਼ਰੀਬ, ਅਮੀਰ, ਰਾਜਾ, ਰਾਣਾ ਕੋਈ ਨਹੀਂ ਇਸ ਤੋਂ ਬਚ ਸਕਦਾ। ਮੌਤ ਐਂਡੀ ਬਲੀ ਚੀਜ਼ ਹੈ, ਵਾਹਿਗੁਰੂ ਦੀ ਐਡੀ ਪ੍ਰਬਲ ਸ਼ਕਤੀ ਹੈ; ਇਸ ਨੇ ਕਿਸੇ ਨੂੰ ਨਹੀਂ ਛੱਡਿਆ ਹੈ। ਹੋਰ ਕੀ, ਵਕਤੇ ਅਖ਼ੀਰ ਜਦੋਂ ਆਯੂ ਪੂਰੀ ਹੁੰਦੀ ਹੈ, ਸ਼ਿਵ ਬ੍ਰਹਮਾ ਵਿਸ਼ਨੂੰ ਆਦਿ ਕਾਰਕੁਨ ਹਨ, ਇੱਕ-ਇੱਕ ਬ੍ਰਹਮੰਡ ਦੇ; ਇਨ੍ਹਾਂ ਨੂੰ ਵੀ ਨਹੀਂ ਛੱਡਦੀ।"

ਸੋ, ਇਹ ਸੁਣ ਕੇ ਤਾਂ ਪੂਰਾ ਈ ਵੈਰਾਗ ਹੋ ਗਿਆ ਬਈ ਅਗਰ ਇਹੋ ਜਿਹੀ ਹਾਲਤ ਹੈ; ਇਹ ਸਰੀਰ ਦੀ ਆਹ ਹਾਲਤ ਹੋ ਜਾਣੀ ਹੈ; ਫਿਰ ਲਾਹਨਤ ਹੈ! ਸੋ ਕੋਈ ਐਸੀ ਅਵਸਥਾ ਹੋਣੀ ਚਾਹੀਦੀ ਹੈ; ਮੌਤ ਨੂੰ, ਬਿਮਾਰੀ ਨੂੰ, ਔਰ ਬੁਢਾਪੇ ਆਦਿ ਨੂੰ ਜੇ ਜਿੱਤਿਆ ਜਾਵੇ।

ਇਸੀ ਤਰ੍ਹਾਂ ਜਾਂਦੇ ਜਾਂਦੇ ਸੋਚਦਾ ਜਾ ਰਿਹਾ ਹੈ। ਇੱਕ ਪਾਸੇ ਇੱਕ ਮਹਾਤਮਾ ਬੈਠੇ ਹਨ। ਬੱਘੀ ਤੋਂ ਉੱਤਰ ਕੇ ਪੁੱਛਣ ਲੱਗਿਆ ਬਈ ਇਹ ਕੌਣ ਹਨ? ਉਹਨੇ ਕਿਹਾ, "ਇਹ ਮਹਾਤਮਾ ਹਨ। ਸਾਧੂ ਲੋਕ ਹਨ।"

"ਇਹਦਾ ਕੀ ਮਤਲਬ?" ਕਹਿਣ ਲੱਗਿਆ, "ਇਨ੍ਹਾਂ ਨੇ ਆਪਣਾ ਘਰ-ਬਾਰ ਭਜਨ ਵਾਸਤੇ ਛਡਿਆ ਹੋਇਆ ਹੈ। ਇਨ੍ਹਾਂ ਦਾ ਕੰਮ ਹੀ ਇਹੀ ਹੈ। ਜਿਵੇਂ ਜ਼ਿਮੀਦਾਰ ਦਾ ਮੁੱਖ ਕੰਮ ਖੇਤੀ ਹੈ, ਇਸੀ ਤਰ੍ਹਾਂ ਹੋਰ ਕਿਸੇ ਦਾ ਆਪਣਾ ਆਪਣਾ ਕੰਮ ਹੈ। ਇਨ੍ਹਾਂ ਦਾ ਮੁੱਖ ਕੰਮ ਭਜਨ ਹੈ।" ਇਸ ਵਾਸਤੇ ਉਹਨੇ ਸੋਚਿਆ ਬਈ ਇਨ੍ਹਾਂ ਤੋਂ ਸ਼ਾਇਦ ਮੇਰਾ ਮਤਲਬ ਹੱਲ ਹੋ ਜਾਏ।

ਸ਼ਹਿਜਾਦਾ ਉੱਤਰ ਕੇ ਉਨ੍ਹਾਂ ਦੇ ਪਾਸ ਗਿਆ। ਮਹਾਤਮਾ ਨੂੰ ਦੋਵੇਂ ਹੱਥ ਜੋੜ ਕੇ ਸਿਰ ਝੁਕਾਇਆ। ਕਹਿਣ ਲੱਗਾ, "ਆਪ ਤੋਂ ਮੈਂ ਇੱਕ ਗੱਲ ਪੁੱਛਣੀ ਚਾਹੁੰਦਾ ਹਾਂ।" "ਪੁੱਛੋ!" "ਬੀਮਾਰੀ ਨੂੰ, ਮੌਤ ਨੂੰ, ਔਰ ਬੁਢਾਪੇ ਨੂੰ ਕਿਵੇਂ ਜਿੱਤਿਆ ਜਾ ਸਕਦਾ ਹੈ?" ਉਹ ਕਹਿਣ ਲੱਗੇ, "ਹਾਂ।" ਉਨ੍ਹਾਂ ਫਿਰ ਸਮਝਾਈ ਗੱਲ। "ਇਨਸਾਨ ਤਿੰਨ ਹਿਸਿਆਂ ਦਾ ਹੈ। ਜਿਸਮ, ਮਨ ਔਰ ਆਤਮਾ। ਬੀਮਾਰੀ, ਬੁਢਾਪਾ, ਔਰ ਮੌਤ ਇਹ ਜਿਸਮ ਤੱਕ ਮਹਿਦੂਦ ਹੈ। ਮਨ ਦਰਮਿਆਨੀ ਚੀਜ਼ ਹੈ, ਖ਼ਿਆਲਾਤ। ਮਨ ਸਰੀਰ ਦਾ ਅਸਰ ਆਪਣੇ ਤੇ ਲੈਂਦਾ ਹੈ। ਉਹੀ ਸੁਭਾਵ ਮਨ ਦਾ ਹੈ। ਆਤਮਾ ਇਨ੍ਹਾਂ ਤੋਂ ਉਪਰ ਹੈ। ਆਤਮ ਵਸਤੂ ਤੱਕ ਕੋਈ ਚੀਜ਼ ਨਹੀਂ ਪਹੁੰਚ ਸਕਦੀ। ਇਨਸਾਨ ਦਾ ਆਪਣਾ ਆਪਾ ਅਸਲ ਆਤਮਾ ਹੈ। ਇਹ ਮਨ ਜਿਸਮਾਨੀ ਮਨ ਬਣਿਆ ਹੋਇਆ ਹੈ। ਮਨ: ਸਰੀਰ ਨਾਲ ਮਿਲ ਕੇ, ਸਰੀਰ ਦੇ ਸੁਭਾਵ ਹੀ ਆਪਣੇ ਵਿੱਚ ਲੈ ਲਏ ਇਸ ਮਨ ਨੇ। ਜੇਂ ਕਰ ਇਹੀ ਮਨ ਉਲਟ ਕੇ ਆਤਮਾ ਨਾਲ ਜੁੜ ਜਾਏ, ਆਤਮਾ ਦੇ ਜਿਹੜੇ ਸੁਭਾਵ ਹਨ; ਨਾ ਜੰਮਦਾ ਹੈ, ਨਾ ਮਰਦਾ ਹੈ, ਨਾ ਬੁੱਢਾ ਹੁੰਦਾ ਹੈ, ਨਾ ਉਹਦੇ ਵਿੱਚ ਬਿਮਾਰੀ ਹੈ, ਨਾ ਉਹਦੇ ਵਿੱਚ ਕਸ਼ਟ ਹੈ, ਨਾ ਸ਼ੋਕ ਹੈ, ਨਾ ਚਿੰਤਾ ਹੈ, ਨਾ ਫ਼ਿਕਰ ਹੈ, ਉਹ ਐਨ ਆਨੰਦ ਦਾ ਸਾਗਰ ਹੈ; ਜੇ ਉਹਦੇ ਵਿੱਚ ਕਿਤੇ ਮਨ ਮਿਲ ਜਾਏ ਅਭਿਆਸ ਕਰਦੇ ਕਰਦੇ; ਇਹ ਸਾਰੀਆਂ ਗੱਲਾ ਤੋਂ ਬਰੀ ਹੋ ਕੇ, ਇਨ੍ਹਾਂ ਤੋਂ ਉੱਚਾ ਹੋ ਜਾਂਦਾ ਹੈ। ਇਹ ਚੀਜ਼ਾਂ ਹੇਠਾਂ ਰਹਿ ਜਾਣਗੀਆਂ। ਜਿਵੇਂ ਆਪਣਾ ਇਲਾਕਾ ਬਦਲ ਦੇਵੇ ਕੋਈ; ਜੇਠ ਹਾੜ੍ਹ ਦੇ ਮਹੀਨੇ ਬੀਕਾਨੇਰ ਦੇ ਇਲਾਕੇ ਨੂੰ ਛੱਡ ਕੇ ਸ਼ਿਮਲੇ ਚਲਿਆ ਜਾਵੇ, ਗ਼ਰਮੀ ਹੇਠਾਂ ਰਹਿ ਜਾਂਦੀ ਹੈ, ਠੰਢ ਵਿੱਚ ਚਲਾ ਗਿਆ। ਇਹ ਉਪਾਅ ਹੈ। ਇਹ ਅਭਿਆਸ ਦੇ ਨਾਲ ਹੋ ਸਕਦਾ ਹੈ। ਉਨ੍ਹਾਂ ਨੇ ਕੁਛ ਭੇਦ ਦੱਸੇ, ਜੁਗਤੀਆਂ ਦੱਸੀਆਂ।

ਉਸੀ ਵਕਤ ਸ਼ਹਿਜ਼ਾਦਾ, ਉਹ ਵਾਪਿਸ ਮੁੜ ਗਿਆ। ਉਹਦੇ ਚਿੱਤ ਨੂੰ ਇਤਨਾ ਵੈਰਾਗ ਲੱਗਦਾ ਹੈ ਬਈ ਕਦੋਂ ਉਹ ਵਕਤ ਆਵੇ, ਮੈਂ ਐਸਾ ਅਭਿਆਸ ਕਰਕੇ ਇਸ ਅਵਸਥਾ ਨੂੰ ਪ੍ਰਾਪਤ ਹੋ ਜਾਵਾਂ। ਫਿਰ ਉਹ ਸ਼ਹਿਜਾਦੇ ਨੇ ਇਕਾਂਤ ਜਾ ਕੇ ਬੜਾ ਅਭਿਆਸ ਕੀਤਾ। ਅਖ਼ੀਰ ਉਹੀ ਮਹਾਤਮਾ ਬੁੱਧ ਕਰਕੇ ਮਸ਼ਹੂਰ ਹੋਏ ਹਨ। ਫਿਰ ਉਸ ਅਵਸਥਾ ਨੂੰ ਪ੍ਰਾਪਤ ਹੋਏ।

ਤਾਂ ਤੇ ਇਸ ਤਰ੍ਹਾਂ ਧਰੂਅ ਵੈਰਾਗ ਵਿੱਚ ਆ ਕੇ, ਰਾਤ ਨੂੰ ਮਾਤਾ ਨੂੰ ਸੁੱਤੇ ਪਏ ਛੱਡ ਕੇ; ਪ੍ਰਭੂ ਦੀ ਭਗਤੀ ਕਰਨ ਵਾਸਤੇ ਰੋਹੀਆਂ ਨੂੰ ਚੱਲਿਆ।

ਬਾਹਰਿ ਚਲਿਆ ਕਰਣਿ ਤਪੁ ਮਨ ਬੈਰਾਗੀ ਹੋਇ ਅਤੀਤਾ।[1]

*ਧਾਰਨਾ:-*

*ਮਨ ਹੋ ਕੇ ਤੇ ਵੈਰਾਗੀ ਉਠ ਚੱਲਿਆ, ਜੋਗ ਦੇ ਕਮਾਉਣ ਵਾਸਤੇ ...੨*

*ਅੰਤਰਾ:-*

*ਮੇਰੇ ਪਿਆਰੇ! ਜੋਗ ਦੇ ਕਮਾਉਣ ਵਾਸਤੇ ...੨*
*ਵਾਹ ਵਾਹ! ਵਾਹ ਵਾਹ! ਜੋਗ ਦੇ ਕਮਾਉਣ ਵਾਸਤੇ ...੨*

ਹਾਂ, ਧਰੂਅ ਮਾਤਾ ਨੂੰ ਸੁੱਤਿਆਂ ਪਿਆਂ ਛੋਡ ਕੇ ਬਾਹਰ ਨੂੰ ਚਲਾ ਜਾਂਦਾ ਹੈ। ਹੁਣ ਗੁਰ ਉਸਤੋਤ੍ਰ ਪੜ੍ਹੋ ਕਿਉਂਕਿ ਸਮਾਂ ਨਹੀਂ ਹੈ।

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਨਾਨਕ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅੰਗਦ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਮਰਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਰਾਮਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਰਜਨ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਹਰਿਗੋਬਿੰਦ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਰਾਇ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਕ੍ਰਿਸ਼ਨ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਤੇਗ ਬਹਾਦਰ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗੋਬਿੰਦ ਸਿੰਘ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗ੍ਰੰਥ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਤੇਰਾ ਪੰਥ ਖਾਲਸਾ ਧੰਨ ਹੈ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨

ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਪਿਆਰਾ ਲੱਗੇਗਾ ਬੋਲ ਪਿਆਰਿਆ।
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਕਿਛ ਨਾ ਲੱਗੇਗਾ ਮੋਲ ਪਿਆਰਿਆ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨

---

[1] (ਵਾਰਾਂ ਭਾਈ ਗੁਰਦਾਸ ਜੀ ਵਾਰ ੧੦ ਪਉੜੀ ੧)

# Nirban Kirtan Updesh - Hapur Series No. 15
# ਨਿਰਬਾਣ ਕੀਰਤਨ ਉਪਦੇਸ਼ – ਹਾਪੁੜ ਸੀਰੀਜ਼ ਨੰ: ੧੫

## (ਧਰੂਅ – ਭਾਈ ਗੋਂਦਾ)

ਸੰਤ ਜੀ ਮਹਾਰਾਜ ਨੇ ਹਾਰਮੋਨੀਅਮ ਅਤੇ ਸਾਜ਼ਾਂ ਨੂੰ ਮਿਲਾ ਕੇ ਪੰਜ ਮਿੰਟ ਐਸੀ ਤੂੰ ਹੀ ਤੂੰ ਹੀ ਦੀ ਅਗੰਮੀ ਧੁਨੀ ਉਠਾਈ ਜਿਸ ਨੂੰ ਸੁਣਨ ਵਾਲੇ ਹਜ਼ਾਰਾਂ ਪ੍ਰੇਮੀ ਦੇਸ਼, ਕਾਲ, ਵਸਤੂ ਭੁੱਲ ਕੇ ਵਿਸਮਾਦ ਅਵਸਥਾ ਵਿੱਚ ਪਹੁੰਚ ਗਏ। ਉਪਰੰਤ ਆਪ ਜੀ ਨੇ ਆਪਣੇ ਪਵਿੱਤ੍ਰ ਮੁੱਖ 'ਚੋਂ ਨਿਰਬਾਣ ਕੀਰਤਨ ਉਪਦੇਸ਼ ਦੀ ਵਰਖਾ ਐਸੇ ਆਰੰਭ ਕੀਤੀ:

*ਧਾਰਨਾ:-*

*ਹਰਿ ਦਰਸ਼ਨ ਕੀ ਆਸਾ, ਮੇਰੇ ਮਨ ਹਰਿ ਦਰਸ਼ਨ ਕੀ ਆਸਾ* ...੨

*ਅੰਤਰਾ:-*

*ਹਰਿ ਦਰਸ਼ਨ ਕੀ ਆਸਾ ਮੇਰੇ ਮਨ ਹਰਿ ਦਰਸ਼ਨ ਕੀ ਆਸਾ* ...੨

ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ ॥
ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ ॥੧॥
ਉਡਹੁ ਨ ਕਾਗਾ ਕਾਰੇ ॥
ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ ॥੧॥ ਰਹਾਉ ॥
ਕਹਿ ਕਬੀਰ ਜੀਵਨ ਪਦ ਕਾਰਨਿ ਹਰਿ ਕੀ ਭਗਤਿ ਕਰੀਜੈ ॥
ਏਕੁ ਆਧਾਰੁ ਨਾਮੁ ਨਾਰਾਇਨ ਰਸਨਾ ਰਾਮੁ ਰਵੀਜੈ ॥੨॥[1]

*ਧਾਰਨਾ:-*

*ਸ਼ਰਨ ਬੀਚਾਰੋ ਮਨ ਰੇ ਪ੍ਰਭ ਕੀ* ...੨

*ਅੰਤਰਾ:-*

*ਮਨ ਰੇ ਪ੍ਰਭ ਕੀ ਸ਼ਰਨ ਬੀਚਾਰੋ* ...੨

ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥
ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥੧॥ ਰਹਾਉ ॥
ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥
ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥੧॥
ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ ॥
ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥੨॥
ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥
ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥੩॥੪॥[2]

---

[1] (ਰਾਗੁ ਗਉੜੀ : ਕਬੀਰ ਜੀ – ੩੩੮)
[2] (ਸੋਰਠਿ ਮਹਲਾ ੯ – ੬੩੨)

ਸਾਧਸੰਗਤ! ਆਪਣੇ ਖ਼ਿਆਲਾਂ ਨੂੰ ਬਾਹਜ ਮੁਖਤਾ ਤੋਂ ਰੋਕੋ। ਪੂਰਾ ਧਿਆਨ ਸ਼ਬਦ ਤੇ ਵੀਚਾਰ ਵੱਲ ਲਗਾਉ। ਗੁਰੂ ਤੇਗ ਬਹਾਦਰ ਮਹਾਰਾਜ ਨੌਵੇਂ ਪਾਤਸ਼ਾਹ 'ਵਾਹਿਗੁਰੂ ਸ਼ਰਨ ਗਿਰਿਆਂ ਤਮਾਤ ਦੁੱਖਾਂ ਪਾਪਾਂ ਦੀ ਨਵਿਰਤੀ ਹੁੰਦੀ ਹੈ' ਇਸ ਵਿਸ਼ੇ ਪਰ ਸ਼ਬਦ ਉਚਾਰਨ ਕਰਦੇ ਹੈ। ਚਾਰ ਮਿਸਾਲਾਂ ਦਿੰਦੇ ਹਨ। ਪਹਿਲੇ ਗਨਕਾ ਦੀ ਮਿਸਾਲ, ਦੂਸਰੇ ਧਰੂਅ, ਤੀਸਰਾ ਗਜ ਔਰ ਅਜਾਮਲ ਚੌਥਾ। ਇਉਂ ਧਰੂਅ ਦਾ ਪ੍ਰਸੰਗ ਚੱਲ ਰਿਹਾ ਹੈ।

**ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥**

ਧਰੂਅ, ਜਿਸ ਦੇ ਸਿਮਰਨ ਕਰਕੇ ਅਟੱਲ ਪਦਵੀ ਨੂੰ ਪ੍ਰਾਪਤ ਹੋਇਆ; ਨਿਰਭੈ ਪਦਵੀ ਪਾਈ।

**ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥੧॥**

ਇਹੋ ਜਿਹਾ ਸੁਆਮੀ ਵਾਹਿਗੁਰੂ ਦੁੱਖਾਂ ਦੇ ਹਰਨ ਵਾਲਾ, ਦੁੱਖਾਂ ਦੇ ਨਾਸ਼ ਕਰਨ ਵਾਲਾ; ਤੈਂ ਕਿਉਂ ਵਿਸਾਰਿਆ ਹੈ? ਯਾਨਿ ਧਰੂਅ ਨੂੰ ਅਟੱਲ ਪਦਵੀ ਮਿਲੀ।

**ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰ ਪਿਉ ਕੁਛੜਿ ਲੀਤਾ।**
**ਬਾਹਹੁ ਪਕੜਿ ਉਠਾਲਿਆ ਮਨ ਵਿਚਿ ਰੋਸੁ ਮਤਰੇਈ ਕੀਤਾ।**
**ਡੁਡਹੁਲਿਕਾ ਮਾਂ ਪੁਛੈ ਤੂੰ ਸਾਵਾਣੀ ਹੈ ਕਿ ਸੁਰੀਤਾ।**
**ਸਾਵਾਣੀ ਹਾਂ ਜਨਮ ਦੀ ਨਾਮੁ ਨ ਭਗਤੀ ਕਰਮਿ ਦ੍ਰਿੜੀਤਾ।**
**ਕਿਸੁ ਉਦਮ ਤੇ ਰਾਜੁ ਮਿਲੈ ਸਤ੍ਰੂ ਤੇ ਸਭ ਹੋਵਨ ਮੀਤਾ।**
**ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ।**
**ਬਾਹਰਿ ਚਲਿਆ ਕਰਣਿ ਤਪੁ ਮਨ ਬੈਰਾਗੀ ਹੋਇ ਅਤੀਤਾ।**[1]

ਧਰੂਅ ਨੂੰ ਮਾਤਾ ਨੇ ਸਿਖਸ਼ਾ ਦਿੱਤੀ। ਸਿਖਸ਼ਾ ਦਾ ਅਸਰ ਇਹੋ ਜਿਹਾ ਹੋਇਆ, ਉਸ ਦੇ ਚਿੱਤ ਵਿੱਚ ਜ਼ਬਰਦਸਤ ਲਗਨ ਲੱਗ ਗਈ; ਪ੍ਰਭੂ ਦੀ ਭਗਤੀ ਕਰਕੇ ਉਸਨੂੰ ਪ੍ਰਸੰਨ ਕਰਨ ਦੀ। ਅੱਜ ਮਾਤਾ ਨੂੰ ਸੁੱਤਿਆਂ ਪਿਆਂ ਛੋੜ ਕੇ ਬਾਹਰ ਰੋਹੀਆਂ ਨੂੰ ਤੁਰ ਜਾਂਦਾ ਹੈ, ਤਪੱਸਿਆ ਕਰਨ ਵਾਸਤੇ।

ਪੰਜ ਸਾਲ ਦਾ ਬੱਚਾ: ਤਪੱਸਿਆ ਕਿਵੇਂ ਕਰੀਂਦੀ ਹੈ, ਕੀ ਪਤਾ ਹੈ? ਦੁਨੀਆਂ ਦੇ ਬਾਹਜ ਕੰਮ ਉਹ ਨਹੀਂ ਆਪਣੇ ਆਪ ਆਉਂਦੇ। ਉਹ ਵੀ ਸਿੱਖਣ ਦੀ ਲੋੜ ਪੈਂਦੀ ਹੈ। ਇਹ ਵਾਹਿਗੁਰੂ ਦੀ ਭਗਤੀ ਜਿਹੜਾ ਅੰਤਰੀਵ ਭਾਵ, ਅੰਤਰੀਵ ਜਿਸ ਦੇ ਬਹੁਤ ਸਾਰੇ ਭੇਦ ਹਨ; ਉਹ ਆਪਣੇ ਆਪ ਕਿਵੇਂ ਆ ਜਾਵੇ। ਪੰਜ ਸਾਲ ਦਾ ਬੱਚਾ, ਜੰਗਲਾਂ ਵਿੱਚ ਰੁਦਨ ਕਰਦਾ ਫਿਰਦਾ ਹੈ; ਰੋਂਦਾ ਫਿਰਦਾ ਹੈ। ਸਿਰਫ਼ ਇਤਨੇ ਮਾਤਰ ਤੇ ਤਾਂ ਰੱਬ ਨੇ ਨਹੀਂ ਨਾ ਮਿਲਣਾ! ਸਿਰਫ਼ ਘਰ ਛੱਡ ਕੇ ਰੋਹੀਆਂ 'ਚ ਜਾ ਕੇ ਰੋਈਂ ਜਾਵੇ, ਇਉਂ ਰੱਬ ਮਿਲ ਜਾਏ; ਐਸਾ ਨਹੀਂ ਅਸੂਲ ਹੈ। ਜਿਨ੍ਹਾਂ ਅਸੂਲਾਂ ਦੁਆਰਾ ਰੱਬ ਦਾ ਮਿਲਾਪ ਹੈ, ਉਨ੍ਹਾਂ ਦੁਆਰਾ ਹੀ ਮਿਲਣਾ ਹੈ। ਜਿਹੜਾ ਕੰਮ ਜਿਨ੍ਹਾਂ ਫਾਰਮੂਲਿਆਂ ਦਵਾਰਾ, ਜਿਹੜਾ ਸਵਾਲ ਜਿੰਨਾ ਫਾਰਮੂਲਿਆਂ ਦਵਾਰਾ ਹੱਲ ਹੋਣਾ ਹੈ; ਉਵੇਂ ਹੀ ਹੱਲ ਹੋਣਾ ਹੈ। ਧੱਕੇ ਨਾਲ ਜਾਂ ਰੋਏ ਧੋਏ ਤੇ ਨਹੀਂ ਹੁੰਦਾ ਹੁੰਦਾ। ਇਉਂ ਕਰਕੇ ਅਜੇ ਪੰਜ ਸਾਲ ਦਾ ਬੱਚਾ ਹੈ। ਰੁਦਨ ਕਰਦਾ ਫਿਰਦਾ ਹੈ।

ਖ਼ੈਰ, ਇੱਕ ਦੋ ਦਿਨ ਗੁਜ਼ਰੇ ਇਉਂ। ਅਖ਼ੀਰ ਨਾਰਦ ਮੁਨ, ਉਸਨੂੰ ਪ੍ਰੇਰਨਾ ਹੋਈ ਪਰਮੇਸ਼ਰ ਵੱਲੋਂ; ਉੱਧਰ ਜਾ ਨਿੱਕਲੇ। ਉਸਨੂੰ ਮਿਲੇ। ਗੱਲਬਾਤ ਹੋਈ, ਪੁੱਛ ਗਿੱਛ ਹੋਈ। ਪੁੱਛਣ ਲੱਗੇ, "ਕਾਕਾ! ਤੂੰ ਇਸ ਛੋਟੀ ਜਿਹੀ ਉਮਰ ਵਿੱਚ ਇੱਥੇ ਫਿਰਦਾ ਹੈਂ, ਕੌਣ ਹੈਂ? ਕਿਉਂ ਫਿਰਦਾ ਹੈਂ? ਤੇਰਾ ਕੀ ਮਤਲਬ ਹੈ? ਰੋਂਦਾ

---

[1] (ਵਾਰਾਂ ਭਾਈ ਗੁਰਦਾਸ ਜੀ ਵਾਰ ੧੦ ਪਉੜੀ ੧)

ਚਿਲਾਉਨਾ ਹੈ। ਕੀ ਦੁੱਖ ਹੈ, ਕੀ ਕਸ਼ਟ ਹੈ ਤੈਨੂੰ?" ਉਸ ਨੇ ਸਾਰੀ ਗੱਲ ਦੱਸੀ, ਬਈ ਮੈਂ ਰਾਜੇ ਉਤਾਨਪਾਦ ਦਾ ਪੁੱਤਰ ਹਾਂ। ਮੈਂ ਐਥੇ ਤਪ ਭਜਨ ਕਰਨ ਵਾਸਤੇ ਆਇਆ ਹਾਂ। ਉਸਨੂੰ ਪ੍ਰਸੰਨ ਕਰ ਲਵਾਂ।

ਸੋ ਫਿਰ ਨਾਰਦ ਜੀ ਪੁੱਛਦੇ ਹਨ, "ਤੈਨੂੰ ਇਸ ਪੰਜ ਸਾਲ ਦੀ ਉਮਰ ਦੇ ਵਿੱਚ, ਇਤਨੀ ਛੋਟੀ ਉਮਰ ਦੇ ਵਿੱਚ ਜਦੋਂ ਕਿ ਬੱਚਿਆਂ ਨੂੰ ਹੋਸ਼ ਤੱਕ ਕੁਛ ਨਹੀਂ ਹੁੰਦਾ ਆਪਣੇ ਵਜੂਦ ਦਾ; ਤੈਨੂੰ ਵੈਰਾਗ ਕਿਥੋਂ ਲੱਗ ਗਿਆ? ਤੈਨੂੰ ਲਗਨ ਕਿੱਥੋਂ ਲੱਗ ਗਈ। ਇਹਦਾ ਕੀ ਕਾਰਨ ਹੈ?" ਇਉਂ ਪੁੱਛਦੇ ਹਨ, ਪੜ੍ਹ ਲਉ ਜ਼ਰਾ:

*ਧਾਰਨਾ:-*

*ਕਿੱਥੋਂ ਲੱਗਿਆ ਬੈਰਾਗ ਨਿਆਣੀ ਉਮਰੇ, ਕਿੱਥੋਂ ਲੱਗਿਆ?*
*ਕਿਥੋਂ ਲੱਗਿਆ ਬੈਰਾਗ ਨਿਆਣੀ ਉਮਰੇ, ਪੁੱਛਦੇ ਨੇ ਨਾਰਦ ਜੀ*
*ਕਾਕਾ! ਤੈਨੂੰ, ਪੁੱਛਦੇ ਨੇ ਨਾਰਦ ਜੀ, ਕਿੱਥੋਂ ਲੱਗਿਆ?*

*ਅੰਤਰਾ:-*

*ਕਿੱਥੋਂ ਲੱਗਿਆ ਬੈਰਾਗ ਨਿਆਣੀ ਉਮਰੇ, ਕਿੱਥੋਂ ਲੱਗਿਆ ...੨*

ਨਾਰਦ ਜੀ ਧਰੂਅ ਨੂੰ ਪੁੱਛਦੇ ਹਨ, "ਇਹ ਛੋਟੀ ਜਿਹੀ ਉਮਰ ਵਿੱਚ, ਪੰਜ ਸਾਲ ਦੀ ਤੇਰੀ ਉਮਰ ਹੈ ਤੇ ਤੂੰ ਰਾਜਾ ਦਾ ਪੁੱਤਰ ਹੈ। ਕੀ ਕਾਰਣ? ਵੈਰਾਗ ਕਿੱਥੋਂ ਲੱਗਿਆ? ਵੈਰਾਗ ਦਾ ਸਬੱਬ ਕੀ ਹੈ? ਕਿਸੇ ਕੰਮ ਦਾ ਕੋਈ ਨਾ ਕੋਈ ਸਬੱਬ ਹੋਇਆ ਕਰਦਾ ਹੈ। ਕਾਰਜ ਕਿਸੇ ਕਾਰਨ ਤੋਂ ਬਿਨਾਂ ਨਹੀਂ ਹੋਇਆ ਕਰਦਾ। ਸੋ ਵੈਰਾਗ ਦਾ ਕਾਰਨ ਕੀ ਹੈ? ਇਹ ਤੂੰ ਦੱਸ।"

ਵੈਰਾਗ ਸਾਧਸੰਗਤ! ਵੈਰਾਗ ਤੋਂ ਬਿਨਾਂ ਮਮੁਖਸ਼ੂ ਸਾਧਕ ਪੁਰਸ਼ ਜੋ ਹੈ, ਵੈਰਾਗ ਤੋਂ ਬਿਨਾਂ ਪਰਮਾਰਥ ਦੇ ਰਸਤੇ ਤੇ ਇੱਕ ਕਦਮ ਵੀ ਨਹੀਂ ਉਠਾ ਸਕਦਾ। ਪੰਜੇ ਗਿਆਨ ਇੰਦਰੇ ਹਨ ਜਿਹੜੇ ਅੱਖਾਂ, ਕੰਨ, ਨਾਸਕਾਂ, ਰਸਨਾ, ਤ੍ਵਚ ਇੰਦਰੇ; ਇਹ ਮਨ ਦੇ ਦੌੜਨ ਦੇ ਦਰਵਾਜ਼ੇ ਹਨ। ਇਨ੍ਹਾਂ ਦੁਆਰਾ ਮਨ ਬਾਹਰ ਦੌੜਦਾ ਹੈ। ਇਨ੍ਹਾਂ ਦੇ ਜੋ ਜੋ ਵਿਸ਼ੇ ਹਨ, ਇਨ੍ਹਾਂ ਨੂੰ ਸੁੱਖ ਸਰੂਪ ਜਾਣ ਕੇ ਬਾਹਰ ਨੂੰ ਧਾਉਂਦਾ ਹੈ। ਜਿੰਨੀ ਦੇਰ ਤੱਕ ਇਸ ਦੇ ਚਿੱਤ ਵਿੱਚ ਵੈਰਾਗ ਨਹੀਂ ਲੱਗਦਾ, ਬਲਕਿ ਤੀਬਰ ਵੈਰਾਗ ਨਹੀਂ ਲੱਗਦਾ, ਸੋ ਇਨ੍ਹਾਂ ਤੋਂ ਉੱਚਾ ਨਹੀਂ ਹੁੰਦਾ; ਇਸ ਤੋਂ ਬਿਨਾਂ ਪਰਮਾਰਥ ਦੇ ਰਸਤੇ ਤੇ ਕਦਮ ਚੁੱਕਿਆ ਨਹੀਂ ਜਾਂਦਾ ਹੈ। ਤਾਂ ਤੇ ਮਮੁਖਸ਼ੂ ਪੁਰਸ਼ ਵਾਸਤੇ ਵੈਰਾਗ ਲਾਜ਼ਮੀ ਚੀਜ਼ ਹੈ। ਸੋ, ਇਉਂ ਕਰ ਕੇ ਪੁੱਛਦੇ ਹਨ, "ਤੈਨੂੰ ਵੈਰਾਗ ਕਿੱਥੋਂ ਲਗਿਆ?" ਵੈਰਾਗੀ ਪੁਰਸ਼ ਨੂੰ 'ਜਿੱਥੇ ਦੂਸਰਿਆਂ ਨੂੰ ਦੁਨੀਆਂ ਦੇ ਪਦਾਰਥ ਚੰਗੇ ਸੁਖਦਾਈ ਪ੍ਰਤੀਤ ਹੁੰਦੇ ਹਨ' ਵੈਰਾਗੀ ਪੁਰਸ਼ ਨੂੰ ਦੁਖਦਾਈ ਪ੍ਰਤੀਤ ਹੁੰਦੇ ਹਨ। ਸੁਖਦਾਈ ਸਿਰਫ਼ ਵਾਹਿਗੁਰੂ ਹੀ ਪ੍ਰਤੀਤ ਹੋਇਆ ਕਰਦਾ ਹੈ। ਬਲਕਿ ਵੈਰਾਗੀ ਪੁਰਸ਼ ਦੀ ਦ੍ਰਿਸ਼ਟੀ ਦੇ ਵਿੱਚ ਤਾਂ ਪੰਜੇ ਤੱਤ, ਤਿੰਨੇ ਗੁਣ; ਇਨ੍ਹਾਂ ਦਾ ਕਾਰਨ 'ਅਸਥੂਲ ਸੂਖ਼ਮ ਕਾਰਨ ਪ੍ਰਪੰਚ' ਤਿੰਨੇ ਲੋਕ, ਚੌਦਹ ਭਵਨ; ਜਿਤਨਾ ਵੀ ਜੋ ਠਾਠ ਬਾਠ ਹੈ, ਉਹਦੀ ਦ੍ਰਿਸ਼ਟੀ ਵਿੱਚ ਹੇਚ ਪੋਚ ਹੋਇਆ ਕਰਦਾ ਹੈ। ਮਨ ਦੀ ਕਲਪਨਾ ਤੋਂ, ਮਨ ਦੇ ਫੁਰਨੇ ਤੋਂ ਜ਼ਿਆਦਾ ਕੁਛ ਵੁੱਕਤ ਨਹੀਂ ਰੱਖਦਾ ਹੈ। ਵੈਰਾਗੀ ਪੁਰਸ਼ ਦੀ ਇਹ ਅਵਸਥਾ ਹੈ ਬ੍ਰਹਮ ਲੋਕ, ਸ਼ਿਵ ਲੋਕ, ਵਿਸ਼ਨ ਲੋਕ, ਉਹਦੀ ਦ੍ਰਿਸ਼ਟੀ ਵਿੱਚ ਕੁਛ ਵੀ ਨਹੀਂ ਹੋਇਆ ਕਰਦੇ; ਤੀਬਰ ਤਰ ਵੈਰਾਗ ਵਾਲਾ ਜਿਹੜਾ ਹੈ। ਸੋ, ਇਉਂ ਕਰਕੇ ਜਦੋਂ ਇਹੋ ਜਿਹੀ ਅਵਸਥਾ ਹੈ, ਉਹ ਸੱਤ ਵਸਤੂ ਜੋ ਪਰਮੇਸ਼ਰ ਹੈ; ਉਸਨੂੰ ਹੀ ਚਾਹੁੰਦਾ ਹੈ। ਉਹ ਸੁੱਖ ਸਰੂਪ ਹੈ, ਉਸ ਤੋਂ

ਇਲਾਵਾ ਹੋਰ ਕੁਛ ਨਹੀਂ ਚਾਹੁੰਦਾ ਹੁੰਦਾ। ਤਾਂ ਤੇ ਇਸ ਤੀਬਰ ਤਰ ਵੈਰਾਗ ਤੋਂ ਬਿਨਾਂ ਮਮੁਖਸ਼ੂ ਪੁਰਸ਼ ਜਿਹੜਾ ਹੈ, ਇਸ ਪਾਸੇ ਕਦਮ ਵੀ ਨਹੀਂ ਉਠਾ ਸਕਦਾ।

ਧਰੂਅ ਨੂੰ ਭਾਵੇਂ ਤੀਬਰ ਤਰ ਬੈਰਾਗ ਨਹੀਂ ਸੀ। ਉਹ ਤਾਂ ਸਿਰਫ਼ ਰਾਜ ਦੀ ਇੱਛਾ ਨੂੰ ਮੁੱਖ ਰੱਖ ਕੇ ਤਪ ਕਰਨ ਵਾਸਤੇ ਆਇਆ ਸੀ। ਇਹਨੂੰ ਤੀਬਰ ਤਰ ਬੈਰਾਗ ਨਹੀਂ ਕਹਿੰਦੇ, ਤੀਬਰ ਵੈਰਾਗ ਹੈ। ਸੋ, ਇਉਂ ਕਰਕੇ ਜਦੋਂ ਰਾਜ ਭਾਗ ਮਿਲ ਜਾਂਦਾ ਹੈ, ਫਿਰ ਵੈਰਾਗ ਖਿਸਕ ਜਾਂਦਾ ਹੈ। ਜਿਸ ਵਸਤੂ ਦਾ ਚਿੱਤ ਵਿੱਚ ਕੋਈ ਨਾ ਕੋਈ ਦੁੱਖ ਛਿੜਿਆ, ਕਿਸੇ ਕਾਰਨ ਤੋਂ; ਉੱਥੋਂ ਮਨ ਨੂੰ ਥੋੜ੍ਹਾ ਜਿਹਾ ਗਿਲਾਨੀ ਹੋਈ; ਕੁਛ ਨਹੀਂ, ਲਾਹਨਤ ਹੈ ਦੁਨੀਆਂ ਦੇ ਸੁਖ: ਫਿਰ ਉਹ ਸੁੱਖ ਮਿਲ ਗਏ, ਫਿਰ ਉੱਥੇ ਉਲਝ ਗਿਆ। ਵੈਰਾਗ ਨਸ਼ਟ ਹੋ ਗਿਆ। ਇਹੋ ਜਿਹਾ ਵੈਰਾਗ ਜਿਹੜਾ ਹੈ, ਮੰਦ ਵੈਰਾਗ ਜੀਹਨੂੰ ਕਹਿੰਦੇ ਹਨ; ਉਹ ਸਫ਼ਲਤਾ ਦਾ ਕਾਰਨ ਨਹੀਂ ਹੋਇਆ ਕਰਦਾ। ਇਸ ਦੀ ਅਵਸਥਾ ਨੂੰ, ਜਿੱਥੇ ਪਹੁੰਚਣਾ ਹੈ ਉੱਥੇ ਨਹੀਂ ਪਹੁੰਚਣ ਦੇਂਦਾ। ਰਸਤੇ ਵਿੱਚ ਹੀ ਟੇਢੇ ਮੇਢੇ ਰਸਤਿਆਂ ਵਿੱਚ ਹੀ ਏਧਰ ਉੱਧਰ ਤੋਰੀ ਫਿਰਦਾ ਹੈ।

ਇਉਂ ਕਰਕੇ, ਖ਼ੈਰ ਧਰੂਅ ਨੂੰ ਨਾਰਦ ਨੇ ਪੁੱਛਿਆ ਬਈ ਤੇਰੇ ਵੈਰਾਗ ਦਾ ਸਬੱਬ ਕੀ ਹੈ। ਰਾਜ ਪੁੱਤਰ ਹੈ ਤੂੰ। ਤੇ ਇਹ ਛੋਟੀ ਜਿਹੀ ਉਮਰ ਹੈ, ਦੱਸ ਇਹਦਾ ਸਬੱਬ। ਉਹਦਾ ਸਬੱਬ ਧਰੂਅ ਨੇਂ ਇਉਂ ਦੱਸਿਆ:

*ਧਾਰਨਾ:-*

*ਮੈਨੂੰ ਮਾਂ ਮਤਰੇਈ ਨੇ ਮਾਰਿਆ, ਮੈਨੂੰ ਮਾਂ ਨੇ*
*ਮੈਨੂੰ ਮਾਂ ਮਤਰੇਈ ਨੇ ਮਾਰਿਆ, ਘਰ ਤੋਂ ਉੱਠ ਆਇਆ*
*ਬਾਬਾ! ਬਾਬਾ! ਘਰ ਤੋਂ ਉੱਠ ਆਇਆ, ਮੈਨੂੰ ਮਾਂ ਨੇ*

*ਅੰਤਰਾ:-*

*ਮੈਨੂੰ ਮਾਂ ਮਤਰੇਈ ਨੇ ਮਾਰਿਆ, ਮੈਨੂੰ ਮਾਂ ਨੇ* ...੨

ਇਸ ਵੈਰਾਗ ਦਾ ਸਬੱਬ ਦੱਸਿਆ ਧਰੂਅ ਨੇ ਨਾਰਦ ਮੁਨ ਨੂੰ। ਨਾਰਦ ਜੀ ਨੇ ਸੋਚਿਆ ਤੀਬਰ ਤਰ ਵੈਰਾਗ ਨਹੀਂ। ਇਸ ਨੂੰ ਸਿਰਫ਼ ਰਾਜ ਭਾਗ ਦੀ ਇੱਛਾ ਹੈ। ਉਸ ਦੀ ਇੱਛਾ ਰੱਖਕੇ ਇਸ ਨੇ ਤਪੱਸਿਆ ਕਰਨੀ ਹੈ। ਰਾਜ ਮਿਲ ਗਿਆ: ਤੀਬਰ ਤਰ ਵਾਲਾ ਤਾਂ ਪ੍ਰਭੂ ਪ੍ਰਾਪਤੀ ਤੋਂ ਬਿਨਾਂ ਹੋਰ ਕੁੱਛ ਚਾਹੁੰਦਾ ਨਹੀਂ ਨਾ! ਉਹਦੀ ਦ੍ਰਿਸ਼ਟੀ ਵਿੱਚ ਤਾਂ ਰਾਜ ਮੁਕਤ ਸਭ ਹੇਚ ਪੋਚ ਹੋਇਆ ਕਰਦੇ ਹਨ। ਖ਼ੈਰ, ਉਸਨੂੰ ਸਮਝਾਉਣ ਲੱਗਾ ਨਾਰਦ ਮੁਨ, "ਦੇਖ!" ਕਹਿਣ ਲੱਗਾ, "ਤੂੰ ਪੰਜ ਸਾਲ ਦਾ ਬੱਚਾ ਹੈਂ। ਅਜੇ ਆਯੂ ਤੇਰੀ ਬਹੁਤ ਛੋਟੀ ਹੈ। ਇਸ ਛੋਟੀ ਜਿਹੀ ਉਮਰ ਵਿੱਚ ਤੈਥੋਂ ਤਪੱਸਿਆ ਨਹੀਂ ਹੋ ਆਉਣੀ। ਕਿਉਂ? ਰੋਹੀਆਂ ਵਿੱਚ, ਜੰਗਲ ਬੀਆਬਾਨ ਵਿੱਚ ਬਹੁਤ ਸਾਰੇ ਸ਼ੇਰ, ਬਾਘ ਆਦਿ ਰਹਿੰਦੇ ਹਨ। ਕੋਈ ਇਹੋ ਜਿਹਾ ਜੰਗਲੀ ਜਾਨਵਰ ਤੇਰੀ ਇੱਕ ਅੱਧ ਹੀ ਗਰਾਹੀ ਕਰੇਗਾ। ਚੱਲ! ਜੇ ਤੂੰ ਰਾਜ ਚਾਹੁੰਨਾ ਹੈ, ਤੇਰਾ ਹਿੱਸਾ ਮੈਂ ਦਿਵਾ ਦਿੰਦਾ ਹਾਂ, ਚੱਲ ਕੇ ਰਾਜਾ ਨੂੰ ਕਹਿ ਕੇ।" ਉਸ ਸਮੇਂ ਦੇ ਵਿੱਚ ਰਾਜੇ ਮਹਾਰਾਜੇ ਮਹਾਂਪੁਰਖਾਂ ਦਾ ਕਿਹਾ ਮੰਨਿਆ ਕਰਦੇ ਸਨ। "ਸੋ, ਚੱਲ! ਤੇਰਾ ਹਿੱਸਾ ਦਿਵਾ ਦਿੰਦਾ ਹਾਂ।"

ਧਰੂਅ ਕਹਿਣ ਲੱਗਿਆ, "ਨਹੀਂ; ਮੈਂ ਤਾਂ ਜੋ ਕੁਛ ਲੈਣਾ ਹੈ, ਰੱਬ ਤੇ ਲੈਣਾ ਹੈ। ਮੈਂ ਇਉਂ ਨਹੀਂ ਲੈਣਾ।" ਬੜਾ ਸਮਝਾਇਆ ਬੁਝਾਇਆ। ਖ਼ੈਰ, ਬਹੁਤ ਉਸ ਦਾ ਦ੍ਰਿੜ ਵਿਸ਼ਵਾਸ ਦੇਖ ਕੇ ਨਾਰਦ ਜੀ ਨੇ ਉਸਨੂੰ ਪਰਮੇਸ਼ਰ ਦੀ ਭਗਤੀ ਵਿੱਚ ਪਰਵਿਰਤ ਕੀਤਾ। ਉਸਨੂੰ ਭਜਨ ਕਰਨ ਦਾ ਜਿਹੜਾ ਸਮੇਂ ਦੇ ਮੁਤਾਬਿਕ 'ਉਸ ਸਮੇਂ ਪ੍ਰਾਣਾਯਾਮ ਦਾ ਮਾਰਗ ਸੀ' ਉਹਦੇ ਭੇਦ ਦੱਸੇ; ਔਰ ਧਿਆਨ:

ਧਿਆਨ ਤਾਂ ਸਿਮਰਨ ਨਾਲ ਵੀ ਕਰਨਾ ਪੈਂਦਾ ਹੈ ਔਰ ਪ੍ਰਾਣਾਯਾਮੰ ਨਾਲ ਵੀ ਕਰਨਾ ਪੈਂਦਾ ਹੈ। ਪਹਿਲੇ ਸਮਿਆਂ ਦੇ ਵਿੱਚ ਲੋਕੀ ਪ੍ਰਾਣਾਯਾਮ; ਪ੍ਰਾਣਾਂ ਨੂੰ ਕਾਬੂ ਕਰਕੇ ਮਨ ਨੂੰ ਕਾਬੂ ਕਰਦੇ ਸੀ। ਮਨ ਨੂੰ ਕਾਬੂ ਕੀਤਿਆਂ ਹੀ ਰੱਬ ਦੀ ਪ੍ਰਾਪਤੀ ਹੈ। ਸੋ, ਇਉਂ ਕਰਦੇ ਸਨ। ਪਰ ਐਹ ਸਮੇਂ ਦੇ ਕੁਛ ਲੋਕਾਂ ਦੇ ਇਹੋ ਜਿਹੇ ਤਕੜੇ ਦਿਮਾਗ਼, ਸਰੀਰ ਇਹੋ ਜਿਹੇ ਬਲੀ ਤੇ ਅਰੋਗ ਸਰੀਰ ਨਹੀਂ ਹਨ। ਪ੍ਰਾਣਾਯਾਮ ਦੀ ਝਾਲ ਝੱਲਣ ਦੇ ਲਾਇਕ ਨਹੀਂ ਹਨ। ਤਾਂ ਤੇ ਸਿਮਰਨ ਦਾ ਮਾਰਗ ਸਿਮਰਨ ਦੀ ਥਿਊਰੀ (Theory) ਗੁਰੂ ਬਾਬੇ ਨੇ ਚਲਾਈ ਹੈ। ਸੋ, ਪ੍ਰਾਣਾਯਾਮ ਦੀ ਬਜਾਏ ਸਿਮਰਨ ਰੱਖਿਆ ਹੈ। ਸੋ, ਇਉਂ ਕਰਕੇ ਸ਼ੈਰ ਨਾਰਦ ਜੀ ਨੇ ਉਸਨੂੰ ਖੋੜਸ ਮੰਤਰ ਦਾ ਜਾਪ ਦੱਸਿਆ। ਪ੍ਰਾਣਾਯਾਮ ਦਵਾਰਾ ਰੇਚਕ ਪੂਰਕ ਦੁਆਰਾ ਆਖ਼ਰੀ ਕੁੰਭਕ ਕਰਨਾ ਤੇ ਧਿਆਨ ਚਤੁਰਭੁਜ ਦਾ ਦੱਸਿਆ। ਧਿਆਨ ਸ਼ਕਤੀ ਬਿਨਾਂ ਮਨ ਖਲੋਂਦਾ ਨਹੀਂ ਹੁੰਦਾ।

ਇੱਕ ਦਫ਼ਾ ਗੁਰੂ ਅਰਜਨ ਦੇਵ ਮਹਾਰਾਜ ਜੀ ਤੋਂ ਸਿੱਖਾਂ ਨੇ ਪੁੱਛਿਆ, "ਗ਼ਰੀਬ ਨਿਵਾਜ਼! ਆਨ ਮੱਤਾਂ ਦੇ ਵਿੱਚ ਧਿਆਨ ਧਰਾਇਆ ਜਾਂਦਾ ਹੈ। ਧਿਆਨ ਸ਼ਕਤੀ ਬਿਨਾਂ ਮਨ ਖਲੋਂਦਾ ਨਹੀਂ। ਸਿਮਰਨ ਦੇ ਨਾਲ ਧਿਆਨ ਵੀ ਧਰਦੇ ਹਨ; ਭਾਵੇਂ ਪ੍ਰਾਣਾਯਾਮ ਦਾ ਮਾਰਗ ਹੈ, ਭਾਵੇਂ ਸਿਮਰਨ ਦਾ ਮਾਰਗ ਹੈ। ਧਿਆਨ ਸ਼ਕਤੀ ਤੋਂ ਬਿਨਾਂ ਮਨ ਪੂਰਾ ਨਹੀਂ ਖਲੋਂਦਾ। ਮਨ ਖਲੋਏ ਬਿਨਾਂ ਕਾਰਜ ਨਹੀਂ ਬਣਦਾ। ਤਾਂ ਤੇ ਕ੍ਰਿਪਾ ਕਰਕੇ ਦੱਸੋ, ਗੁਰੂ ਨਾਨਕ ਦੇਵ ਮਹਾਰਾਜ ਜੀ ਦੇ ਘਰ ਵਿੱਚ ਕਿਹੜਾ ਧਿਆਨ ਜਾਇਜ਼ ਹੈ, ਜੋ ਪਰਮੇਸ਼ਰ ਦਾ ਧਿਆਨ ਮੰਨਿਆ ਜਾਵੇ।"

ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਫੁਰਮਾਇਆ, "ਭਾਈ! ਵਾਹਿਗੁਰੂ ਜੋ ਹੈ, ਉਸ ਦੇ ਦਰਅਸਲ ਦੋ ਸਰੂਪ ਹਨ; ਸਰਗੁਨ ਤੇ ਨਿਰਗੁਨ। ਜਦੋਂ ਸ੍ਰਿਸ਼ਟੀ ਨਹੀਂ ਹੁੰਦੀ, ਇਕੱਲਾ ਹੀ ਨਿਰਗੁਨ ਹੁੰਦਾ ਹੈ। ਸ੍ਰਿਸ਼ਟੀ ਦੇ ਸਮੇਂ ਉਹਨੂੰ ਰਚ ਕੇ ਸਰਗੁਨ ਕਹਿਲਾਉਂਦਾ ਹੈ। ਉਹੀ ਦੁਨੀਆਂ ਦੇ ਉਧਾਰ ਵਾਸਤੇ ਕਈ ਰੂਪ ਧਾਰਨ ਕਰ ਲੈਂਦਾ ਹੈ। ਸੋ ਗੁਰੂ ਮੱਤ ਦੇ ਵਿੱਚ ਗੁਰੂ ਨੂੰ ਪਰਮੇਸ਼ਰ ਰੂਪ ਮੰਨਿਆ ਹੈ।"

ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥੪॥[1]
ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥੧॥[2]

ਗੁਰੂ ਤੇ ਪਰਮੇਸ਼ਰ ਵਿੱਚ ਗੁਰੂਮਤ ਵਿੱਚ ਕੋਈ ਫ਼ਰਕ ਨਹੀਂ ਮੰਨਿਆ ਜਾਂਦਾ:

*ਧਾਰਨਾ:–*

*ਗੁਰੂ ਗੋਬਿੰਦ ਗੋਬਿੰਦ ਗੁਰੂ ਹੈ ਨਾਨਕ ਭੇਦ ਨਾ ਭਾਈ ਜੀ* ...੨

*ਅੰਤਰਾ:–*

*ਭੇਦ ਨਾ ਭਾਈ ਜੀ ਨਾਨਕ ਭੇਦ ਨਾ ਭਾਈ ਜੀ* ...੨

ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥
ਗੁਰੂ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥੪॥[3]

ਗੁਰੂ ਪਰਮੇਸ਼ਰ ਵਿੱਚ ਫ਼ਰਕ ਕੋਈ ਨਹੀਂ। ਪਰਮੇਸ਼ਰ ਦਾ ਸਾਕਾਰ ਸਰੂਪ ਗੁਰੂ ਹੈ; ਗੁਰੂ ਦਾ ਨਿਰਾਕਾਰ ਸਰੂਪ ਪਰਮੇਸ਼ਰ ਹੈ। ਨਿਰਗੁਣ ਜੋ ਪਰਮਾਤਮਾ ਹੈ, ਰੂਪ ਰੇਖ ਰੰਗ ਸੇ ਨਿਆਰਾ; ਉਸ ਦੀ ਬਾਬਤ ਜਗਿਆਸੂਆਂ ਨੂੰ ਪਹਿਲੇ ਸਮਝ ਨਹੀਂ ਹੁੰਦੀ। ਉਹਦੀ ਸੂਝ ਬੂਝ ਅੱਛੀ ਤਰ੍ਹਾਂ ਮੰਜ਼ਲੇ ਹੱਕ ਵਿੱਚ ਪੈਂਦੀ ਹੈ।

---

[1] (ਰਾਗੁ ਆਸਾ ਛੰਤ ਮਹਲਾ ੪ ਘਰੁ ੧ - ੪੪੨)
[2] (ਗੋਂਡ ਮਹਲਾ ੫ - ੮੬੪)
[3] (ਰਾਗੁ ਆਸਾ ਛੰਤ ਮਹਲਾ ੪ ਘਰੁ ੧ - ੪੪੨)

ਉਰ੍ਹਾਂ ਉਸ ਦੀ ਬਾਬਤ ਅੱਛੀ ਤਰ੍ਹਾਂ ਪਤਾ ਨਹੀਂ ਲੱਗਦਾ ਬਈ ਕਿਹੋ ਜਿਹੀ ਚੀਜ਼ ਹੈ। ਸੋ, ਭਰਮਾਂ ਵਿੱਚ ਪੈ ਜਾਂਦਾ ਹੈ। ਤਾਂ ਤੇ ਆਦਿ ਅਵਸਥਾ ਵਿੱਚ ਗੁਰੂਆਂ ਨੇ, ਆਚਾਰਜਾਂ ਨੇ, ਸਤਿਪੁਰਸ਼ਾਂ ਨੇ, ਰੂਹਾਨੀ ਬਜ਼ੁਰਗ਼ਾਂ ਨੇ; ਅਧਿਕਾਰੀਆਂ ਨੂੰ ਮਨ ਦੀ ਇਕਾਗਰਤਾ ਵਾਸਤੇ ਗੁਰੂ ਪਰਮੇਸ਼ਰ ਨੂੰ ਅਭੇਦ ਜਣਾਉਂਦਿਆਂ ਹੋਇਆਂ ਉਸ ਦੇ ਸਰੂਪ ਦੇ ਧਿਆਨ ਵਿੱਚ, ਸਾਕਾਰ ਸਰੂਪ ਦੇ ਧਿਆਨ ਵਿੱਚ ਬਿਰਤੀ ਨੂੰ ਮਹਿਵ ਕਰਨਾ ਦੱਸਿਆ ਹੈ, ਜਿਥੋਂ ਨਿਰਗੁਣ ਦੀ ਪ੍ਰਾਪਤੀ ਹੋਣੀ ਹੈ। ਬਿਰਤੀ ਲੀਨ ਹੁੰਦਿਆਂ ਹੁੰਦਿਆਂ ਹੁੰਦਿਆਂ ਫੇਰ ਨਿਰਗੁਣ ਪ੍ਰਗਟ ਹੋ ਜਾਣਾ ਹੈ। ਤਾਂ ਤੇ ਗੁਰੂ ਅਰਜਨ ਦੇਵ ਮਹਾਰਾਜ ਨੇ ਕਿਹਾ, "ਗੁਰੂ ਨਾਨਕ ਦੇਵ ਮਹਾਰਾਜ ਜੀ ਦੇ ਘਰ ਦੇ ਵਿੱਚ ਗੁਰੂ ਪਰਮੇਸ਼ਰ ਨੂੰ ਇੱਕ ਮੰਨਿਆ ਜਾਂਦਾ ਹੈ। ਜਦੋਂ ਗੁਰੂ ਤੇ ਪਰਮੇਸ਼ਰ ਇੱਕ ਸਰੂਪ ਹਨ: ਬਿਰਤੀ ਨਿਰਾਕਾਰ ਸਰੂਪ ਦੇ ਵਿੱਚ ਕੈਸੇ ਲੀਨ ਹੋਵੇ? ਨਿਰਾਕਾਰ ਦਾ ਰੂਪ ਰੇਖ ਕੋਈ ਨਹੀਂ ਹੈ। ਇਹ ਤਾਂ ਪਹਿਲੇ ਆਦਿ ਅਵਸਥਾ ਵਾਲੇ ਨੂੰ ਸਮਝ ਹੀ ਨਹੀਂ ਆ ਸਕਦੀ, ਇਹੋ ਜਿਹੀ ਗੱਲ। ਧਿਆਨ ਇਸ ਦਾ ਕੈਸੇ ਕਰ ਸਕੇ? ਇਸ ਦਾ ਤਾਂ ਗਿਆਨ ਹੋਇਆ ਕਰਦਾ ਹੈ। ਬ੍ਰਹਮ ਗਿਆਨ ਦੀ ਅਵਸਥਾ ਵਿੱਚ ਇਸ ਗੱਲ ਦਾ ਪਤਾ ਲੱਗਦਾ ਹੈ। ਤਾਂ ਤੇ ਪਹਿਲੇ 'ਗੁਰੂ ਸਰੂਪ ਨੂੰ ਪਰਮੇਸ਼ਰ ਰੂਪ ਜਾਣ ਕੇ' ਜਗਿਆਸੂਆਂ ਨੂੰ, ਸਿੱਖ ਨੂੰ; ਉਸ ਗੁਰੂ ਸਰੂਪ ਦਾ ਧਿਆਨ ਔਰ ਗੁਰ ਮੰਤਰ ਦਾ ਜਾਪ ਕਰਨਾ ਚਾਹੀਦਾ ਹੈ। ਇਸ ਦਵਾਰਾ ਮਨ ਦੀ ਇਸਥਿਤੀ ਦੁਆਰਾ ਇਹ ਦਾ ਕਾਰਜ ਰਾਸ ਆਉਣਾ ਹੈ।" ਗੋਂਡ ਰਾਗ ਦੇ ਵਿੱਚ ਇਉਂ ਫੁਰਮਾਉਂਦੇ ਹੈ:

*ਧਾਰਨਾ:-*

*ਮਨ ਮਹਿ ਧਰੀਏ ਧਿਆਨ, ਗੁਰਾਂ ਦੀ ਮੂਰਤਿ ਦਾ* ...੨

ਗੋਂਡ ਰਾਗ ਵਿੱਚ ਗੁਰੂ ਜੀ ਇਉਂ ਫੁਰਮਾਂਉਂਦੇ ਹੈ:

ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥
ਗੁਰ ਕੇ ਚਰਨ ਰਿਦੈ ਲੈ ਧਾਰਉ ॥ ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ ॥੧॥
ਮਤ ਕੋ ਭਰਮਿ ਭੁਲੈ ਸੰਸਾਰਿ ॥
ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥੧॥ ਰਹਾਉ ॥
ਭੂਲੇ ਕਉ ਗੁਰਿ ਮਾਰਗਿ ਪਾਇਆ ॥ ਅਵਰ ਤਿਆਗਿ ਹਰਿ ਭਗਤੀ ਲਾਇਆ ॥
ਜਨਮ ਮਰਨ ਕੀ ਤ੍ਰਾਸ ਮਿਟਾਈ ॥ ਗੁਰ ਪੂਰੇ ਕੀ ਬੇਅੰਤ ਵਡਾਈ ॥੨॥
ਗੁਰ ਪ੍ਰਸਾਦਿ ਊਰਧ ਕਮਲ ਬਿਗਾਸ ॥ ਅੰਧਕਾਰ ਮਹਿ ਭਇਆ ਪ੍ਰਗਾਸ ॥
ਜਿਨਿ ਕੀਆ ਸੋ ਗੁਰ ਤੇ ਜਾਨਿਆ ॥ ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ ॥੩॥
ਗੁਰੁ ਕਰਤਾ ਗੁਰੁ ਕਰਣੈ ਜੋਗੁ ॥ ਗੁਰੁ ਪਰਮੇਸਰੁ ਹੈ ਭੀ ਹੋਗੁ ॥
ਕਹੁ ਨਾਨਕ ਪ੍ਰਭਿ ਇਹੈ ਜਨਾਈ ॥ ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥[੧]

ਗੁਰੂ ਸਰੂਪ ਦਾ ਧਿਆਨ: 'ਆਨ ਮੱਤਾਂ ਵਿੱਚ ਚਤੁਰਭੁਜ ਆਦਿ ਹੋਰ ਧਿਆਨ ਧਰਾਏ ਜਾਂਦੇ ਹੈ' ਗੁਰੂ ਨਾਨਕ ਦੇਵ ਮਹਾਰਾਜ ਜੀ ਦੇ ਘਰ ਵਿੱਚ ਗੁਰੂ ਨੂੰ ਪਰਮੇਸ਼ਰ ਰੂਪ ਜਾਣ ਕੇ ਉਸ ਦਾ ਧਿਆਨ ਹੀ ਪਰਮੇਸ਼ਰ ਦਾ ਧਿਆਨ ਹੈ। ਜਿਸ ਦੇ ਵਿੱਚ ਕੀ ਕੀ ਤਾਕਤਾਂ ਹਨ? ਬੜੀਆਂ ਸ਼ਕਤੀਆਂ ਹਨ।

ਦੇਖੋ ਨਾ! ਭਾਈ ਗੋਂਦਾ ਨਾਮ ਕਰਕੇ ਇੱਕ ਸਿੱਖ ਗੁਰੂ ਸਤਵੇਂ ਪਾਤਸ਼ਾਹ ਦਾ; ਆ ਕੇ ਹਜ਼ੂਰ ਨੂੰ ਨਮਸ਼ਕਾਰ ਕਰਦਾ ਹੈ। ਗੁਰੂ ਜੀ ਨੇ ਕ੍ਰਿਪਾ ਦ੍ਰਿਸ਼ਟੀ ਕੀਤੀ ਹੁਕਮ ਕੀਤਾ, "ਭਾਈ ਗੋਂਦਾ ਕਾਬੁਲ ਵਿੱਚ

---

[੧] (ਗੋਂਡ ਮਹਲਾ ੫ - ੮੬੪)

ਜਾਉ, ਉੱਥੇ ਗੁਰੂ ਨਾਨਕ ਦੀ ਸਿੱਖੀ ਫੈਲਾਉ। ਸੁਖੈਨ ਮਾਰਗ ਕਲਯੁਗ ਦੇ ਜ਼ਮਾਨੇ ਦਾ ਨਾਮ ਦਾਨ ਇਸ਼ਨਾਨ ਆਦਿ। ਜੀਵਾਂ ਦਾ ਭਲਾ ਹੋਵੇ, ਉੱਥੇ ਪਹੁੰਚੋ। ਧਰਮਸ਼ਾਲ ਬਣਾਉ, ਗੁਰਦਵਾਰਾ ਬਣਾਉ। ਕੀਰਤਨ ਕਥਾ ਦੀ ਪ੍ਰਪਾਟੀ ਚਲਾਉ। ਸਿਮਰਨ ਅਭਿਆਸ ਦੀ ਪਰਪਾਟੀ ਚਲਾਉ। ਗੁਰੂ ਕਾ ਲੰਗਰ ਚਲਾਉ।" ਸੋ ਇਉਂ, ਭਾਈ ਗੋਂਦਾ ਗੁਰੂ ਦੀ ਬਖ਼ਸ਼ਸ ਨੂੰ ਪਾ ਕੇ ਚਲਾ ਜਾਂਦਾ ਹੈ। ਕਾਬੁਲ ਪਹੁੰਚ ਜਾਂਦਾ ਹੈ। ਅੰਮ੍ਰਿਤ ਵੇਲੇ ਪਹਿਰ ਰਾਤ ਰਹਿੰਦਿਆਂ ਰੋਜ਼ ਉਠਣਾ ਇਸ਼ਨਾਨ ਕਰਨਾ। ਉਸ ਤੋਂ ਬਾਅਦ ਗੁਰੂ ਸਰੂਪ ਦਾ ਧਿਆਨ ਔਰ ਸਿਮਰਨ; ਇਹਦੇ ਵਿੱਚ ਚਿੱਤ ਨੂੰ ਮਹਿਵ ਕਰਨਾ। ਦਿਨ ਚੜ੍ਹੇ ਤੱਕ ਇਉਂ ਚਿੱਤ ਬਿਰਤੀ ਨੂੰ ਮਹਿਵ ਰੱਖਣਾ। 'ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ'

ਸਾਹਿਬ ਗੁਰੂ ਰਾਮ ਦਾਸ ਚੌਥੇ ਪਾਤਸ਼ਾਹ ਜੀ ਨੂੰ ਪੁੱਛਿਆ, "ਗ਼ਰੀਬ ਨਿਵਾਜ਼! ਸਿੱਖ ਕਿਨ੍ਹਾਂ ਅਸੂਲਾਂ ਦੇ ਮੁਤਾਬਿਕ ਚੱਲੇ ਤਾਂ ਕਿ ਉਸ ਦਾ ਜਨਮ ਸਫ਼ਲਾ ਹੋ ਜਾਏ। ਇੱਕੋ ਜਨਮ ਦੇ ਵਿੱਚ ਪ੍ਰਭੂ ਪ੍ਰਾਪਤੀ ਦਵਾਰਾ ਜਨਮ ਮਰਨ ਦੇ ਬੰਧਨ ਕੱਟੇ ਜਾਣ।" ਆਪ ਜੀ ਨੇ ਇੱਕ ਸ਼ਬਦ ਉਚਾਰਨ ਕੀਤਾ ਬਈ ਐਹ ਸ਼ਬਦ ਦੇ ਮੁਤਾਬਿਕ ਆਪਣੀ ਜ਼ਿੰਦਗੀ ਨੂੰ ਢਾਲ ਕੇ ਇੱਕੋ ਜਨਮ ਦੇ ਵਿੱਚ ਜਨਮ ਮਰਨ ਤੋਂ ਬਰੀ ਹੋ ਸਕਦਾ ਹੈ। ਇਉਂ ਫੁਰਮਾਂਉਂਦੇ ਹਨ:

*ਧਾਰਨਾ:-*

*ਭਲਕੇ ਉੱਠ ਕੇ ਧਿਆਵੇ ਹਰੀ ਨਾਮ ਨੂੰ, ਸਿੱਖ ਜਿਹੜਾ ਸਤਿਗੁਰਾਂ ਦਾ ...੨*

*ਅੰਤਰਾ:-*

*ਮੇਰੇ ਪਿਆਰੇ! ਸਿੱਖ ਜਿਹੜਾ ਸਤਿਗੁਰਾਂ ਦਾ ...੨*

*ਵਾਹ ਵਾਹ! ਵਾਹ ਵਾਹ! ਸਿੱਖ ਜਿਹੜਾ ਸਤਿਗੁਰਾਂ ਦਾ ...੨*

ਸਿੱਖ ਦੀ ਡੈਫੀਨੇਸ਼ਨ (definition) ਐਹ ਸ਼ਬਦ ਦੇ ਵਿੱਚ ਇਉਂ ਫੁਰਮਾਂਉਂਦੇ ਹਨ।

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥[੧]

ਗੁਰੂ ਸ਼ਰਨ ਵਿੱਚ ਆ ਕੇ ਚਰਣਾਂਮ੍ਰਿਤ ਯਾ ਖੰਡੇ ਦਾ ਅੰਮ੍ਰਿਤ ਪਾਨ ਕਰਕੇ, ਸੋ ਕੀ ਕਰੇ? ਰੋਜ਼ ਅੰਮ੍ਰਿਤ ਵੇਲੇ ਉੱਠੇ।

ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥

ਸੋ ਪਹਰ ਰਾਤ, ਸਵਾ ਪਹਿਰ ਰਾਤ ਰਹਿੰਦਿਆਂ ਯਾ 'ਜ਼ਿਆਦਾ ਵਿਹਾਰ ਕਾਰ ਵਿੱਚ ਕੋਈ ਸਮਾਂ ਥੋੜਾ ਮਿਲਦਾ ਹੈ, ਅੱਧਾ ਪਹਿਰ ਸਹੀ' ਉੱਠ ਕੇ ਸੌਚ ਦਾਤਨ ਕੁਰਲਾ ਕਰਕੇ ਇਸ਼ਨਾਨ ਸੋਧੇ। ਇਸ਼ਨਾਨ ਵੇਲੇ ਇਸ਼ਨਾਨ ਵਕਤ ਦੇ ਸਬਦਾਂ ਦਾ ਪਾਠ ਕਰੇ। ਉਸ ਤੋਂ ਬਾਅਦ ਬੈਠ ਜਾਏ।

ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥

ਬੈਠ ਕੇ ਗੁਰੂ ਉਪਦੇਸ, ਗੁਰ ਮੰਤਰ, ਗੁਰ ਸ਼ਬਦ, 'ਜੋ ਪਿੱਛੇ ਗੁਰ ਸ਼ਬਦ' ਗੁਰ ਮੰਤਰ ਦਾ, ਨਾਮ ਦਾ ਅਭਿਆਸ ਗੁਰੂ ਸਰੂਪ ਦਾ ਧਿਆਨ; ਇਹ ਦਿਨ ਚੜ੍ਹੇ ਤੱਕ ਕਰੇ। ਫੇਰ:

ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥

ਦਿਨ ਚੜ੍ਹੇ ਨਿੱਤ ਦੀ ਬਾਣੀ ਦਾ ਪਾਠ ਕਰੇ। ਬਹਿੰਦਿਆਂ ਉਠਦਿਆਂ ਜੋ ਪਹਿਲੇ ਦੋ ਘੰਟੇ ਸਵਾਸ ਸਵਾਸ ਸਿਮਰਨ ਅਭਿਆਸ ਕਰਦਾ ਹੈ, ਚਾਰ ਘੰਟੇ ਆਪੇ ਹੀ ਚੱਲਦਾ ਹੈ। ਇਹਦਾ ਅਭਿਆਸ ਪਰਪੱਕ ਹੋ

---

[੧] (ਗਉੜੀ ਕੀ ਵਾਰ ਮਹਲਾ ੪ – ੩੦੫/੦੬)

ਜਾਂਦਾ ਹੈ। ਸਿਮਰਨ ਤਾਂ ਹਰ ਇੱਕ ਦੇ ਅੰਦਰ ਹੋ ਹੀ ਰਿਹਾ ਹੈ। ਅਭਿਆਸ ਦੀ ਮਸ਼ਕ ਦੀ ਜ਼ਰੂਰਤ ਹੈ। ਸੋ ਇਉਂ, ਫਿਰ ਦਿਨ ਚੜ੍ਹੇ ਬਾਣੀ ਦਾ ਪਾਠ ਉਸ ਤੋਂ ਬਾਅਦ

**ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥**
**ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥**

ਜੋ ਸਾਸ ਗਿਰਾਸ: ਇਨਸਾਨ ਨੂੰ ਦਮ ਹਰ ਵਕਤ ਹੀ ਆਉਂਦਾ ਹੈ। ਪ੍ਰਾਣ ਅਪਾਨ ਵਾਯੂ ਇਸ ਨੂੰ ਕਹਿੰਦੇ ਹਨ। ਹਿਰਦੇ ਤੋਂ ਉੱਠ ਕੇ ਬਾਰਾਂ ਉਂਗਲ ਬਾਹਰ ਜਾਂਦੀ ਹੈ ਹਵਾ। ਉਹ ਉਲਟ ਕੇ ਫਿਰ ਅੰਦਰ ਆ ਜਾਂਦੀ ਹੈ। ਇਸ ਨੂੰ ਸਾਸ ਗਿਰਾਸ ਵੀ ਕਹਿੰਦੇ ਹਨ। ਪ੍ਰਾਣ ਅਪਾਨ ਵੀ ਕਹਿ ਦਿੰਦੇ ਹਨ। ਇਹ ਮਸ਼ੀਨਰੀ ਹਰ ਵਕਤ ਹੀ ਚੱਲਦੀ ਰਹਿੰਦੀ ਹੈ। ਜਦ ਐਸਾ ਅਭਿਆਸ ਕਰਦਿਆਂ, ਅਭਿਆਸ ਪਰਪੱਕ ਹੋ ਜਾਂਦਾ ਹੈ, ਮਸ਼ਕ ਹੋ ਜਾਂਦੀ ਹੈ, ਰਟਨ ਪੈ ਜਾਂਦਾ ਹੈ; ਫਿਰ ਹਰ ਵਕਤ ਹੀ 'ਜਦੋਂ ਤੋਂ ਅਭਿਆਸ ਪਰਪੱਕ ਹੋ ਗਿਆ' ਇਹ ਤਾਂ ਚੀਜ਼ ਹੋ ਹੀ ਰਹੀ ਹੈ ਤੇ ਹਰ ਵਕਤ ਹੀ ਫਿਰ ਹੋਈਂ ਜਾਂਦਾ ਹੈ। ਖ਼ਿਆਲ ਰੱਖਣ ਦੀ ਲੋੜ ਹੈ, ਸ਼ੌਕ ਦੀ ਲੋੜ ਹੈ। ਜਿਹੜਾ ਇਉਂ ਸਾਸ ਗਿਰਾਸ ਧਿਆਉਣ ਲੱਗ ਗਿਆ, ਹਰ ਵਕਤ ਜੀਹਦੇ ਇਉਂ ਚੱਲ ਪਿਆ ਕੁਛ ਦੇਰ ਦੇ ਅਭਿਆਸ ਨਾਲ; ਇਹੋ ਜਿਹਾ ਸਿੱਖ ਗੁਰੂ ਨੂੰ ਭਾ ਜਾਂਦਾ ਹੈ, ਗੁਰੂ ਨੂੰ ਪਿਆਰਾ ਲੱਗਦਾ ਹੈ। ਅੱਧਾ ਅੱਧਾ ਬੋਲਯੋ ਭਾਈ!

*ਧਾਰਨਾ:-*

*ਸੋਈ ਸਿੱਖ ਜੀ ਗੁਰਾਂ ਦੇ ਮਨ ਭਾਵੇ*
*ਸਾਸ ਸਾਸ ਧਿਆਵੇ ਨਾਮ ਨੂੰ*

**ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥**

ਸੋ ਇਹ ਘਾਲਣਾ ਸਿੱਖ ਦੀ ਕਲਯੁਗ ਦੇ ਜ਼ਮਾਨੇ ਵਿੱਚ ਆਸੁਰੀ ਗੁਣਾਂ ਨੂੰ ਦਬਾਈ ਚੱਲੇ, ਦੈਵੀ ਗੁਣਾਂ ਨੂੰ ਪ੍ਰਧਾਨ ਕਰੀਂ ਚੱਲੇ। ਨਾਮ ਸਿਮਰਨ ਦੇ ਆਸਰੇ ਐਸਾ ਹੋਏਗਾ। ਜਦੋਂ ਪੂਰੇ ਦੈਵੀ ਗੁਣ ਪ੍ਰਧਾਨ ਹੋ ਗਏ, ਆਸੁਰੀ ਦਬ ਗਏ; ਇਹਦੇ ਆਸਰੇ ਬ੍ਰਹਮ ਗਿਆਨ ਹਿਰਦੇ ਵਿੱਚੋਂ ਪ੍ਰਗਟ ਹੋਏਗਾ। ਯਾਨਿ ਪ੍ਰਮੇਸ਼ਰ ਪ੍ਰਗਟ ਹੋ ਜਾਣਾ: ਪ੍ਰਮੇਸ਼ਰ ਤਾਂ ਸਾਰੇ ਪਰੀਪੂਰਨ ਹੈ। ਜਿਵੇਂ ਆਪਣਾ ਚਿਹਰਾ ਕਦੇ ਵੀ ਕਿਸੇ ਨੂੰ ਦੂਰ ਨਹੀਂ। ਜੇ ਦੇਖਣਾ ਹੋਵੇ ਤਾਂ ਸ਼ੀਸ਼ੇ ਵਿੱਚ ਦੀਂਹਦਾ ਹੈ। ਸ਼ੀਸ਼ਾ ਪੁੱਠਾ ਨਾ ਹੋਵੇ, ਸਿੱਧਾ ਹੋਵੇ। ਮੈਲਾ ਨਾ ਹੋਵੇ, ਬਿਲਕੁਲ ਸਾਫ਼ ਹੋਵੇ। ਚਿਹਰੇ ਦੇ ਐਧਰ ਓਧਰ ਨਾ ਹੋਵੇ, ਐਨ ਸਨਮੁਖ ਹੋਵੇ। ਇਹ ਤਿੰਨ ਦੋਸ਼ ਸ਼ੀਸ਼ੇ ਵਿੱਚ ਨਾ ਹੋਣ, ਚਿਹਰਾ ਜਿਉਂ ਕੇ ਤਿਉਂ ਨਜ਼ਰ ਆ ਜਾਂਦਾ ਹੈ। ਇਸੀ ਤਰ੍ਹਾਂ ਵਾਹਿਗੁਰੂ ਹਮੇਸ਼ਾ ਹਰ ਇੱਕ ਨੂੰ ਹਾਜ਼ਰ ਨਾਜ਼ਰ ਹੈ।

**ਕਿ ਜ਼ਾਹਰ ਜ਼ਹੂਰ ਹੈਂ ॥ ਕਿ ਹਾਜ਼ਰ ਹਜ਼ੂਰ ਹੈਂ ॥**[੧]

ਉਸਦਾ ਦੀਦਾਰ ਮਨ ਰੂਪੀ ਦਰਪਣ ਵਿੱਚ ਹੁੰਦਾ ਹੈ ਮਨ ਰੂਪੀ ਸ਼ੀਸ਼ੇ ਵਿੱਚ ਹੁੰਦਾ ਹੈ। ਪਹਿਲੇ ਮਨ ਰੂਪੀ ਸ਼ੀਸੇ ਵਿੱਚ ਨਾਸਤਕ ਭਾਵਨਾਂ ਆਈ ਹੋਈ ਹੈ, ਰੱਬ ਹੈ ਨਹੀਂ। ਇਹ ਸਤਿਸੰਗਤ ਕਰਦੇ ਦੂਰ ਹੁੰਦੀ ਹੈ। ਫਿਰ ਮਨ ਰੂਪੀ ਸ਼ੀਸ਼ਾ ਮੈਲਾ ਹੈ। ਇਹਦੇ ਵਿੱਚ ਹਰ ਵਕਤ ਈ ਬੁਰੇ ਖ਼ਿਆਲ, ਬੁਰੇ ਕੰਮਾਂ ਦੇ ਖ਼ਿਆਲ ਉੱਠੀਂ ਜਾਂਦੇ ਹਨ। ਇਹ ਸਤਿਸੰਗਤ ਕਰਦੇ ਸੇਵਾ ਕਰਦੇ, ਹੌਲੀ-ਹੌਲੀ ਇਹ ਦੂਰ ਹੋ ਜਾਂਦੇ ਹਨ। ਫਿਰ ਮਨ ਰੂਪੀ ਸ਼ੀਸਾ ਟਿਕਦਾ ਨਹੀਂ, ਫੁਰਨੇ ਉਠਾਈ ਜਾਂਦਾ ਹੈ। ਸੋ, ਅਭਿਆਸ ਕਰਦੇ ਕਰਦੇ 'ਜਿਹੜਾ ਇਹ ਅਭਿਆਸ

---

[੧] (ਅਕਾਲ ਉਸਤਤਿ ਪਾ: ੧੦)

ਦੱਸਿਆ ਹੈ' ਕਰਦੇ ਕਰਦੇ ਮਨ ਇਕਾਗਰ ਹੋ ਜਾਏਗਾ। ਜਦੋਂ ਸਿੱਧਾ, ਯਾਨਿ ਆਸਤਕ ਭਾਵਨਾ ਦੁਆਰਾ ਸ਼ੁੱਧ ਔਰ ਇਕਾਗਰ ਹੋ ਜਾਏ; ਸੋ ਵਾਹਿਗੁਰੂ ਦਾ ਉਹਦੇ ਵਿੱਚ ਦੀਦਾਰ ਸੌਖਾ ਹੀ ਹੋ ਜਾਂਦਾ ਹੈ। ਨਾ ਕਿਤੋਂ ਆਉਣਾ ਹੈ, ਨਾ ਕਿਤੇ ਗਿਆ ਹੈ। ਸੋ ਇਸ ਕਰਕੇ ਜਦੋਂ ਇਹ ਅਭਿਆਸ ਕੀਤਾ ਕੁੱਛ ਦੇਰ:

ਐਹ ਸਮੇਂ ਦੇ ਵਿੱਚ ਸਾਧਸੰਗਤ! ਇਹ ਘਾਲਣਾ ਹੈ ਵੀ ਵੱਡੀ। ਹਰੇਕ ਨਹੀਂ ਇਹ ਕਰਦਾ ਹੈ। ਨਿਗ੍ਹਾ ਮਾਰ ਕੇ ਦੇਖੋ! ਇਸ ਚਾਲੀ ਤੇ ਚੱਲਣ ਵਾਲੇ ਜਿਹੜੇ ਸਿੱਖ ਹਨ, ਉਹ ਹੀ ਦੁਨੀਆਂ ਤੇ ਰੌਸ਼ਨ ਹਨ। ਉਹ ਹੀ ਦੁਨੀਆਂ ਤੇ ਚਮਕਦੇ ਹਨ। ਉਨ੍ਹਾਂ ਨੂੰ ਹੀ ਕੁਛ ਪ੍ਰਾਪਤ ਹੋਇਆ ਹੋਇਆ ਹੈ। ਸੋ, ਨਹੀਂ ਤੇ ਫਿਰ ਗਲ ਘੋਟੂਏ ਬੇਰ ਹੀ ਸਮਝ ਲਉ। ਇਉਂ ਕਰਕੇ ਜਿਹੜਾ ਇਉਂ ਚੱਲਦਾ ਹੈ ਫਿਰ ਉਸ ਤੇ ਕੀ ਹੁੰਦਾ ਹੈ?

**ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥**

ਜਦੋਂ ਅਧਿਕਾਰ ਹੋ ਗਿਆ ਮਨ ਸ਼ੁੱਧ ਹੋ ਗਿਆ 'ਜਿਵੇਂ ਕੱਪੜਾ ਸਾਫ਼ ਹੋਵੇ ਤੇ ਲਲਾਰੀ ਫਿਰ ਰੰਗਣ ਨੂੰ ਦੇਰ ਨਹੀਂ ਕਰਦਾ ਹੁੰਦਾ' ਜਦੋਂ ਇਉਂ ਮਨ ਰੂਪੀ ਬਸਤਰ ਸਫ਼ਾ ਹੋ ਗਿਆ ਗੁਰੂ ਨੇ ਫਿਰ ਉਸਨੂੰ ਬ੍ਰਹਮ ਗਿਆਨ ਦਾ ਰੰਗ ਚਾੜ੍ਹਨਾ ਹੈ।

**ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥**

ਉਸਨੂੰ ਮਹਾਂਵਾਕ ਦੇ ਉਪਦੇਸ਼ ਦੁਆਰਾ ਬ੍ਰਹਮ ਗਿਆਨ ਕਰ ਦਿੰਦਾ ਹੈ। ਉਸ ਤੋਂ ਬਾਅਦ ਫਿਰ ਨਾਮ ਜਪਾਉਣ ਦਾ ਅਧਿਕਾਰ ਦਿੰਦਾ ਹੈ। ਫਿਰ ਉਹ ਸਿੱਖ ਨਾਮ ਜਪਾਉਂਦਾ ਹੈ।

**ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥**[1]

ਆਪ ਵੀ ਜਪਦਾ ਹੈ ਫਿਰ ਦੂਜਿਆ ਨੂੰ ਵੀ ਜਪਾਉਂਦਾ ਹੈ। ਇਸ ਅਵਸਥਾ 'ਚ ਨਾਮ ਜਪਾਉਣ ਦਾ ਅਧਿਕਾਰ ਪੈਂਦਾ ਹੁੰਦਾ ਹੈ। ਪਹਿਲੇ ਆਪਣਾ ਕਾਰਜ ਰਾਸ ਕਰ ਲਵੇ।

ਯਾਨਿ, ਐਹ ਸਿੱਖ ਦੀ ਡੈਫੀਨੇਸ਼ਨ ਵਿੱਚ ਗੁਰੂ ਚੌਥੇ ਪਾਤਸ਼ਾਹ ਨੇ ਸ਼ਬਦ ਉਚਾਰਨ ਕੀਤਾ ਹੈ। ਭਾਈ ਸਾਹਿਬ ਭਾਈ ਗੁਰਦਾਸ ਜਿਨ੍ਹਾਂ ਦੀ ਰਚਨਾ ਗੁਰਬਾਣੀ ਦੀ ਕੁੰਜੀ ਮੰਨੀ ਜਾਂਦੀ ਹੈ ਉਹ ਵੀ ਇਉਂ ਦੱਸਦੇ ਹਨ:

**ਕੁਰਬਾਣੀ ਤਿਨਾਂ ਗੁਰਸਿਖਾਂ ਪਿਛਲ ਰਾਤੀਂ ਉਠ ਬਹੰਦੇ ॥ ਕੁਰਬਾਣੀ ਤਿਨਾਂ ਗੁਰਸਿਖਾਂ ਅੰਮ੍ਰਿਤ ਵੇਲੇ ਸਰ ਨ੍ਹਾਵੰਦੇ ॥**

**ਕੁਰਬਾਣੀ ਤਿਨਾਂ ਗੁਰਸਿਖਾਂ ਇਕ ਮਨ ਹੋਇ ਗੁਰ ਜਾਪ ਜਪੰਦੇ ॥**

**ਕੁਰਬਾਣੀ ਤਿਨਾਂ ਗੁਰਸਿਖਾਂ ਸਾਧ ਸੰਗਤਿ ਚਲ ਜਾਇ ਜੁੜੰਦੇ ॥**

**ਕੁਰਬਾਣੀ ਤਿਨਾਂ ਗੁਰਸਿਖਾਂ ਗੁਰਬਾਣੀ ਨਿਤ ਗਾਇ ਸੁਣੰਦੇ ॥**

**ਕੁਰਬਾਣੀ ਤਿਨਾਂ ਗੁਰਸਿਖਾਂ ਮਨ ਮੇਲੀ ਕਰ ਮੈਲ ਮਿਲੰਦੇ ॥**

**ਕੁਰਬਾਣੀ ਤਿਨਾਂ ਗੁਰਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ ॥ ਗੁਰ ਸੇਵਾ ਫਲ ਸੁਫਲ ਫਲੰਦੇ ॥੨॥**[2]

ਉਹੀ ਮਤਲਬ ਹੈ। ਯਾਨਿ ਇਸ ਚਾਲੀ ਤੇ ਚਲਦਾ ਚਲਦਾ ਇੱਕੋ ਜਨਮ ਦੇ ਵਿੱਚ 'ਗੁਰੂ ਰਾਮਦਾਸ ਜੀ ਕਹਿੰਦੇ ਹਨ' ਜਿਹੜਾ ਸਿੱਖ ਇਸ ਚਾਲੀ ਤੇ ਚੱਲੇ 'ਕਮ-ਅਜ਼-ਕਮ ਬਾਰਾਂ ਸਾਲ ਚੱਲ ਕੇ ਦੇਖ ਲਉ ਜ਼ਿਆਦਾ ਨਹੀਂ ਤੇ' ਐਹ ਚਾਲੀ ਤੇ ਚੱਲੇ ਉਹ ਆਪਣਾ ਜਨਮ ਸਫ਼ਲਾ ਕਰ ਲੈਂਦਾ ਹੈ।

ਤਾਂ ਤੇ ਆਉ! ਭਾਈ ਗੋਂਦਾ: ਪਹੁੰਚੇ ਕਾਬਲ ਵਿੱਚ! ਰੋਜ਼ ਅੰਮ੍ਰਿਤ ਵੇਲੇ ਉੱਠ ਕੇ, ਇਸ਼ਨਾਨ ਸੋਧ ਕੇ, ਗੁਰੂ ਸਰੂਪ ਦਾ ਧਿਆਨ ਧਰਦਾ ਹੈ ਔਰ ਸਿਮਰਨ ਕਰਦਾ ਹੈ ਦਿਨ ਚੜ੍ਹੇ ਤੱਕ। ਦਿਨ ਚੜ੍ਹੇ ਫਿਰ ਨਿੱਤ

---

[1] (ਗਉੜੀ ਕੀ ਵਾਰ ਮਹਲਾ ੪ – ੩੦੫/੦੬)

[2] (ਵਾਰਾਂ ਭਾਈ ਗੁਰਦਾਸ ਜੀ ਵਾਰ ੧੨ ਪਉੜੀ ੨)

ਦੀ ਬਾਣੀ ਪੜ੍ਹਦਾ ਹੈ। ਫਿਰ ਤੁਰਦੇ ਫਿਰਦੇ ਵੀ ਨਿਰੰਤਰ ਸਿਮਰਨ ਜਾਰੀ ਰਹਿੰਦਾ ਹੈ ਔਰ ਹੋਰ ਜਿਹੜੇ ਸੇਵਾ ਆਦਿ ਦੇ ਵਿਹਾਰ ਕਾਰ ਕਰਦਾ ਹੈ। ਇਸੀ ਤਰ੍ਹਾਂ ਸਮਾਂ ਗੁਜ਼ਰਦਾ ਚਲਾ ਗਿਆ। ਅਭਿਆਸ: ਧਿਆਤਾ ਹੈ ਜਿਹੜਾ, ਧਿਆਨ ਧਰਦੇ ਧਰਦੇ ਉਹਦਾ ਧਿਆਨ ਵਿਸ਼ੇਸ ਪ੍ਰਪੱਕ ਹੁੰਦਾ ਚਲਾ ਜਾਂਦਾ ਹੈ। ਇੱਕ ਦਿਨ ਧਿਆਤਾ ਜਿਹੜਾ ਹੈ, ਧਿਆਨ ਧਰਦਾ ਧਰਦਾ ਆਪਣੇ ਧੇਯ ਦਾ ਰੂਪ ਹੀ ਬਣ ਜਾਂਦਾ ਹੈ। ਪਹਿਲੇ ਸਾਵਿਕਲਪ ਸਮਾਧ ਕਹਾਉਂਦੀ ਹੈ, ਧਿਆਤਾ ਧਿਆਨ ਧੇਯ ਤ੍ਰਿਕੁਟੀ ਭਾਸਦੀ ਰਹਿੰਦੀ ਹੈ। ਪਹਿਲਾਂ ਤਾਂ ਬਹੁਤੇ ਹੀ ਫੁਰਨੇ ਹੁੰਦੇ ਹਨ ਨਾ। ਕਿੰਨੇ ਹੀ ਟੁਕੜੇ ਹੋਏ ਹੁੰਦੇ ਹਨ ਮਨ ਦੇ। ਫਿਰ ਤਿੰਨ ਹਿੱਸਿਆਂ ਵਿੱਚ ਕਰ ਲੈਣਾ ਹੈ ਮਨ ਨੂੰ। ਉਸ ਤੋਂ ਬਾਅਦ ਤਿਹੁੰ ਦਾ ਵੀ ਇੱਕ ਬਣ ਜਾਂਦਾ ਹੈ। ਫਿਰ ਯਾਨਿ ਮਨ ਜਿਹੜਾ ਹੈ, ਸੋ ਇਹ ਧਿਆਨ ਧਰਦਾ ਧਰਦਾ ਆਪਣੇ ਧੇਯ ਦਾ, ਉਹਦਾ ਰੂਪ ਬਣ ਜਾਂਦਾ ਹੈ। ਮਨ ਆਪਣਾ ਅਪਣੱਤ ਭਾਵ ਗੁਆ ਦਿੰਦਾ ਹੈ। ਉਸਨੂੰ ਨਿਰਵਿਕਲਪ ਸਮਾਧ ਕਹਿੰਦੇ ਹਨ। ਫੁਰਨਾ ਵੀ ਨਾਸ਼ ਹੋ ਜਾਂਦਾ ਹੈ।

ਇਸੀ ਤਰ੍ਹਾਂ ਇੱਕ ਦਿਨ ਦਾ ਜ਼ਿਕਰ ਭਾਈ ਗੋਂਦੇ ਨੇ ਸੁਵੱਖਤੇ ਹੀ ਇਸ਼ਨਾਨ ਸੋਧਿਆ। 'ਯਾਨਿ ਧਿਆਨ ਦੀ ਸ਼ਕਤੀ ਦਾ ਮੈਂ ਅਰਜ਼ ਕਰ ਰਿਹਾ ਹਾਂ' ਇਸ਼ਨਾਨ ਸੋਧਿਆ। ਇਸ਼ਨਾਨ ਕਰਕੇ ਉਸ ਨੇ ਵਿਹੜੇ ਵਿੱਚ ਚੌਂਕੀ ਵਿਛਾਈ। ਉਸ ਦੇ ਉੱਪਰ ਆਸਣ ਵਿਛਾਇਆ। ਚੌਂਕੜਾ ਮਾਰ ਕੇ ਬੈਠ ਗਿਆ। ਨੇਤ੍ਰ ਮੀਟੇ, ਬਾਹਰੋਂ ਬਿਰਤੀ ਨੂੰ ਸੰਕੋਚਿਆ। ਗੁਰੂ ਚਰਨਾਂ ਦਾ ਧਿਆਨ ਧਰਿਆ। ਗੁਰੂ ਚਰਨਾਂ ਨੂੰ ਸੁਰਤੀ ਦਾ ਜੱਫਾ ਮਾਰਿਆ। ਸਵਾਸ ਸਵਾਸ ਸਿਮਰਨ ਸ਼ੁਰੂ ਕਰ ਦਿੱਤਾ। ਅੱਜ ਬਿਰਤੀ ਇਹੋ ਜਿਹੀ ਲੀਨ ਹੋ ਗਈ ਨਿਰਵਿਕਲਪ ਸਮਾਧ ਬਣ ਜਾਂਦੀ ਹੈ। ਉਹੋ ਜਿਹੇ ਧਿਆਨ ਦੇ ਹੀ ਵਸੀਭੂਤ ਹੈ ਗੁਰੂ ਤੇ ਪ੍ਰਮੇਸ਼ਰ। ਪਰਮੇਸ਼ਰ ਕਹਿੰਦਾ ਹੈ, ਗੁਰੂ ਕਹਿੰਦਾ ਹੈ 'ਜਿਹੜੇ ਮੇਰਾ ਧਿਆਨ ਧਰਦੇ ਹਨ, ਮੈਂ ਵੀ ਉਨ੍ਹਾਂ ਦਾ ਧਿਆਨ ਧਰਦਾ ਹਾਂ।'

ਚਰਨ ਸਰਨ ਗੁਰ ਏਕ ਪੈਂਡਾ ਜਾਇ ਚਲਸਤਿਗੁਰ ਕੋਟਿ ਪੈਂਡਾ ਆਗੈ ਹੋਇ ਲੇਤ ਹੈ।<br>
ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰਸਿਮਰਨ ਤਾਂਹਿ ਬਾਰੰਬਾਰ ਗੁਰੁ ਹੇਤ ਹੈ।<br>
ਭਾਵਨੀ ਭਗਤਿ ਭਾਇ ਕੌਡੀ ਅਗ੍ਰਭਾਗ ਰਾਖੈਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ।<br>
ਸਤਿਗੁਰੁ ਦਯਾ ਨਿਧਿ ਮਹਿਮਾ ਅਗਾਧ ਬੋਧ ਨਮੋ ਨਮੋ ਨਮੋ ਨਮੋ ਨੇਤਿ ਨੇਤਿ ਨੇਤਿ ਹੈ ॥੧੧੧॥[੧]

ਹਾਂ, ਇੱਕ ਕਦਮ ਸ਼ਰਧਾ ਦੇ ਨਾਲ 'ਗੁਰੂ ਕਹਿੰਦਾ ਹੈ' ਮੇਰੇ ਵੱਲ ਸਿੱਖ ਆਉਂਦਾ ਹੈ ਤਾਂ ਮੈਂ ਕਰੋੜ ਕਦਮ ਅੱਗੇ ਹੋ ਕੇ ਲੈਂਦਾ ਹਾਂ। ਇੱਕ ਵਾਰੀ ਮੈਨੂੰ ਯਾਦ ਕਰਦਾ ਹੈ ਮੇਰਾ ਸਿੱਖ ਸ਼ਰਧਾ ਭਾਵਨਾ ਨਾਲ, ਮੈਂ ਉਹਨੂੰ ਬਾਰ-ਬਾਰ ਯਾਦ ਕਰਦਾ ਹਾਂ। ਇੱਕ ਕੌਡੀ ਮੇਰੀ ਭੇਟ ਰੱਖਦਾ ਹੈ ਸ਼ਰਧਾ ਨਾਲ, ਮੈਂ ਉਸ ਦੇ ਖਜ਼ਾਨੇ ਭਰਦਾ ਹਾਂ। ਇਤਿਆਦਿ ਗੁਰੂ ਕਹਿੰਦਾ ਹੈ। ਇਉਂ ਭਾਈ ਗ਼ੋਂਦੇ ਨੇ ਗੁਰੂ ਚਰਨਾਂ ਦਾ ਧਿਆਨ ਧਰਿਆ।

ਅੱਜ ਪਹੁੰਚੋ ਨਾ! ਦੁਆਰਕਾ। ਕ੍ਰਿਸ਼ਨ ਭਗਵਾਨ ਧਿਆਨ ਮਗਨ ਬੈਠੇ ਹਨ। ਅਰਜਨ ਮਿਲਣ ਵਾਸਤੇ ਆਇਆ, ਦਰਸ਼ਨ ਵਾਸਤੇ ਆਉਂਦਾ ਹੈ। ਦੂਰੋਂ ਦੇਖ ਕੇ ਬਈ ਧਿਆਨ ਮਗਨ ਬੈਠੇ ਹਨ, ਦੂਰ ਬੈਠ ਗਿਆ। ਇਹੋ ਜਿਹੇ ਮੌਕੇ ਸਤਿਪੁਰਸ਼ਾਂ ਦੇ ਪਾਸ ਸਿਆਣੇ ਪੁਰਸ਼ ਨਹੀਂ ਜਾਂਦੇ ਹੁੰਦੇ। ਦੂਰ ਬੈਠ ਗਿਆ ਬਈ ਜਦੋਂ ਧਿਆਨ ਤੋਂ ਉਥਾਨ ਹੋਣਗੇ, ਫਿਰ ਮੈਂ ਜਾ ਕੇ ਉਨ੍ਹਾਂ ਨਾਲ ਗੱਲਬਾਤ ਕਰਾਂਗਾ। ਬੈਠਾ ਰਿਹਾ, ਉਡੀਕਦਾ ਰਿਹਾ। ਚਿੱਤ ਵਿੱਚ ਫੁਰਨੇ ਵੀ ਉਠਾਉਂਦਾ ਰਿਹਾ, 'ਇਹ ਭਗਵਾਨ ਹੈ। ਭਲਾ, ਭਗਤ ਤਾਂ ਭਗਵਾਨ ਦਾ ਧਿਆਨ ਧਰਦੇ ਹਨ। ਇਨ੍ਹਾਂ ਨੂੰ ਕਿਸੇ ਦੇ ਧਿਆਨ ਵਿੱਚ ਬੈਠਣ ਦੀ ਕੀ ਲੋੜ ਹੈ? ਇਹ ਧਿਆਨ ਵਿੱਚ ਮਗਨ ਬੈਠੇ ਦੀਂਹਦੇ ਹਨ।' ਇਹੋ ਜਿਹੀ ਕਲਪਨਾ ਕਰਦਾ ਰਿਹਾ ਅਰਜਨ। ਖ਼ੈਰ ਜਿਸ ਵਕਤ ਨੇਤ੍ਰ ਖੋਲ੍ਹੇ

---

[੧] (ਕਬਿੱਤ ਭਾਈ ਗੁਰਦਾਸ ਜੀ)

ਕ੍ਰਿਸ਼ਨ ਜੀ ਨੇ, ਅਰਜਨ ਅੱਗੇ ਗਿਆ। ਨਮਸ਼ਕਾਰ ਕੀਤੀ। ਆਪਣਾ ਸਵਾਲ ਰੱਖ ਦਿੱਤਾ, "ਮਹਾਰਾਜ! ਭਲਾ ਅਸੀਂ ਭਗਤ ਤਾਂ ਤੁਹਾਡਾ ਧਿਆਨ ਧਰਦੇ ਹਾਂ। ਭਗਤ ਦਾ ਫ਼ਰਜ਼ ਹੈ, ਭਗਵਾਨ ਦਾ ਧਿਆਨ ਧਰ ਕੇ ਉਹਦੇ ਵਿੱਚ ਲੀਨ ਹੋਵੇ। ਭਗਤ ਨੇ ਭਗਵਾਨ ਦੇ ਵਿੱਚ ਲੀਨ ਹੋਣਾ, ਆਪਾ ਗਵਾ ਦੇਣਾ ਹੈ। ਬੂੰਦ ਨੇ ਸੁਮੰਦਰ ਵਿੱਚ ਮਿਲਣਾ ਹੈ। ਸਿੱਖ ਨੇ ਗੁਰੂ ਵਿੱਚ ਲੀਨਤਾ ਹਾਸਲ ਕਰਨੀ ਹੈ। ਤੁਸੀਂ ਪ੍ਰਤੀਤ ਹੁੰਦਾ ਸੀ, ਕਿਸੇ ਦੇ ਧਿਆਨ ਮਗਨ ਬੈਠੇ ਸਾਉ। ਤੁਹਾਨੂੰ ਕਿਸੇ ਦੇ ਧਿਆਨ ਧਰਨ ਦੀ ਕੀ ਲੋੜ ਹੈ?" ਅੱਗੋ ਕ੍ਰਿਸ਼ਨ ਜੀ ਕਹਿੰਦੇ, "ਅਰਜਨਾ! ਜਿਹੜੇ ਮੇਰਾ ਧਿਆਨ ਧਰਦੇ ਨੇ, ਮੈਂ ਵੀ ਤਾਂ ਉਨ੍ਹਾਂ ਦਾ ਧਿਆਨ ਧਰਦਾ ਹਾਂ। ਹਾਂ, ਮੈਂ ਵੀ ਕਿਸੇ ਦੇ ਪ੍ਰੇਮੀ ਦੇ ਧਿਆਨ ਦੇ ਵਸੀਭੂਤ ਹੋਇਆ ਬੈਠਾ ਸੀ।" ਸੋ ਇਉਂ, ਕਰਕੇ

ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ ॥
ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ ॥੨॥[1]

ਪ੍ਰਮੇਸ਼ਰ ਕਹਿੰਦਾ ਹੈ 'ਮੈਂ ਸਾਰੇ ਸੰਸਾਰ ਦਾ ਉਧਾਰ ਹਾਂ, ਜੀਵਨ ਰੂਪ ਹਾਂ। ਪਰ ਮੇਰਾ ਜੀਵਨ ਮੇਰੇ ਪਿਆਰੇ ਹਨ। ਉਹ ਮੈਨੂੰ ਬੰਨ੍ਹ ਲੈਂਦੇ ਨੇ ਪ੍ਰੇਮ ਦੀਆਂ ਜੰਜੀਰਾਂ ਦੇ ਵਿੱਚ। ਭਗਤ ਜੀ ਨੇ ਤਦੇ ਕਿਹਾ ਸੀ:

ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ॥
ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥੧॥[2]

"ਪ੍ਰਭੂ! ਅਸੀਂ ਜੀਵ ਜੇ ਮੋਹ ਦੇ ਬੰਧਨਾਂ ਵਿੱਚ ਬੰਨ੍ਹੇ ਹੋਏ ਹਾਂ, ਤੇਰਾ ਭਜਨ ਕਰਕੇ ਛੁਟਕਾਰਾ ਪਾ ਜਾਵਾਂਗੇ। ਤੁਸੀਂ ਪ੍ਰੇਮ ਦਿਆਂ ਬੰਧਨਾਂ ਤੋਂ ਭਲਾ ਕਿਵੇਂ ਛੁਟਕਾਰਾ ਪਾਉਂਗੇ? ਇਉਂ ਦੱਸੋ। ਆਪਣੇ ਛੁਟਕਾਰੇ ਦਾ ਉਪਾਅ ਕਰੋ ਕੋਈ। ਅਸੀਂ ਤਾਂ ਛੁਟਕਾਰਾ ਤੇਰਾ ਭਜਨ ਕਰਕੇ ਕਰ ਲਵਾਂਗੇ।" ਇਤਿਆਦਿ ਕਟਾਖਸ਼ ਦਿਖਾਇਆ ਹੈ।

ਇਉਂ ਸਾਧਸੰਗਤ! ਭਾਈ ਗੋਂਦਾ ਦਿਨ ਚੜ੍ਹੇ ਤੱਕ ਧਿਆਨ ਮਗਨ ਰਿਹਾ। ਪਹਿਰ ਦਿਨ ਚੜ੍ਹ ਗਿਆ; ਦੁਪਹਿਰ ਹੋ ਗਈ; ਤੀਸਰਾ ਪਹਿਰ ਹੋ ਗਿਆ। ਧੁੱਪ ਉੱਪਰ ਦੀ ਲੰਘ ਗਈ। ਸਰੀਰ ਦੀ ਬੇਖਬਰੀ ਹੈ, ਐਨਾ ਯਾਨਿ ਗਹਿਰਾ ਧਿਆਨ ਜੁੜਿਆ। ਸੋ, ਇਹੋ ਜਿਹੇ ਧਿਆਨ ਦੇ ਵਸੀਭੂਤ ਹੈ ਗੁਰੂ ਤੇ ਪ੍ਰਮੇਸ਼ਰ। ਏਧਰ ਕੀਰਤਪੁਰ ਸਾਹਿਬ ਗੁਰੂ ਸੱਤਵੇਂ ਪਾਤਸ਼ਾਹ ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦੇ ਵਿੱਚ ਪਹੁੰਚੇ। ਕੀਰਤਨ ਹੋ ਰਿਹਾ ਹੈ। ਆਪ ਆਪਣੇ ਤਖਤਾਰੂ ਨੇਤ੍ਰ ਮੀਟ ਕੇ ਸਮਾਧ ਇਸਥਿਤ ਹੁੰਦੇ ਹਨ। ਆਸਾ ਜੀ ਦੀ ਵਾਰ ਦਾ ਭੋਗ ਪੈ ਗਿਆ। ਅੱਗੇ ਭੋਗ ਪੈਣ ਸਾਰ ਹੀ ਕੜਾਹ ਪ੍ਰਸ਼ਾਦ ਵਰਤੇ ਤੋਂ ਬਾਅਦ ਚਲੇ ਜਾਂਦੇ। ਸੇਵਾਦਾਰ ਘੋੜਾ ਲਈ ਖੜ੍ਹਾ ਹੁੰਦਾ। ਘੋੜੇ ਤੇ ਸਵਾਰ ਹੋ ਕੇ ਸੈਰ ਵਾਸਤੇ ਜਾਂਦੇ। ਪਰ ਅੱਜ ਘੋੜਾ ਲਈ ਖੜ੍ਹਾ ਹੈ, ਸਮਾਧ ਇਸਥਿਤ ਬੈਠੇ ਹਨ। ਕਹਾੜ ਪ੍ਰਸ਼ਾਦ ਵਰਤ ਗਿਆ। ਜਾਣ ਵਾਲੇ ਪ੍ਰੇਮੀ ਚਲੇ ਗਏ। ਕੁਛ ਸਿੱਖ ਇਹ ਜਾਨਣ ਵਾਸਤੇ ਬਈ ਦੇਖੀਏ! ਚੋਜੀ ਪ੍ਰੀਤਮ ਕਿਸ ਦੇ ਪ੍ਰੇਮ ਦੇ ਵਸੀਭੂਤ ਹੋਇਆ ਬੈਠਾ ਹੈ ਅੱਜ। ਇੱਕ ਰਸ ਬੈਠਾ ਹੈ ਪੱਥਰ ਦੀ ਮੂਰਤੀ ਵਾਂਝੂ; ਹਿੱਲਦਾ ਨਹੀਂ। ਪ੍ਰਤੀਤ ਹੁੰਦਾ ਹੈ, ਕਿਸੇ ਦੇ ਪ੍ਰੇਮ ਦੇ ਵਸੀਭੂਤ ਹੈ। ਕਿਸੇ ਪ੍ਰੇਮੀ ਨੇ ਪ੍ਰੇਮ ਦੇ ਬੰਧਨ ਪਾਏ ਹੋਏ ਹਨ; ਇਉਂ ਹੈ। ਐਸਾ, ਬੈਠੇ ਰਹੇ। ਖ਼ੈਰ ਪਹਿਰ ਦਿਨ ਚੜ੍ਹ ਗਿਆ। ਉਸੀ ਤਰ੍ਹਾਂ ਬੈਠੇ ਹਨ। ਅੰਗ ਤੱਕ ਨਹੀਂ ਹਿਲਾਂਉਦੇ, ਜਿਵੇਂ ਸਮਾਧਿਸ਼ਟ ਪੁਰਸ਼ ਬੈਠਾ ਹੁੰਦਾ ਹੈ। ਦੁਪਹਿਰ ਹੋ ਗਈ, ਉਸੀ ਤਰ੍ਹਾਂ ਬੈਠੇ ਹਨ। ਤੇ ਦੁਪਹਿਰ ਦੇ ਵੇਲੇ ਆ ਕੇ ਲਾਂਗਰੀ ਨੇ ਅਰਜ਼ ਕੀਤੀ ਲੰਗਰ ਦੇ ਵਾਸਤੇ, ਚੁੱਪ ਹਨ। ਜਦੋਂ ਤੀਸਰਾ ਪਹਿਰ ਹੋਇਆ, ਉੱਧਰੋਂ ਸਮਾਧੀ ਟੁੱਟੀ ਕਾਬੁਲ ਦੇ ਵਿੱਚ ਭਾਈ ਗੋਂਦੇ ਦੀ। ਉਸ ਮੌਕੇ ਉੱਠੇ। "ਚੱਲੋ

---

[1] (ਸਾਰੰਗ ਬਾਣੀ ਨਾਮਦੇਉ ਜੀ ਕੀ – ੧੨੫੪)

[2] (ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ – ੬੫੮)

ਭਾਈ!" ਕਹਿਣ ਲੱਗੇ "ਕੁਵੇਲਾ ਹੋ ਗਿਆ ਹੈ ਅੱਜ।" ਸਿੱਖਾਂ ਨੇ ਜਿਹੜੇ ਇਸ ਉਡੀਕ ਵਿੱਚ ਸਨ ਬਈ ਦੇਖੀਏ ਅੱਜ, ਚੋਜੀ ਪ੍ਰੀਤਮ ਦਾ ਕੀ ਚੋਜ ਹੈ; ਪੁੱਛਣ ਲੱਗੇ, "ਗਰੀਬ ਨਿਵਾਜ਼! ਅੱਜ ਹਜ਼ੂਰ ਨੇ ਇਹ ਕੀ ਕੌਤਕ ਕੀਤਾ?" ਕਹਿਣ ਲੱਗੇ, "ਭਾਈ! ਸਿੱਖ ਨੇ ਚਰਨ ਫੜੇ ਹੋਏ ਸਨ। ਜਿੰਨਾ ਚਿਰ ਚਰਨ ਨਾ ਛੱਡੇ, ਮੈਂ ਕਿਵੇਂ ਉੱਠ ਸਕਦਾ ਸੀ ਏਥੇ? ਕਾਬੁਲ ਦੇ ਵਿੱਚ ਭਾਈ ਗੋਂਦੇ ਨੇ ਧਿਆਨ ਦੇ ਵਿੱਚ ਚਰਨ ਫੜੇ ਹੋਏ ਸਨ। ਸੋ ਹੁਣ ਛੱਡੇ ਹਨ, ਹੁਣ ਮੈਂ ਉੱਠਿਆ ਹਾਂ। ਸਵੇਰ ਦਾ ਸਮਾਧੀ ਵਿੱਚ ਬੈਠਾ ਸੀ ਲੀਨ।"

ਇਉਂ ਸਾਧਸੰਗਤ! ਧਿਆਨ ਦੇ ਵਿੱਚ ਇਹ ਤਾਕਤ ਹੈ ਸੋ ਜਿਹੜੇ ਪ੍ਰੇਮੀ ਹਨ ਧਿਆਨ ਸ਼ਕਤੀ ਦਵਾਰਾ ਪਰਮੇਸ਼ਰ ਨੂੰ ਗੁਰੂ ਨੂੰ ਇਉਂ ਪ੍ਰੇਮ ਦੇ ਬੰਧਨਾਂ ਵਿੱਚ ਪਾ ਲੈਂਦੇ ਹਨ। ਤਦੇ ਤਾਂ ਦੱਸਿਆ ਹੈ:

*ਧਾਰਨਾ:-*

*ਖੜਾ ਹੈ ਦੁਆਰੇ ਹਰਿ ਜੂ, ਬੰਨ੍ਹਿਆਂ ਪ੍ਰੇਮ ਦਾ* ...੨

*ਅੰਤਰਾ:-*

*ਬੰਨ੍ਹਿਆਂ ਪ੍ਰੇਮ ਦਾ, ਬੰਨ੍ਹਿਆਂ ਪ੍ਰੇਮ ਦਾ* ...੨

ਸੋ ਇਉਂ, ਗੁਰੂ ਸੱਤਵੇਂ ਪਾਤਸ਼ਾਹ ਭਾਈ ਗੋਂਦੇ ਦੇ ਧਿਆਨ ਦੇ ਵਸੀਭੂਤ ਹੋਏ ਤੀਸਰੇ ਪਹਿਰ ਤੱਕ ਉਸੀ ਤਰ੍ਹਾਂ ਸਮਾਧਿਸਟ ਬੈਠੇ ਰਹੇ। ਧਿਆਨ ਸ਼ਕਤੀ: ਤਦੇ ਪਰਮੇਸ਼ਰ ਕਹਿੰਦਾ ਹੈ 'ਮੈਨੂੰ ਮੇਰੇ ਨਿੱਜ ਧਾਮ ਵਿੱਚੋਂ ਮੇਰੇ ਭਗਤ ਐਹ ਦੁਨੀਆਂ ਵਿੱਚ ਪ੍ਰੇਮ ਦੀਆਂ ਜ਼ੰਜ਼ੀਰਾ ਪਾ ਕੇ ਖਿੱਚ ਲੈਂਦੇ ਹਨ।' ਸੋ ਇਉਂ, ਸਾਧਸੰਗਤ! ਧਿਆਨ ਵਿੱਚ ਧਿਆਨ ਸ਼ਕਤੀ ਵਿੱਚ ਬੜੀ ਤਾਕਤ ਹੈ।

**ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥੪॥੧॥**[੧]

ਸੋ ਆਉ! ਇਉਂ ਧਿਆਨ: ਪੁੱਛਿਆ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਤੋਂ ਗੁਰੂ ਘਰ ਦੇ ਵਿੱਚ ਧਿਆਨ ਕਿਹੜਾ ਜਾਇਜ਼ ਹੈ ਆਪ ਜੀ ਨੇ ਫੁਰਮਾਇਆ ਸੀ।

**ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥**[੨]

ਗੁਰੂ ਪਰਮੇਸ਼ਰ ਰੂਪ ਹੈ। ਉਸ ਦਾ ਧਿਆਨ ਹੀ ਪਰਮੇਸ਼ਰ ਦਾ ਧਿਆਨ ਹੈ।

*ਧਾਰਨਾ:-*

*ਮਨ ਮਹਿ ਧਰੀਐ ਧਿਆਨ, ਗੁਰਾਂ ਦੀ ਮੂਰਤ ਦਾ* ...੨

ਇੱਥੇ ਤੱਕ ਦੱਸਿਆ ਹੈ।

**ਸਤਿਗੁਰ ਕੀ ਮੂਰਤਿ ਹਿਰਦੈ ਵਸਾਏ ॥ ਜੋ ਇਛੈ ਸੋਈ ਫਲੁ ਪਾਏ ॥**[੩]

ਇਉਂ ਫੁਰਮਾਨ ਕੀਤਾ ਹੈ, ਜੇ ਇਸ ਮੂਰਤ ਨੂੰ ਹਿਰਦੇ ਵਿੱਚ ਵਸਾ ਲਵੇ ਕੋਈ: ਕਾਫੀ ਦੇਰ ਦੇ ਅਭਿਆਸ ਨਾਲ ਇਹ ਅਵਸਥਾ ਪ੍ਰਾਪਤ ਹੁੰਦੀ ਹੈ। ਨਿੱਤ ਦੀ ਮਸ਼ਕ ਨਾਲ ਬਾਹਜ ਧਿਆਨ ਹੁੰਦਾ ਹੈ। ਉਸ ਤੋਂ ਬਾਅਦ ਅੰਤਰੀਵ ਧਿਆਨ ਹੁੰਦਾ ਹੈ। ਜਦੋਂ ਇਹ ਧਿਆਨ ਪਰਪੱਕ ਹੋ ਜਾਂਦਾ ਹੈ, ਜ਼ਿੰਦਗੀ ਦਾ ਹਿੱਸਾ ਬਣ ਜਾਂਦਾ ਹੈ। ਅੰਦਰ ਹਿਰਦੇ ਵਿੱਚ ਆ ਜੰਮਦਾ ਹੈ। ਹਰ ਵਕਤ ਬਣਿਆ ਰਹਿੰਦਾ ਹੈ। ਅੰਧੇਰੇ ਵਿੱਚ ਹੁੰਦਾ ਹੈ, ਫਿਰ ਅੰਦਰ ਇਹੀ ਧਿਆਨ ਰੌਸ਼ਨੀ ਵਿੱਚ ਹੋ ਜਾਂਦਾ ਹੈ। ਸੋ ਉਸ ਮੌਕੇ ਜਦੋਂ ਹਿਰਦੇ ਵਿੱਚ ਵੱਸ ਗਿਆ ਸਾਧਸੰਗਤ! ਇਉਂ ਦੱਸਿਆ ਹੈ।

---

[੧] (ਮਾਰੂ ਬਾਣੀ ਨਾਮਦੇਉ ਜੀ ਕੀ - ੧੧੦੫)

[੨] (ਗੋਂਡ ਮਹਲਾ ੫ - ੮੬੪)

[੩] (ਧਨਾਸਰੀ ਮਹਲਾ ੧ - ੬੬੧)

**ਸਤਿਗੁਰ ਕੀ ਮੂਰਤਿ ਹਿਰਦੈ ਵਸਾਏ ॥ ਜੋ ਇਛੈ ਸੋਈ ਫਲੁ ਪਾਏ ॥**

'ਜੋ ਇਛੈ' ਐਨੀ ਧਿਆਨ ਵਿੱਚ ਸ਼ਕਤੀ ਹੈ। ਕਿਉਂਕਿ ਮਨ ਇਕੱਠਾ ਹੋ ਜਾਂਦਾ ਹੈ। ਮਨ ਦੇ ਇਕੱਠਾ ਹੋਣ ਵਿੱਚ ਬੇਅੰਤ ਸ਼ਕਤੀਆਂ ਹਨ। ਤਾਂ ਤੇ ਧਿਆਨ ਸ਼ਕਤੀ, ਧਿਆਨ ਤੇ ਸਿਮਰਨ ਇਕੱਠਾ ਕੀਤਾ ਜਾਂਦਾ ਹੈ ਗੁਰੂ ਘਰ ਦੇ ਵਿੱਚ। ਸੋ ਸਿਮਰਨ: ਸਿਮਰਨ ਹੁੰਦਾ ਹੈ ਗੁਰ ਮੰਤਰ ਦਾ, ਗੁਰ ਸ਼ਬਦ ਦਾ, ਨਾਮ ਦਾ, ਗੁਰੂ ਉਪਦੇਸ਼ ਦਾ; ਇੱਕੋ ਹੀ ਚੀਜ਼ ਦੇ ਨਾਮ ਹਨ। ਸੋ ਇਹਦੀਆਂ ਜੁਗਤੀਆਂ ਉਕਤੀਆਂ ਬਹੁਤ ਹਨ, ਅਧਿਕਾਰ ਦੇ ਮੁਤਾਬਿਕ। ਬੈਖਰੀ ਬਾਣੀ ਦਵਾਰਾ 'ਕਈ ਦਫ਼ਾ ਅੱਗੇ ਵੀ ਅਰਜ਼ ਕੀਤਾ ਹੈ' ਮਧਮਾ ਬਾਣੀ ਦਵਾਰਾ ਪਸੰਤੀ ਬਾਣੀ ਦਵਾਰਾ ਪਰਾ ਬਾਣੀ ਦਵਾਰਾ ਸਵਾਸ ਸਵਾਸ ਸਿਮਰਨ ਹੁੰਦਾ ਹੈ। ਤੇ ਇਸ ਤੋਂ ਇਲਾਵਾ ਤ੍ਰਿਕੁਟੀ ਵਿੱਚ ਸਿਮਰਨ ਹੁੰਦਾ ਹੈ। ਦਸਵੇਂ ਦੁਆਰ ਵਿੱਚ ਸਿਮਰਨ ਹੁੰਦਾ ਹੈ। ਧਿਆਨ, ਸਿਮਰਨ ਇਕੱਠੇ ਕੀਤੇ ਜਾਂਦੇ ਹਨ। ਸਿਮਰਨ ਤੇ ਧਿਆਨ ਦੇ ਆਸਰੇ ਜਦੋਂ ਮਨ ਪੂਰਾ ਇਸਥਿਤ ਹੋ ਜਾਂਦਾ ਹੈ, ਇਹੋ ਜਿਹੀ ਅਵਸਥਾ ਦੇ ਵਿੱਚ ਬੜੀ ਪ੍ਰਬਲ ਸ਼ਕਤੀ ਹੋ ਜਾਇਆ ਕਰਦੀ ਹੈ।

ਆਉ! ਏਧਰ ਧਰੂਅ ਨੂੰ ਨਾਰਦ ਮੁਨੀ ਨੇ ਪ੍ਰਾਣਾਯਾਮ ਦਾ ਮਾਰਗ: ਪ੍ਰਾਣਾਯਾਮ ਹੁੰਦਾ ਹੈ ਪ੍ਰਾਣ ਉਤਾਂਹ ਨੂੰ ਲੈ ਜਾਣੇ, ਹੇਠਾਂ ਨੂੰ ਛੱਡਣੇ; ਆਹਿਸਤਾ ਆਹਿਸਤਾ ਕੁੰਭਕ ਕਰਨਾ। ਉੱਪਰ ਵੀ ਕੁੰਭਕ ਹੁੰਦਾ ਹੈ ਹੇਠਾਂ ਵੀ ਕੁੰਭਕ ਹੁੰਦਾ ਹੈ। ਖ਼ੈਰ ਇਸ ਤਰੀਕੇ ਸਿਰ ਕੁੰਭਕ ਨਾਮ ਰੋਕਣ ਦਾ ਹੈ। ਸੋ, ਆਹਿਸਤਾ ਆਹਿਸਤਾ ਥੋੜ੍ਹਾ-ਥੋੜ੍ਹਾ ਵਧਾਉਂਦੇ ਹਨ। ਗ਼ਰਮੀ ਖੁਸ਼ਕੀ ਇਸਦੇ ਵਿੱਚ ਬਹੁਤ ਵੱਧ ਜਾਂਦੀ ਹੈ। ਗ਼ਰਮੀ ਨਾਲ ਸਰੀਰ ਅੱਗ ਵਾਂਙੂੰ ਤਪ ਉੱਠਦਾ ਹੈ, ਜਿਸ ਕਰਕੇ ਇਸ ਸਮੇਂ ਦੇ ਵਿੱਚ ਗੁਰੂ ਬਾਬਾ ਜੀ ਨੇ ਇਸ ਨੂੰ ਪਸੰਦ ਨਹੀਂ ਕੀਤਾ।

ਗੁਰੂ ਨਾਨਕ ਜੀ ਜਿਸ ਵਕਤ ਰਾਜੇ ਸ਼ਿਵ ਨਾਵ ਪਾਸ ਪਹੁੰਚੇ, ਉੱਥੇ ਉਸਨੂੰ ਪ੍ਰੇਮਾ ਭਗਤੀ ਦਾ ਮਾਰਗ ਦੱਸਿਆ। ਉਸ ਨੇ ਪ੍ਰਾਣਾਯਾਮ ਦੀ ਬਾਬਤ ਵੀ ਜ਼ਿਕਰ ਕੀਤਾ, "ਗ਼ਰੀਬ ਨਿਵਾਜ਼! ਪਹਿਲੇ ਸਮਿਆਂ ਵਿੱਚ ਲੋਕ ਪ੍ਰਾਣਾਯਾਮ ਕਰਦੇ ਸਨ।" ਆਪ 'ਗੁਰੂ ਜੀ' ਕਹਿਣ ਲੱਗੇ, "ਅਸੀਂ ਪ੍ਰਾਣਾਯਾਮ ਨਹੀਂ ਕਰਾਉਣਾ। ਪ੍ਰਾਣਾਯਾਮ ਮਾਰਗ ਕਠਨ ਹੈ ਐਹ ਸਮੇਂ ਦੇ ਲੋਗਾਂ ਵਾਸਤੇ। ਦਿਮਾਗ਼ ਝਾਲ ਨਹੀਂ ਝੱਲਣ ਵਾਲੇ ਹਨ। ਹਾਂ! ਤੇਰਾ ਖ਼ਿਆਲ ਹੈ, ਤੈਨੂੰ ਪ੍ਰਾਣਾਯਾਮ ਦੇ ਅੰਗ ਲਿਖਾ ਦਿੰਦੇ ਹਾਂ।" ਉੱਥੇ 'ਪ੍ਰਾਣ ਸੰਗਲੀ' ਨਾਮ ਕਰਕੇ ਇੱਕ ਪੁਸਤਕ ਲਿਖਾਈ। ਸਾਰੇ ਅੰਗ ਪ੍ਰਾਣਾਯ਼ਾਮ ਦੇ ਲਿਖਾਏ ਉਸ ਪੁਸਤਕ ਦਾ ਨਾਮ ਪ੍ਰਾਣ ਸੰਗਲੀ ਰੱਖਿਆ। ਫਿਰ ਇਹ ਵੀ ਕਹਿ ਦਿੱਤਾ, "ਦੇਖੋ! ਇਸਦੇ ਮੁਤਾਬਕ ਚੱਲਣਾ ਨਹੀਂ। ਅਮਲ ਨਹੀਂ ਕਰਨਾ। ਨਾ ਕਿਸੇ ਨੂੰ ਦਿਖਾਉਣਾ ਹੈ। ਪੰਜਵੇਂ ਜਾਮੇ ਵਿੱਚ ਆਵਾਂਗੇ, ਸਾਡੇ ਸਿੱਖ ਆਉਣਗੇ। ਆਪਣੀ ਔਲਾਦ ਨੂੰ ਕਹਿ ਜਾਂਈਂ, ਇਹ ਦੇ ਦੇਵੇ।"

ਗੁਰੂ ਅਰਜਨ ਦੇਵ ਜੀ ਮਹਾਰਾਜ ਜਿਸ ਵਕਤ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੱਧੀ ਹੈ ਉਸ ਮੌਕੇ ਭਾਈ ਪਿਰਾਣੇ ਨੂੰ ਭੇਜਿਆ ਬਈ ਲੈ ਕੇ ਆਉ। ਸੋ ਉਨ੍ਹਾਂ ਨੇ ਲਿਆਂਦਾ। ਗੁਰੂ ਜੀ ਨੇ ਦੇਖ ਕੇ ਪ੍ਰਾਣ ਸੰਗਲੀ ਤੇ ਇਹਨੂੰ ਗੁਰੂ ਗ੍ਰੰਥ ਸਾਹਿਬ ਦੇ ਵਿੱਚ ਦਰਜ ਨਹੀਂ ਕੀਤਾ ਬਈ ਜੇਕਰ ਇਹ ਦਰਜ ਕੀਤਾ ਸਿੱਖ ਕਰਨ ਲੱਗ ਜਾਣਗੇ। ਰੋਗ ਖੜ੍ਹੇ ਕਰ ਲੈਣਗੇ। ਫਾਇਦੇ ਦੀ ਬਜਾਇ ਨੁਕਸਾਨ ਹੋਵੇਗਾ। ਕਿਉਂਕਿ ਗ਼ਰਮੀ ਖੁਸ਼ਕੀ ਬਹੁਤ ਜ਼ਿਆਦਾ ਵਧਾਉਂਦਾ ਹੈ। ਇਸ ਸਮੇਂ ਦੇ ਤਾਂ ਵੈਸੇ ਹੀ ਐਨੇ ਤਕੜੇ ਦਿਮਾਗ਼ ਨਹੀਂ। ਸਿਮਰਨ ਦੇ ਮਾਰਗ ਦੀ ਝਾਲ ਹੀ ਨਹੀਂ ਝੱਲਣ ਜੋਗੇ ਹਨ, ਹੋਰ ਤਾਂ ਕੀ ਕਹਿਣਾ ਹੈ! ਸੋ ਇਸ ਵਾਸਤੇ ਉਹਨੂੰ ਫਿਰ ਸਰੋਵਰ ਵਿੱਚ ਪ੍ਰਵਾਹ ਕਰਵਾ, ਡੁਬੋ ਦਿੱਤਾ ਸੀ।

ਸੋ ਇਸ ਤਰੀਕੇ ਸਿਰ ਆਉ! ਖ਼ੈਰ, ਧਰੂਅ ਨੂੰ ਨਾਰਦ ਮੁਨ ਜੀ ਨੇ ਪ੍ਰਾਣਾਯਾਮ ਦਾ ਮਾਰਗ ਔਰ ਚਤੁਰਭੁਜ ਦਾ ਧਿਆਨ; ਇਸ ਦੇ ਵਿੱਚ ਪ੍ਰਵਿਰਤ ਕਰਕੇ ਆਪ ਰਾਜੇ ਉਤਾਨਪਾਦ ਪਾਸ ਨਾਰਦ ਜੀ ਪਹੁੰਚਦੇ

ਹਨ। ਉਸਨੂੰ ਜਾ ਕੇ ਸਮਝਾਉਂਦੇ ਹਨ, "ਦੇਖੋ ਰਾਜਨ! ਕਿਤਨੀ ਵੱਡੀ ਗ਼ਲਤੀ ਕੀਤੀ, ਇੱਕ ਨਿਰ-ਅਪਰਾਧ ਬੱਚੇ ਦਾ ਨਿਰਾਦਰ ਤੈਂ ਕੀਤਾ। ਉਸ ਨੇ ਬੜਾ ਹਠ ਧਾਰਨ ਕੀਤਾ ਹੈ। ਅਗਰ ਆਪਣੇ ਮਿਸ਼ਨ ਵਿੱਚ ਕਾਮਯਾਬ ਹੋ ਗਿਆ, ਯਾਨਿ ਉਸਨੇ ਜੋ ਕੁਛ ਪ੍ਰਾਣਾਯਾਮ ਦੁਆਰਾ ਦੱਸਿਆ ਹੈ, ਸਫ਼ਲਤਾ ਪ੍ਰਾਪਤ ਕਰ ਲਈ; ਐਸਾ ਨਾ ਹੋਵੇ ਕਿਤੇ ਤੈਥੋਂ ਉਲਟ ਵਰ ਲੈ ਲਵੇ। ਬਿਹਤਰ ਹੈ ਉਸਨੂੰ ਉਹਦਾ ਹੱਕ ਦੇਹ।" ਇਹ ਬਚਨ ਸੁਣ ਕੇ ਰਾਜਾ ਬੜਾ ਭੈ ਭੀਤ ਹੋਇਆ। ਉਸ ਤੋਂ ਬਾਅਦ ਉਸਨੇ ਆਪਣੇ ਅਹਿਲਕਾਰ ਭੇਜੇ ਧਰੂਅ ਦੇ ਪਾਸ, ਬਈ "ਜਾਉ! ਉਸਨੂੰ ਕਹੋ ਅੱਧੇ ਰਾਜ ਦਾ ਹੱਕ ਹੈ, ਉਹਨੂੰ ਅੱਧਾ ਰਾਜ ਮੈਂ ਦਿੰਦਾ ਹਾਂ। ਵਾਪਸ ਆ ਜਾਵੇ।" ਜਦੋਂ ਅਹਿਲਕਾਰਾਂ ਨੇ ਜਾ ਕੇ ਕਿਹਾ ਬਈ "ਰਾਜਕੁਮਾਰ! ਅੱਧੇ ਰਾਜ ਦਾ ਹੱਕ ਹੈ ਤੇਰਾ। ਆ! ਆਪਣਾ ਅੱਧਾ ਹੱਕ ਰਾਜ ਲੈ ਲੈ।"

ਉਸ ਮੌਕੇ ਧਰੂਅ ਨੂੰ ਹੌਸਲਾ ਹੋ ਗਿਆ। ਕਹਿਣ ਲੱਗਾ, "ਦੇਖੋ! ਅਜੇ ਤਾਂ ਮੈਂ ਇੱਕ ਕਦਮ ਵੀ ਨਹੀਂ ਉਠਾਇਆ। ਯਾਨਿ ਅਜੇ ਸ਼ੁਰੂ ਕੀਤਾ ਹੈ ਵਾਹਿਗੁਰੂ ਦੀ ਭਗਤੀ ਕਰਨੀ। ਅਜੇ ਹੱਕ ਮਿਲ ਰਿਹਾ ਹੈ। ਪਹਿਲਾਂ ਹੱਕ ਨਹੀਂ ਸੀ ਮਿਲਦਾ। 'ਰਾਜਾ ਦੀ ਗੋਦ ਵਿੱਚ ਬੈਠਣ ਦਾ ਹੱਕਦਾਰ ਹੀ ਨਹੀਂ ਤੂੰ' ਐਂ ਕਿਹਾ ਜਾਂਦਾ ਸੀ। ਲੇਕਿਨ ਹੁਣ ਹੱਕ ਮਿਲਦਾ ਹੈ, ਅੱਧਾ ਰਾਜਾ ਮਿਲ ਰਿਹਾ ਹੈ।" ਉਹਨੂੰ ਹੌਸਲਾ ਹੋ ਗਿਆ। ਕਹਿਣ ਲੱਗਾ, "ਕਹਿ ਦਿਉ ਮੇਰੇ ਪਿਤਾ ਨੂੰ, ਮੈਨੂੰ ਰਾਜ ਭਾਗ ਦੀ ਲੋੜ ਨਹੀਂ ਹੈ। ਮੈਂ ਤਾਂ ਜੋ ਕੁਛ ਲੈਣਾ ਹੈ, ਰੱਬ ਤੇ ਲੈਣਾ ਹੈ।"

ਅਹਿਲਕਾਰ ਮੁੜ ਆਏ। ਆ ਕੇ ਜੋ ਕੁਛ ਧਰੂਅ ਦਾ ਦ੍ਰਿੜ ਵਿਸ਼ਵਾਸ ਸੀ, ਕਹਿ ਦਿੱਤਾ ਬਈ "ਉਹ ਨਹੀਂ ਚਾਹੁੰਦਾ ਤੁਹਾਥੋਂ ਕੁਛ।" ਫਿਰ ਰਾਜਾ ਨੇ ਅਹਿਲਕਾਰ ਭੇਜੇ ਬਈ "ਉਹਨੂੰ ਕਹਿ ਦਿਉ, ਸਾਰਾ ਰਾਜ ਦਿੰਦਾ ਹਾਂ; ਮੁੜ ਆਵੇ।" ਅੱਧੇ ਦੀ ਬਜਾਇ ਸਾਰਾ ਰਾਜ ਦੇ ਰਿਹਾ ਸੀ। ਸੋ ਅਖ਼ੀਰ, ਜਦੋਂ ਫਿਰ ਇਹ ਜਾ ਕੇ ਕਿਹਾ ਧਰੂਅ ਨੂੰ ਬਈ "ਧਰੂਅ! ਤੂੰ ਆ ਜਾ! ਤੇਰਾ ਪਿਤਾ ਤੈਨੂੰ ਸਾਰਾ ਹੀ ਰਾਜ ਦਿੰਦਾ ਹੈ। ਇਸ ਹਠ ਨੂੰ ਛੋਡ ਦੇਹ।" ਧਰੂਅ ਨੂੰ ਹੋਰ ਜ਼ਿਆਦਾ ਹੌਂਸਲਾ ਹੋ ਗਿਆ। ਕਹਿਣ ਲੱਗਾ, "ਦੇਖੋ ਸਾਰਾ ਰਾਜ ਮਿਲ ਰਿਹਾ ਹੈ।" ਉਸ ਮੌਕੇ ਧਰੂਅ ਦੀ ਇੱਛਾ ਜਿਹੜੀ ਇਸ ਰਾਜ ਦੀ ਸੀ, ਉਹ ਉਲਟ ਕੇ ਹੁਣ ਅਟੱਲ ਪਦਵੀ ਦੀ ਇੱਛਾ ਪੈਦਾ ਹੋ ਜਾਂਦੀ ਹੈ। ਐਹ ਰਾਜ ਤਾਂ ਮਿਲ ਹੀ ਰਿਹਾ ਹੈ। ਇਸਦੇ ਵਾਸਤੇ ਕੀ ਤਪ ਕਰਨਾ? ਅਟੱਲ ਪਦਵੀ ਦੀ ਇੱਛਾ ਰੱਖ ਕੇ ਫਿਰ ਉਸਨੇ ਤਪ ਕੀਤਾ ਤੇ ਉਨ੍ਹਾਂ ਨੂੰ ਇਉਂ ਜਵਾਬ ਦਿੱਤਾ:

*ਧਾਰਨਾ:-*

*ਮੈਂ ਜੋਗ ਕਮਾਲੂੰਗਾ, ਰਾਜ ਤੇਰਾ ਛੱਡਕੇ ...2*

ਰਾਜਾ ਨੂੰ ਜਵਾਬ ਦੇ ਦਿੱਤਾ ਬਈ "ਤੇਰੇ ਰਾਜ ਦੀ ਮੈਨੂੰ ਇੱਛਾ ਨਹੀਂ।" ਉਸਦੀ ਇਸ ਝੂਠੇ ਰਾਜ ਦੀ ਇੱਛਾ ਹੀ ਸਾਂਤ ਹੋ ਚੁੱਕੀ ਹੁਣ। ਹੁਣ ਉਸਨੇ ਅਟੱਲ ਪਦਵੀ ਦੀ ਇੱਛਾ ਰੱਖ ਕੇ ਭਜਨ ਕਰਨਾ ਤਪ ਕਰਨਾ ਆਰੰਭ ਕਰ ਦਿੱਤਾ। ਨਾਰਦ ਮੁਨ ਨੇ ਜੋ ਕੁਛ ਦੱਸਿਆ ਸੀ, ਸੋ ਉਸ ਤਰੀਕੇ ਸਿਰ ਆਹਿਸਤਾ ਆਹਿਸਤਾ ਆਪਣੇ ਮਨ ਨੂੰ ਪ੍ਰਾਣਾਯਾਮ ਦੁਆਰਾ ਔਰ ਧਿਆਨ ਦੁਆਰਾ ਅਸਥਿਰ ਕਰਦਾ ਹੈ। ਇਕਾਗਰ ਕਰਦਾ ਹੈ। ਮਨ ਦੀ ਇਕਾਗਰਤਾ, ਮਨ ਦੇ ਟਿਕਾਅ ਵਿੱਚ ਬੜੀਆਂ ਬੜੀਆਂ ਤਾਕਤਾਂ ਹਨ।

ਸਾਧਸੰਗਤ! ਇੱਕ ਛਿਨ ਮਾਤਰ ਮਨ ਸਿਮਰਨ ਧਿਆਨ ਵਿੱਚ ਇਕਾਗਰ ਹੋ ਜਾਏ, ਕਰੋੜ ਅਸਮੇਧ ਜੱਗ ਦਾ ਫ਼ਲ ਦੱਸਿਆ ਹੈ। ਬਾਰਾਂ ਸੈਕਿੰਡ 'ਬਾਰਾਂ ਗਿਣਦੇ ਗਿਣਦੇ' ਇਤਨੀ ਦੇਰ ਜਦੋਂ ਮਨ ਟਿਕਣ ਲੱਗ ਜਾਂਦਾ ਹੈ ਧਿਆਨ ਸਿਮਰਨ ਦੇ ਵਿੱਚ ਇੱਕ ਧਾਰਨਾ ਕਹਿਲਾਉਂਦੀ ਹੈ। ਬਾਰਾਂ ਧਾਰਨਾ ਦਾ ਇੱਕ ਧਿਆਨ ਕਹਿਲਾਉਂਦਾ ਹੈ। ਬਾਰਾਂ ਬਾਰਾਂ ਇੱਕ ਸੌ ਚੌਤਾਲੀ: ਤਕਰੀਬਨ ਢਾਈ ਮਿੰਟ ਬਿਰਤੀ ਟਿਕਣ ਲੱਗ

ਜਾਏ ਇਉਂ ਧਿਆਨ ਸਿਮਰਨ ਦੇ ਵਿੱਚ, ਇੱਕ ਧਿਆਨ ਕਹਿਲਾਉਂਦਾ ਹੈ। ਬਾਰਾਂ ਧਿਆਨਾਂ ਦੀ ਇੱਕ ਸਮਾਧ ਕਹਿਲਾਉਂਦੀ ਹੈ। ਯਾਨਿ ਤਕਰੀਬਨ ਅੱਧਾ ਘੰਟਾ ਜਦੋਂ ਬਿਰਤੀ ਇਉਂ ਇਕਾਗਰ ਹੋਣ ਲੱਗ ਜਾਏ, ਇੱਕ ਸਮਾਧ। ਇਉਂ ਸਮਾਧੀਆਂ ਲਾਉਂਦੇ ਲਾਉਂਦੇ ਲਾਉਂਦੇ ਦੋ ਚੀਜ਼ਾਂ ਇਹਨੂੰ ਪੈਦਾ ਹੋ ਜਾਂਦੀਆਂ ਹਨ। ਰਿੱਧੀ ਸਿੱਧੀ ਨਿੱਧੀ ਔਰ ਵਾਹਿਗੁਰੂ ਦੀ ਪ੍ਰਾਪਤੀ। ਰਿੱਧੀ ਸਿੱਧੀ ਨਿੱਧੀ ਮਾਇਆ ਹੈ।

ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥
ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥[1]

ਰਿੱਧੀ ਸਿੱਧੀ ਨੂੰ ਮਾਇਆ ਮੰਨਿਆ ਹੈ। ਸਤਿਪੁਰਸ਼ ਪਹਿਲਾਂ ਹਦਾਇਤ ਕਰ ਦਿੰਦੇ ਹਨ ਬਈ ਇਸ ਵਸਤੂ ਵੱਲ ਧਿਆਨ ਨਹੀਂ ਦੇਣਾ। ਇਹ ਰੁਕਾਵਟ ਹੈ। ਇਹ ਬਿਰਤੀ ਨੂੰ ਖਲਜਗਣ ਪੈਦਾ ਕਰਨ ਵਾਲੀ ਹੈ। ਅਗਰ ਇਨ੍ਹਾਂ ਵਿੱਚ ਉਲਝ ਗਿਆ ਜਗਿਆਸੂ, ਨਿੱਕਲ ਨਹੀਂ ਸਕੇਗਾ ਸਾਰੀ ਜ਼ਿੰਦਗੀ। ਸੋ, ਸਾਰਾ ਆਤਮ ਰਸ ਬਰਬਾਦ ਹੋ ਜਾਏਗਾ। ਤਾਂ ਤੇ ਇਸ ਪਾਸੇ ਦਾ ਧਿਆਨ ਨਹੀਂ ਦੇਣਾ। ਅਸਲੀ ਆਪਣਾ ਜਿਹੜਾ ਮਿਸ਼ਨ ਹੈ 'ਪ੍ਰਭੂ ਪ੍ਰਾਪਤੀ' ਉਹਦੇ ਵਿੱਚ ਇਸਥਤੀ ਕਰਕੇ ਉਹਦੇ ਵਿੱਚ ਲੀਨਤਾ ਹਾਸਿਲ ਕਰਨੀ; ਇਸ ਵੱਲ ਧਿਆਨ ਦੇਣਾ।

ਸੋ ਇਉਂ, ਸਾਧਸੰਗਤ! ਕੀ ਔਖੀ ਗੱਲ ਹੈ ਭਲਾ ਦੱਸੋ! ਬਾਰਾਂ ਸਕਿੰਟਾਂ ਤੋਂ ਸ਼ੁਰੂ ਕਰ ਦੇਵੇ 'ਬਾਰਾਂ ਸਕਿੰਟ ਬਾਰਾਂ ਗਿਣਦੇ ਗਿਣਦੇ' ਕੀ ਹੁੰਦਾ ਹੈ, ਕੁਛ ਵੀ ਨਹੀਂ। ਤੇ ਜੇ ਬਾਰਾਂ ਸੈਕਿੰਡ ਪਹਿਲੇ ਦਿਨ ਕਰੇ, ਦੂਜੇ ਦਿਨ ਐਨਾ ਹੋਰ, ਬਾਰਾਂ ਦਿਨ ਯਾਨਿ ਇੱਕ ਧਾਰਨਾ ਧਿਆਨ ਬਣ ਜਾਏ। ਇਸੀ ਤਰ੍ਹਾਂ ਹੌਲੀ-ਹੌਲੀ ਤੇ ਵਧਦਾ ਵਧਦਾ ਵਧ ਜਾਏ ਥੋੜ੍ਹਾ-ਥੋੜ੍ਹਾ। ਇੱਕ ਲਖਤ ਕੋਈ ਕੰਮ ਵਧਿਆ ਮੁਸ਼ਕਲ ਹੁੰਦਾ ਹੈ। ਸਿਆਣੇ ਪੁਰਸ਼ ਥੋੜ੍ਹਾ-ਥੋੜ੍ਹਾ ਥੋੜ੍ਹਾ-ਥੋੜ੍ਹਾ ਵਧਾਉਂਦੇ ਹਨ। ਉਹਦੇ 'ਚ ਖੇਦ ਨਹੀਂ ਹੁੰਦਾ, ਕਸ਼ਟ ਨਹੀਂ ਹੁੰਦਾ, ਤਕਲੀਫ਼ ਨਹੀਂ ਹੁੰਦੀ। ਇਉਂ ਵਧਾਉਂਦੇ ਵਧਾਉਂਦੇ ਕਿੰਨੀ ਤਾਕਤ ਪੈਦਾ ਹੋ ਜਾਂਦੀ ਹੈ! ਮਨ ਦੀ ਇਕਾਗਰਤਾ ਵਿੱਚ ਕਿੰਨੀਆਂ ਸ਼ਕਤੀਆਂ ਹਨ, ਕਿੰਨੀਆਂ ਤਾਕਤਾਂ ਹਨ! ਸੁੱਖ ਹੈ, ਸਾਂਤੀ ਹੈ, ਠੰਢ, ਇਹ ਵੀ ਹੈ; ਔਰ ਹੋਰ ਤਾਕਤਾਂ ਬੇਅੰਤ ਹਨ। ਜਿੰਨੀਆਂ ਤਾਕਤਾਂ ਤੁਸੀਂ ਪਿਛਲੇ ਸਮੇਂ ਦੇਖਦੇ ਹੋ 'ਜੁੱਗ ਬਦਲ ਦਿੱਤੇ' 'ਸਮੁੰਦਰ ਜਿਨ੍ਹਾਂ ਢਾਈ ਢਾਈ ਚੂਲੀਆਂ ਕੀਤੀਆਂ ਹਨ' 'ਚਾਰ ਚਾਰ ਯੋਜਨ ਲੰਮੀਆਂ ਬਾਹਾਂ ਕਰਕੇ ਬਾਬੇ ਸ੍ਰੀ ਚੰਦ ਨੇ ਤੇ ਧਰਮਦਾਸ ਵਰਗੇ ਨੂੰ ਖਿੱਚ ਲਿਆ ਹੈ' ਹੋਰ ਅਨੇਕਾਂ ਕੌਤਕਾਂ 'ਬਾਬੇ ਲੱਛਮੀ ਦਾਸ ਨੇ ਘੋੜੇ ਤੇ ਚੜ੍ਹ ਕੇ ਸਿੱਧੀ ਉਡਾਰੀ ਸੱਚਖੰਡ ਨੂੰ ਮਾਰੀ ਹੈ' ਹੋਰ ਬਹੁਤ ਸਾਰੇ ਕੌਤਕ ਅਨੇਕਾਂ ਇਹੋ ਜਿਹੇ, ਇਹ ਸਾਰੇ ਮਨ ਦੀ ਇਕਾਗਰਤਾ ਵਿੱਚ ਹਨ। ਮਨ ਦੇ ਟਿਕਾਅ ਵਿੱਚ ਹਨ। ਹੋਰ ਕੀ ਕਹਿਣਾ ਹੈ ਇਉਂ ਦੱਸਿਆ ਹੈ:

*'ਜਬ ਤੇਰੇ ਦਿਲ ਦਰਪਣ ਕੀ ਸਫਾਈ ਹੋ ਜਾਏਗੀ।*
*ਬਾਦਸ਼ਾਹੀ ਤੋਂ ਬਲਾ ਕਿਆ ਹੈ ਖੁਦ ਖੁਦਾਈ ਹੋ ਜਾਏਗੀ।'*

ਪ੍ਰਮੇਸ਼ਰ ਵਿੱਚ ਅਭੇਦ ਹੋ ਜਾਏਗਾ। ਮਨ ਦੀ ਸ਼ੁੱਧੀ ਦੇ ਵਿੱਚ ਹੀ ਸਾਰੀਆਂ ਤਾਕਤਾਂ ਦੱਸੀਆ ਹਨ।

ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥
ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥੫੫॥[2]

---

[1] (ਗਉੜੀ ਸੁਖਮਨੀ ਮਹਲਾ ੫ – ੨੬੨)
[2] (ਸਲੋਕ ਕਬੀਰ ਜੀ – ੧੩੬੭)

ਇਉਂ ਇਸ ਤਰੀਕੇ ਸਿਰ ਜਿਹੜੇ ਸ਼ੌਕ ਵਾਲੇ ਜਗਿਆਸੂ ਹਨ, ਲਗਨ ਵਾਲੇ ਪ੍ਰੇਮੀ ਹਨ; ਆਹਿਸਤਾ ਆਹਿਸਤਾ ਆਪਣੀ ਬਿਰਤੀ ਨੂੰ ਥੋੜ੍ਹੇ ਥੋੜ੍ਹੇ ਤੇ ਇਉਂ ਵਧਾਉਂਦੇ ਵਧਾਉਂਦੇ ਵਧਾਉਂਦੇ ਬੜੀ ਦੂਰ ਤੱਕ ਲੈ ਜਾਂਦੇ ਹਨ। ਸ਼ੌਕ ਦੀ ਲੋੜ ਹੈ, ਵੈਰਾਗ ਦੀ ਲੋੜ ਹੈ।

ਇਉਂ ਧਰੂਅ ਨੇ ਆਹਿਸਤਾ ਆਹਿਸਤਾ ਆਪਣਾ ਅਭਿਆਸ ਵਧਾਉਣਾ ਸ਼ੁਰੂ ਕਰ ਦਿੱਤਾ। ਵਧਦੇ ਵਧਦੇ ਵਧਦੇ ਉਸ ਦੀ ਬਿਰਤੀ ਅਚੱਲ ਹੋ ਜਾਂਦੀ ਹੈ। ਪਹਿਲੇ ਰੇਚਕ ਪੂਰਕ ਕੀਤਿਆਂ ਪ੍ਰਾਣ ਕਾਬੂ ਕੀਤਿਆਂ ਮਨ ਕਾਬੂ 'ਚ ਆਉਂਦਾ ਹੈ ਫਿਰ ਕੁੰਭਕ ਕੀਤਿਆਂ ਮਨ ਰੁਕਦਾ ਹੈ। ਕਿਉਂ? ਪ੍ਰਾਣ ਤੇ ਮਨ ਇੱਕ ਚੀਜ਼ ਮੰਨੇ ਹਨ ਜੋਗੀਸਰਾਂ ਨੇ। ਜੇ ਏਧਰ ਮਨ ਰੁਕ ਜਾਏ, ਤਾਂ ਪ੍ਰਾਣਾ ਦੀ ਗਤੀ ਖੁਦ ਧੀਮੀ ਹੋ ਜਾਇਆ ਕਰਦੀ ਹੈ। ਸੁਰਤ ਸ਼ਬਦ ਮਾਰਗ ਯਾਨਿ ਮਨ ਨੂੰ ਰੋਕ ਖੁਦ-ਬ-ਖੁਦ ਪ੍ਰਾਣਾਂ ਦੀ ਗਤੀ ਧੀਮੀ ਹੋਣੀ ਹੋਈ। ਤੇ ਪ੍ਰਾਣਾਯਾਮੀਆਂ ਨੇ ਪ੍ਰਾਣ ਰੋਕ ਕੇ, ਇਉਂ ਮਨ ਨੂੰ ਰੋਕਣ ਦਾ ਉਪਰਾਲਾ ਕੀਤਾ ਹੈ। ਉਹ ਮਾਰਗ ਕਠਿਨ ਹੈ, ਇਹ ਮਾਰਗ ਸੌਖਾ ਹੈ।

ਤਾਂ ਤੇ ਆਉ! ਇਸ ਤਰੀਕੇ ਸਿਰ ਧਰੂਅ ਨੇ ਨਿੱਤ ਦਾ ਅਭਿਆਸ ਸ਼ੁਰੂ ਕਰ ਦਿੱਤਾ। ਕੁਛ ਦੇਰ ਦੇ ਵਿੱਚ ਹੌਲੀ-ਹੌਲੀ ਹੌਲੀ ਜਦੋਂ ਇਉਂ ਅਭਿਆਸ ਪ੍ਰਪੱਕ ਹੋ ਗਿਆ, ਤੇ ਉਸ ਮੌਕੇ ਦੇਵਤਿਆਂ ਨੂੰ ਫ਼ਿਕਰ ਪੈਂਦਾ ਹੈ, ਇੰਦਰ ਵਰਗਿਆਂ ਨੂੰ ਬਈ ਐਸਾ ਨਾ ਹੋਵੇ ਮੇਰੀ ਇਹ ਇੰਦਰ ਪਦਵੀ ਦੇ ਵਾਸਤੇ ਨਾ ਕਿਤੇ ਸਵਾਲ ਉਠਾ ਲਵੇ। ਉਹ ਡਰਾਉਣ ਦੀ ਕੋਸ਼ਿਸ਼ ਕਰਦੇ ਹਨ। ਜੀਹਦੀ ਬਿਰਤੀ ਅਚੱਲ ਹੈ ਉੱਥੇ ਡੋਲ ਡੁਲਾਵੇ ਕੁਛ ਮਾਇਨੇ ਨਹੀਂ ਰੱਖਦੇ ਹੁੰਦੇ।

ਸੋ, ਇਉਂ ਕਰਕੇ ਇਸੀ ਤਰ੍ਹਾਂ ਅਖ਼ੀਰ ਭਗਵਾਨ ਨੇ ਆ ਕੇ ਜਦੋਂ ਇਸਦੀ ਬਿਰਤੀ ਪੂਰੀ ਅਚੱਲ ਹੋ ਗਈ, ਆ ਕੇ ਧਰੂਅ ਨੂੰ ਦਰਸ਼ਨ ਦਿੱਤੇ। ਬਾਹਰੋਂ ਆ ਕੇ ਆਵਾਜ਼ ਦਿੱਤੀ, "ਧਰੂਅ! ਮੈਂ ਆ ਗਿਆ ਹਾਂ।" ਪਰ ਧਰੂਅ ਦੀ ਬਿਰਤੀ ਅਚੱਲ ਹੈ। ਉਸ ਅਵਸਥਾ ਦੇ ਵਿੱਚ ਬਾਹਰਲੀਆਂ ਆਵਾਜ਼ਾਂ ਕੈਸੇ ਸੁਣਾਈ ਦੇ ਸਕਣ? ਅਖ਼ੀਰ ਭਗਵਾਨ ਨੇ ਅੰਦਰੋਂ ਆਪਣੀ ਸ਼ਕਤੀ ਨਾਲ ਉਸ ਦੀ ਸੁਰਤ ਨੂੰ ਟੁੰਬਿਆ। ਧਰੂਅ ਨੇ ਨੇਤ੍ਰ ਖੋਲ੍ਹੇ। ਅੱਗੇ ਭਗਵਾਨ ਨੂੰ ਖੜ੍ਹਾ ਦੇਖਿਆ। ਚਰਨਾਂ ਤੇ ਨਮਸ਼ਕਾਰ ਕੀਤੀ। ਭਗਵਾਨ ਕਹਿਣ ਲੱਗਾ, "ਧਰੂਅ! ਮੈਂ ਬੜਾ ਖ਼ੁਸ਼ ਹਾਂ ਤੇਰੇ ਤੇ। ਤੈਂ ਬੜੀ ਭਗਤੀ ਕੀਤੀ ਹੈ। ਤੈਂ ਬੜੀ ਤਪੱਸਿਆ ਕੀਤੀ ਹੈ। ਮੇਰਾ ਧਿਆਨ ਧਰਿਆ ਹੈ, ਮੈਂ ਪ੍ਰਸੰਨ ਹਾਂ ਤੇਰੇ 'ਤੇ। ਤੈਂ ਅਟੱਲ ਪਦਵੀ ਦੀ ਇੱਛਾ ਰੱਖਕੇ ਤੂੰ ਇਹ ਕੁਛ ਕੀਤਾ ਹੈ। ਤੈਨੂੰ ਬੜੀ ਦੇਰ ਤੱਕ ਅਟੱਲ ਪਦਵੀ ਦੇ ਵਿੱਚ ਇਸਥਿਤ ਰਹਿਣਾ ਪਏਗਾ। ਪਰ ਉਸ ਤੇ ਪਹਿਲੇ, ਤੇਰੇ ਪਿਤਾ ਦੀ ਥੋੜ੍ਹੀ ਉਮਰ ਰਹਿੰਦੀ ਹੈ। ਤੇਰੇ ਭਰਾ ਦੀ ਵੀ ਥੋੜ੍ਹੀ ਉਮਰ ਰਹਿੰਦੀ ਹੈ। ਤੂੰ ਹੁਣ ਆਪਣੇ ਘਰ ਨੂੰ ਜਾਵੀਂ ਤੇ ਉਨ੍ਹਾਂ ਨੂੰ ਮਿਲ ਕੇ 'ਉਹ ਚੜ੍ਹਾਈ ਕਰ ਜਾਣਗੇ' ਤੂੰ ਬੜੀ ਦੇਰ ਤੱਕ ਰਾਜ ਕਰੇਂਗਾ। ਪਬਲਿਕ ਨੂੰ ਵੀ ਰਾਜ ਕਰਾਵੇਂਗਾ। ਉਸ ਤੋਂ ਬਾਅਦ ਅਟੱਲ ਪਦਵੀ 'ਚ ਇਸਥਿਤ ਰਹੇਂਗਾ।"

ਜਦੋਂ ਇਹ ਗੱਲ ਕਹੀ ਗਈ: ਸਾਧਸੰਗਤ! ਜਦੋਂ ਬਿਰਤੀ ਇਸਥਿਤ ਹੁੰਦੀ ਹੈ, ਉਸ ਅਨੰਦ ਦੇ ਵਿੱਚ ਮਨ ਮਗਨ ਹੁੰਦਾ ਹੈ, ਉਸਨੂੰ ਛੱਡਣਾ ਨਹੀਂ ਚਾਹੁੰਦਾ ਹੈ। ਉਸ ਮੌਕੇ ਧਰੂਅ ਨੂੰ ਬੜਾ ਦੁੱਖ ਹੋਇਆ, ਬੜਾ ਖੇਦ ਹੋਇਆ। ਕਹਿਣ ਲੱਗਾ, "ਮਹਾਰਾਜ! ਅਗਰ ਪ੍ਰਸੰਨ ਹੋ ਮੇਰੇ ਤੇ, ਅਗਰ ਆਪ ਮੇਰੇ ਤੇ ਮਿਹਰਬਾਨ ਹੋ, ਦਿਆਲ ਹੋ, ਤਾਂ ਮੈਨੂੰ ਇਸੀ ਰੰਗ ਵਿੱਚ ਮਸਤ ਰਹਿਣ ਦਿਉ। ਮੈਨੂੰ ਹੁਣ ਅਟੱਲ ਪਦਵੀ ਦੀ ਇੱਛਾ ਨਹੀਂ, ਰਾਜ ਦੀ ਇੱਛਾ ਨਹੀਂ।"

ਸਾਧਸੰਗਤ! ਜਦੋਂ ਪ੍ਰਭੂ ਦੇ ਵਿੱਚ ਬਿਰਤੀ ਲੀਨ ਹੋ ਗਈ, ਸਾਰੀਆਂ ਇੱਛਾ ਸਾਂਤ ਹੋ ਜਾਇਆ ਕਰਦੀਆਂ ਹਨ। ਇੱਛਾ ਓਨੀ ਦੇਰ ਤੱਕ ਹੈ, ਜਿੰਨੀ ਦੇਰ ਤੱਕ ਅਹਿਲਦਗੀ ਹੈ। ਆਨੰਦ ਦੇ ਸਾਗਰ ਵਿੱਚ

ਜਦੋਂ ਬਿਰਤੀ ਲੀਨ ਹੋ ਗਈ, ਉਦੋਂ ਇੱਛਾ ਕੈਸੇ ਰਹਿ ਜਾਏ ਫਿਰ? ਉਸ ਮੌਕੇ ਧਰੂਅ ਕਹਿੰਦਾ, "ਮੈਨੂੰ ਇਸੀ ਰੰਗ ਵਿੱਚ ਰਹਿਣ ਦਿਉ।" ਤੇ ਇਉਂ ਕਰਕੇ ਧਰੂਅ ਦੀ ਇਹ ਮੰਗ ਸੀ, ਉਸ ਮੌਕੇ ਇਹ ਕਿਹਾ:

*ਧਾਰਨਾ:-*

*ਜੀ ਮੈਂ ਰਾਜ ਮੁਕਤ ਨਹੀਂ ਮੰਗਦਾ, ਪ੍ਰੀਤੀ ਤੇਰੇ ਚਰਨਾਂ ਦੀ ...੨*

*ਅੰਤਰਾ:-*

*ਤੇਰੇ ਚਰਨਾਂ ਦੀ ਪ੍ਰੀਤੀ ਤੇਰੇ ਚਰਨਾਂ ਦੀ ...੨*

ਹਾਂ ਜਦੋਂ ਭਗਵਾਨ ਨੇ ਕਿਹਾ, "ਧਰੂਅ! ਤੂੰ ਐਥੇ ਰਾਜ ਕਰੇਂਗਾ। ਫਿਰ ਅਟੱਲ ਪਦਵੀ ਵਿੱਚ ਇਸਥਿਤ ਰਹੇਂਗਾ।" ਉਸ ਮੌਕੇ ਧਰੂਅ ਨੇ ਕਿਹਾ:

ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ ॥
ਅਤਿ ਸੁੰਦਰ ਮਨਮੋਹਨ ਪਿਆਰੇ ਸਭਹੂ ਮਧਿ ਨਿਰਾਰੇ ॥੧॥ ਰਹਾਉ ॥
ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥[੧]

ਰਾਜ ਦੀ ਵੀ ਇੱਛਾ ਨਹੀਂ, ਅਟੱਲ ਪਦਵੀ ਦੀ ਵੀ ਇੱਛਾ ਨਹੀਂ, ਔਰ ਮੁਕਤ ਦੀ ਵੀ ਇੱਛਾ ਨਹੀਂ; ਹੋਰ ਕੀ ਕਹਿਣਾ ਹੈ! "ਜੇ ਆਪ ਮਿਹਰਵਾਨ ਹੋ ਇਸੀ ਰੰਗ ਵਿੱਚ ਜਿਸ ਰੰਗ ਵਿੱਚ ਮੈਂ ਹੁਣ ਮਸਤ ਹਾਂ।" ਸਾਧਸੰਗਤ! ਉਹ ਸੁੱਖ, ਉਹ ਸੁੱਖ ਨੂੰ ਕੌਣ ਵਰਨਣ ਕਰੇ? ਜਿਹੜਾ ਪ੍ਰਭੂ ਦੇ ਵਿੱਚ ਲੀਨ ਹੋਣ ਦਾ ਆਨੰਦ ਹੈ, ਉਸਨੂੰ ਆਨੰਦ ਦਾ ਸਾਗਰ ਕਿਹਾ ਜਾਂਦਾ ਹੈ, ਆਨੰਦ ਦਾ ਸਮੁੰਦਰ ਕਿਹਾ ਜਾਂਦਾ ਹੈ। ਐਹ ਦੁਨੀਆਂ ਦੇ ਸੁੱਖ ਤਾਂ ਕੁਛ ਮਾਇਨੇ ਨਹੀਂ ਰੱਖਦੇ। ਇਸ ਕਰਕੇ ਰਾਜ ਭਾਗ ਉਸ ਦੇ ਮੁਕਾਬਲੇ ਵਿੱਚ ਕੀ ਹਸਤੀ ਰੱਖਦਾ ਹੈ? ਸਵਰੰਗ ਦੇ ਰਾਜ ਇੰਦਰ ਦੇ ਪਦਵੀ ਦੇ ਜਿਹੜੇ ਸੁੱਖ ਹਨ ਉਹ ਵੀ ਉਸ ਦੇ ਮੁਕਾਬਲੇ ਦੇ ਵਿੱਚ ਗੰਦ ਗਲੀਜ਼ਦ ਦੀ ਨਿਆਈਂ ਹਨ। ਤੇ ਉਨ੍ਹਾਂ ਨੂੰ ਕੌਣ ਚਾਹੁੰਦਾ ਹੈ, 'ਉਸ ਵਿੱਚ ਜਿਹੜਾ ਮਸਤ ਹੋ ਜਾਏ' ਜਿਸਦੀ ਬਿਰਤੀ ਤਾਂ। ਇਉਂ ਕਰਕੇ ਧਰੂਅ ਕਹਿੰਦਾ ਹੈ, "ਮਿਹਰਵਾਨ ਹੋ, ਤਾਂ ਮੈਨੂੰ ਇਸੀ ਰੰਗ ਵਿੱਚ ਰਹਿਣ ਦਿਉ। ਮੈਨੂੰ ਅਟੱਲ ਪਦਵੀ ਦੀ ਵੀ ਇੱਛਾ ਨਹੀਂ, ਐਹ ਰਾਜ ਤਾਂ ਮੇਰੇ ਕਿਸ ਕੰਮ ਹੈ। ਤੇ ਬਾਕੀ ਮੁਕਤ ਦੀ ਵੀ ਇੱਛਾ ਮੇਰੇ ਚਿੱਤ ਵਿੱਚ ਨਹੀਂ ਹੈ।"

ਖ਼ੈਰ ਭਗਵਾਨ ਨੇ ਕਿਹਾ, "ਧਰੂਅ! ਤੈਂ ਕਿਉਂਕਿ ਅਟੱਲ ਪਦਵੀ ਦੀ ਇੱਛਾ ਰੱਖ ਕੇ ਤਪੱਸਿਆ ਕੀਤੀ ਹੈ, ਭਜਨ ਕੀਤਾ ਹੈ, ਖ਼ੈਰ ਮੇਰੇ ਚਰਨਾਂ ਦੀ ਪ੍ਰੀਤੀ ਤੈਨੂੰ ਬਣੀ ਰਹੇਗੀ। ਇੱਥੇ ਰਾਜ ਕਰੇਗਾ, ਫਿਰ ਵੀ ਚਰਨਾਂ ਦੀ ਪ੍ਰੀਤੀ ਬਣੀ ਰਹੇਗੀ। ਅਟੱਲ ਪਦਵੀ ਵਿੱਚ ਇਸਥਿਤ ਰਹੇਂਗਾ, ਫਿਰ ਵੀ ਚਰਨਾਂ ਦੀ ਪ੍ਰੀਤ ਬਣੀ ਰਹੇਗੀ। ਫਿਰ ਉਸ ਤੋ ਬਾਅਦ ਸਦਾ ਵਾਸਤੇ ਮੇਰੇ ਵਿੱਚ ਲੈਅ ਹੋ ਜਾਏਂਗਾ।"

ਸਾਧਸੰਗਤ! ਇਉਂ ਗੁਰੂ ਤੇਗ ਬਹਾਦਰ ਮਹਾਰਾਜ ਕਹਿੰਦੇ ਹਨ, "ਦੇਖੋ! ਯਾ ਤਾਂ ਧਰੂਅ ਨੂੰ ਚਪੇੜਾਂ ਪੈਂਦੀਆਂ ਸਨ। ਯਾ ਉਸਨੂੰ ਇਹ ਕਿਹਾ ਜਾ ਰਿਹਾ ਸੀ ਤੂੰ ਰਾਜਾ ਦੀ ਗੋਦ ਵਿੱਚ ਬੈਠਣ ਦਾ ਹੱਕ ਹੀ ਨਹੀਂ ਰੱਖਦਾ। ਯਾ ਐਧਰ ਸਭ ਕੁਛ ਹੀ ਮਿਲ ਗਿਆ। ਰਾਜ ਭਾਗ ਵੀ ਮਿਲੇ, ਅਟੱਲ ਪਦਵੀਆਂ ਵੀ ਮਿਲ ਗਈਆਂ, ਔਰ ਅਖ਼ੀਰ ਪ੍ਰਭੂ ਚਰਨਾਂ ਦੇ ਵਿੱਚ ਲੀਨਤਾ ਵੀ ਮਿਲ ਗਈ ਹੈ।"

ਸੋ ਸਾਧਸੰਗਤ! ਇਹ ਸਾਰਾ ਵਾਹਿਗੁਰੂ ਦੇ ਸ਼ਰਨ ਗਿਰ ਕੇ, ਉਸ ਦੀ ਭਗਤੀ ਕਰਨ ਦਾ ਫ਼ਲ ਹੈ। ਤਾਂ ਤੇ ਗੁਰੂ ਜੀ ਕਹਿੰਦੇ ਹਨ:

---

[੧] (ਦੇਵਗੰਧਾਰੀ ਮਹਲਾ ੫ – ੫੩੪)

**ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥**
**ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥੧॥**[੧]

ਜਿਸਦੀ ਸ਼ਰਨ ਗਿਰ ਕੇ ਧਰੂਅ ਨੂੰ ਅਟੱਲ ਪਦਵੀ ਮਿਲੀ, ਨਿਰਭੈ ਪਦਵੀ ਮਿਲੀ; ਸੋ ਇਹੋ ਜਿਹਾ ਦੁੱਖਾਂ ਦਾ ਹਰਨ ਵਾਲਾ, ਦੁੱਖਾ ਦੇ ਨਾਸ਼ ਕਰਨ ਵਾਲਾ ਵਾਹਿਗੁਰੂ; ਤੈਂ ਕਿਉਂ ਉਸਨੂੰ ਵਿਸਾਰਿਆ ਹੈ? ਤੂੰ ਵੀ ਉਸ ਦੀ ਸ਼ਰਨ ਗਿਰ। ਉਸਦੇ ਵਾਹਿਗੁਰੂ ਦੀ ਸ਼ਰਨ ਗਿਰਿਆਂ ਸਭ ਕੁਛ ਹੀ ਮਿਲਦਾ ਹੈ, ਸ਼ਰਨ ਗਿਰ ਤੂੰ। ਇਉਂ ਗੁਰੂ ਜੀ ਫਰਮਾਉਂਦੇ ਹਨ। ਹੁਣ ਗੁਰ ਉਸਤੋਤ੍ਰ ਪੜੋ:

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਨਾਨਕ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅੰਗਦ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਮਰਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਰਾਮਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਰਜਨ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਹਰਿਗੋਬਿੰਦ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਰਾਇ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਕ੍ਰਿਸ਼ਨ ਜੀ ਧੰਨ ਹੈ।
ਧੰਨ ਹੈ. ਧੰਨ ਹੈ, ਧੰਨ ਹੈ; ਗੁਰੂ ਤੇਗ ਬਹਾਦਰ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗੋਬਿੰਦ ਸਿੰਘ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗ੍ਰੰਥ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਤੇਰਾ ਪੰਥ ਖਾਲਸਾ ਧੰਨ ਹੈ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਪਿਆਰਾ ਲੱਗੇਗਾ ਬੋਲ ਪਿਆਰਿਆ।
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਕਿਛ ਨਾ ਲੱਗੇਗਾ ਮੋਲ ਪਿਆਰਿਆ।
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨

---
[੧] (ਸੋਰਠਿ ਮਹਲਾ ੯ - ੬੩੨)

# Nirban Kirtan Updesh - Hapur Series No. 16
# ਨਿਰਬਾਣ ਕੀਰਤਨ ਉਪਦੇਸ਼ – ਹਾਪੁੜ ਸੀਰੀਜ਼ ਨੰ: ੧੬

## (ਉਪਦੇਸ਼ ਗੁਰੂ ਅੰਗਦ ਦੇਵ ਜੀ)

ਸੰਤ ਜੀ ਮਹਾਰਾਜ ਨੇ ਹਾਰਮੋਨੀਅਮ ਅਤੇ ਸਾਜ਼ਾਂ ਨੂੰ ਮਿਲਾ ਕੇ ਪੰਜ ਮਿੰਟ ਐਸੀ ਤੂੰ ਹੀ ਤੂੰ ਹੀ ਦੀ ਅਗੰਮੀ ਧੁਨੀ ਉਠਾਈ ਜਿਸ ਨੂੰ ਸੁਣਨ ਵਾਲੇ ਹਜ਼ਾਰਾਂ ਪ੍ਰੇਮੀ ਦੇਸ਼, ਕਾਲ, ਵਸਤੂ ਭੁੱਲ ਕੇ ਵਿਸਮਾਦ ਅਵਸਥਾ ਵਿੱਚ ਪਹੁੰਚ ਗਏ। ਉਪਰੰਤ ਆਪ ਜੀ ਨੇ ਆਪਣੇ ਪਵਿੱਤ੍ਰ ਮੁੱਖ 'ਚੋਂ ਨਿਰਬਾਣ ਕੀਰਤਨ ਉਪਦੇਸ਼ ਦੀ ਵਰਖਾ ਐਸੇ ਆਰੰਭ ਕੀਤੀ:

*ਧਾਰਨਾ:–*

*ਪ੍ਰਭ ਸਭ ਕਿਛ ਤੇਰਾ ਜੀ, ਮੈਂ ਮੈਂ ਕਿਛ ਨਾਹੀ* ...੨

*ਅੰਤਰਾ:–*

*ਮੈਂ ਕਿਛ ਨਾਹੀ, ਮੈਂ ਕਿਛ ਨਾਹੀਂ* ...੨

ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥
ਈਘੈ ਨਿਰਗੁਨ ਊਘੈ ਸਰਗੁਨ
ਕੇਲ ਕਰਤ ਬਿਚਿ ਸੁਆਮੀ ਮੇਰਾ ॥੧॥ ਰਹਾਉ ॥
ਨਗਰ ਮਹਿ ਆਪਿ ਬਾਹਰਿ ਫੁਨਿ ਆਪਨ ਪ੍ਰਭ ਮੇਰੇ ਕੋ ਸਗਲ ਬਸੇਰਾ ॥
ਆਪੇ ਹੀ ਰਾਜਨੁ ਆਪੇ ਹੀ ਰਾਇਆ ਕਹ ਕਹ ਠਾਕੁਰੁ ਕਹ ਕਹ ਚੇਰਾ ॥੧॥
ਕਾ ਕਉ ਦੁਰਾਉ ਕਾ ਸਿਉ ਬਲਬੰਚਾ ਜਹ ਜਹ ਪੇਖਉ ਤਹ ਤਹ ਨੇਰਾ ॥
ਸਾਧ ਮੂਰਤਿ ਗੁਰੁ ਭੇਟਿਓ ਨਾਨਕ ਮਿਲਿ ਸਾਗਰ ਬੂੰਦ ਨਹੀ ਅਨ ਹੇਰਾ ॥੨॥[1]

*ਧਾਰਨਾ:–*

*ਸ਼ਰਨ ਵੀਚਾਰੋ ਮਨ ਰੇ ਪ੍ਰਭ ਕੀ* ...੨

*ਅੰਤਰਾ:–*

*ਮਨ ਰੇ ਪ੍ਰਭ ਕੀ ਸ਼ਰਨ ਵੀਚਾਰੋ* ...੨

ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥
ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥੧॥ ਰਹਾਉ ॥
ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥
ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥੧॥
ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ ॥
ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥੨॥
ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥
ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥੩॥੪॥[2]

---

[1] (ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੮ – ੮੨੭)
[2] (ਸੋਰਠਿ ਮਹਲਾ ੯ – ੬੩੨)

ਸਾਹਿਬ ਗੁਰੂ ਤੇਗ ਬਹਾਦਰ ਮਹਾਰਾਜ ਨੌਵੇਂ ਪਾਤਸ਼ਾਹ, ਇਸ ਸ਼ਬਦ ਦੇ ਵਿੱਚ ਵਾਹਿਗੁਰੂ ਦੇ ਸ਼ਰਨ ਗਿਰ ਕੇ ਉਸ ਦੀ ਭਗਤੀ ਕਰਕੇ ਪ੍ਰਾਨੀ ਤਮਾਮ ਦੁੱਖਾਂ ਪਾਪਾਂ ਤੋਂ ਬਰੀ ਹੁੰਦਾ ਹੈ; ਇਸ ਵਿਸ਼ੇ ਤੇ ਚਾਰ ਉਦਾਹਰਣ ਦਿੱਤੇ, ਚਾਰ ਮਿਸਾਲਾਂ ਦਿੱਤੀਆਂ। ਪਹਿਲੇ ਗਨਕਾ: ਉਸ ਦਾ ਪ੍ਰਸੰਗ ਤੁਸੀਂ ਸੁਣ ਹੀ ਲਿਆ ਹੈ, ਕਿਵੇਂ ਸਚਖੰਡ ਬੈਕੁੰਠ ਧਾਮ ਨੂੰ ਗਈ। ਦੂਸਰੇ ਧਰੂਅ: ਜਿਸ ਦਾ ਕਿਤਨਾ ਤ੍ਰਿਸਕਾਰ ਹੋ ਰਿਹਾ ਸੀ। ਉਸਨੇ ਵਾਹਿਗੁਰੂ ਦੀ ਸ਼ਰਨ ਗਿਰਕੇ ਉਸਦੀ ਭਗਤੀ ਕੀਤੀ। ਉਸ ਨੂੰ ਏਥੋਂ ਦਾ ਰਾਜ, ਅਟੱਲ ਪਦਵੀਆਂ ਆਦਿ ਸਭ ਕੁਛ ਹੀ ਮਿਲ ਗਿਆ।

**ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ ॥**[੧]

ਸੋ ਇਉਂ, ਉਸ ਤੋਂ ਅੱਗੇ ਤੀਸਰੀ ਮਿਸਾਲ ਗੁਰੂ ਜੀ ਗਜ ਦੀ ਦਿੰਦੇ ਹਨ। ਪੁਰਾਣਕ ਗਾਥਾ ਰੱਖਦੇ ਹਨ, ਇੱਥੇ।

ਕਿਸੇ ਸਮੇਂ ਦੇ ਵਿੱਚ ਕਿਸੇ ਬੜੇ ਗਹਿਬਰ ਬਣ ਦੇ ਵਿੱਚ; ਬੜੇ ਬੜੇ ਤਲਾਅ ਹੁੰਦੇ ਸਨ, ਪਾਣੀਆਂ ਦੇ ਤਲਾਅ। ਉਨ੍ਹਾਂ ਵਿੱਚ ਪਾਣੀ ਦੇ ਜਾਨਵਰ ਤੰਦੂਏ ਵਗ਼ੈਰਾ ਬਹੁਤ ਰਿਹਾ ਕਰਦੇ ਸਨ। ਜੰਗਲਾਂ ਵਿੱਚ ਜੰਗਲੀ ਜਾਨਵਰ ਹਾਥੀ, ਸ਼ੇਰ, ਬਾਘ ਆਦਿ ਵੀ ਬਹੁਤ ਰਹਿੰਦੇ ਸੇ। ਸੋ, ਹਾਥੀ ਦਾ ਪ੍ਰਸੰਗ ਜਿਵੇਂ ਛੁਟਕਾਰਾ ਹੋਇਆ ਹਾਥੀ ਨੂੰ ਤੰਦੂਆਂ ਖਿੱਚ ਲੈ ਚੱਲਿਆ 'ਮੁਖ਼ਸਿਤ ਤੌਰ ਤੇ ਅਰਜ਼ ਕਰਦਾ ਹਾਂ' ਉਸ ਨੂੰ ਜਦੋਂ ਹੋਰ ਕੋਈ ਆਸਰਾ ਨਾ ਲੱਭਿਆ, ਆਪਣਾ ਬਲ ਟੁੱਟ ਚੁੱਕਿਆ; ਉਸ ਨੇ ਇੱਕ ਦਫ਼ਾ ਪ੍ਰਭੂ ਦੇ ਅੱਗੇ ਪ੍ਰਾਰਥਨਾ ਕੀਤੀ, 'ਮੇਰੀ ਰਕਸ਼ਾ ਕਰੋ।' ਉਸਦੀ ਰਕਸ਼ਾ ਹੋਈ।

ਇਸੀ ਤਰ੍ਹਾਂ: 'ਅਜਾਮਲੁ ਪਾਪੀ ਜਗੁ ਜਾਨੇ' ਅਜਾਮਲ ਰਾਜ ਪੰਡਿਤ ਦਾ ਲੜਕਾ; ਕੁਸੰਗਤ ਦੇ ਵਿੱਚ ਬੈਠਣ ਕਰਕੇ ਉਸ ਦੀ ਸਾਰੀ ਜ਼ਿੰਦਗ਼ੀ ਖ਼ਰਾਬ ਹੋ ਗਈ। ਜ਼ਿੰਦਗ਼ੀ ਦੇ ਸੁਧਾਰ ਦਾ ਕਾਰਨ ਸਤਿਸੰਗ ਹੋਇਆ ਕਰਦਾ ਹੈ। ਕੁਸੰਗਤ ਦੁਆਰਾ ਜ਼ਿੰਦਗ਼ੀ ਬਰਬਾਦ ਹੋ ਜਾਂਦੀ ਹੈ। ਕਿਉਂਕਿ ਕੁਸੰਗਤ ਤੋਂ ਇਨਸਾਨ ਦੇ ਚਿੱਤ ਵਿੱਚ ਕੁ-ਵੀਚਾਰ ਪੈਦਾ ਹੁੰਦੇ ਹਨ। ਕੁ-ਵੀਚਾਰਾਂ ਦੁਆਰਾ ਕੁਕਰਮਾਂ ਵਿੱਚ ਪ੍ਰਵਿਰਤੀ ਹੁੰਦੀ ਹੈ। ਕੁਕਰਮਾਂ ਦਾ ਫ਼ਲ ਦੁੱਖ ਯਾ ਕੁਸ਼ਟ ਹੋਇਆ ਕਰਦਾ ਹੈ। ਔਰ ਸਤਿਸੰਗ ਦੁਆਰਾ ਏਸ ਦੇ ਚਿੱਤ ਵਿੱਚ ਸੁ-ਵੀਚਾਰ ਪੈਦਾ ਹੁੰਦੇ ਹਨ। ਸੁ-ਵੀਚਾਰਾਂ ਦੁਆਰਾ ਸੁਕਰਮਾਂ ਵਿੱਚ ਪ੍ਰਵਿਰਤੀ, ਜਿਸਦਾ ਫ਼ਲ ਸੁੱਖ ਦੀ ਪ੍ਰਾਪਤੀ ਹੈ। ਤਾਂ ਤੇ ਸੁੱਖ ਦਾ ਜਗਿਆਸੂ, ਸੁੱਖ ਦਾ ਚਾਹਵਾਨ; ਕੁਸੰਗਤ ਨੂੰ ਛੱਡ ਕੇ ਸਤਿਸੰਗ ਵਿੱਚ ਪਿਆਰ ਰੱਖੇ, ਤਦ ਹੀ ਉਸ ਦੇ ਦਿਨ ਸੁੱਖ ਨਾਲ ਗ਼ੁਜ਼ਰਦੇ ਹਨ, ਅਗੰਤ ਵੀ ਸਵਰ ਜਾਂਦਾ ਹੈ। 'ਲੋਕ ਸੁਖੀਏ ਪਰਲੋਕ ਸੁਹੇਲੇ' ਹੋ ਜਾਂਦਾ ਹੈ।

ਇਉਂ ਅਜਾਮਲ ਨੂੰ ਭਾਵੇਂ ਰਾਜ ਪੰਡਤ ਦਾ ਪੁੱਤਰ ਸੀ। ਕੁਸੰਗਤ ਹੋਣ ਕਰਕੇ ਉਸ ਦੇ ਖ਼ਿਆਲਾਤ ਐਸੇ ਵਿਗੜ ਗਏ, ਸਾਰੀ ਜ਼ਿੰਦਗ਼ੀ ਹੀ ਬਰਬਾਦ ਹੋ ਗਈ। ਅਖ਼ੀਰ ਫਿਰ ਸਤਿਸੰਗਤ ਦੁਆਰਾ ਹੀ ਉਸ ਦਾ ਉਧਾਰ ਹੋਇਆ। ਹਾਂ ਜੀ, ਯਾਨਿ ਪ੍ਰਭੂ ਸ਼ਰਨ ਗਿਰਕੇ ਹੀ ਭਲਾ ਹੁੰਦਾ ਹੈ, ਪ੍ਰਾਣੀ ਦਾ।

ਸਾਹਿਬ ਗੁਰੂ ਅੰਗਦ ਦੇਵ ਮਹਾਰਾਜ ਖਡੂਰ ਸਾਹਿਬ ਜੋਤ ਜਗਾਉਂਦੇ ਹਨ। ਆਪ ਜੀ ਦਾ ਨਿੱਤ ਕਰਮ; ਪਹਿਰ ਸਵਾ ਪਹਿਰ ਰਾਤ ਰਹਿੰਦਿਆਂ ਅੰਮ੍ਰਿਤ ਵੇਲੇ ਉੱਠ ਸੌਚ, ਦਾਤਣ, ਕੁਰਲਾ, ਇਸ਼ਨਾਨ ਆਦਿ ਕਰਕੇ ਪ੍ਰਭੂ ਧਿਆਨ ਵਿਚ, ਸ੍ਵੈ ਸਰੂਪ ਦੇ ਧਿਆਨ ਦੇ ਵਿੱਚ, ਸਮਾਧੀ ਵਿੱਚ ਇਸਥਿਤ ਹੋਣਾ। ਦਿਨ ਚੜ੍ਹੇ ਪ੍ਰੇਮੀਆਂ ਨੂੰ ਦਰਸ਼ਨ ਦੇਣਾ, ਕੀਰਤਨ, ਕਥਾ, ਸਤਿਸੰਗ ਹੋਣਾ। ਉਸ ਦੇ ਬਾਅਦ ਹੋਰ ਫੇਰ ਦੁਪਹਿਰ ਦਾ

[੧] (ਮਾਰੂ ਮਹਲਾ ੫ - ੯੯੯)

ਪ੍ਰਸ਼ਾਦ ਪਾਣੀ ਛਕ ਕੇ ਕੁਛ ਆਰਾਮ ਕਰਦੇ। ਫਿਰ ਉਸ ਤੋਂ ਬਾਅਦ ਉੱਠ ਕੇ ਕੁਛ ਸਮਾਂ ਇਸ਼ਨਾਨ ਆਦਿ ਸੋਧ ਕੇ ਤਪਿਆਣੇ ਸਾਹਬ ਚਲੇ ਜਾਂਦੇ ਸਨ। ਕੁਛ ਕੁ ਪਹਿਲਵਾਨਾਂ ਦੀਆਂ ਕੁਸ਼ਤੀਆਂ ਕਰਾਉਂਦੇ। ਥੋੜ੍ਹੀ ਦੇਰ ਬੱਚਿਆਂ ਨਾਲ ਵੀ ਖੇਲ੍ਹਦੇ। ਕਿਉਂ? ਇਸ ਗੱਲ ਵਿੱਚ ਕੋਈ ਰਾਜ਼, ਕੋਈ ਭੇਦ ਸੀ। ਸੋ, ਬੱਚਿਆਂ ਦੇ ਖ਼ਿਆਲਾਤ ਰਾਗ ਦਵੈਸ਼ ਤੋਂ ਰਹਿਤ ਹੁੰਦੇ ਹਨ। ਇਉਂ, ਅੱਜ ਇਹ ਸਾਰਾ ਪ੍ਰੋਗਰਾਮ ਨਿਭ ਚੁੱਕਾ। ਉਸ ਤੋਂ ਬਾਅਦ ਆਪ ਜੀ ਕੁਛ ਦੇਰ ਵਾਸਤੇ ਸਮਾਧੀ ਵਿੱਚ ਲੀਨ ਹੋ ਜਾਇਆ ਕਰਦੇ ਸਨ।

ਅੱਜ ਆਪ ਇਸੀ ਤਰ੍ਹਾਂ ਸਮਾਧ ਇਸਥਿਤ ਹੋ ਜਾਂਦੇ ਹਨ। ਸਿੱਖ ਚਾਰ ਚੁਫੇਰੇ ਐਧਰ ਔਧਰ ਖੜੋ ਜਾਂਦੇ ਹਨ। ਜੇ ਕੋਈ ਪ੍ਰੇਮੀ ਦਰਸ਼ਨ ਦੀਦਾਰ ਵਾਲੇ ਆਉਂਦੇ, ਉਨ੍ਹਾਂ ਨੂੰ ਚੁੱਪ ਚੁਪਾਤੇ ਇਸ਼ਾਰੇ ਦੁਆਰਾ ਬਿਠਾ ਲੈਂਦੇ, ਬਈ ਜਦੋਂ ਸਮਾਧੀ ਤੋਂ ਉਥਾਨ ਹੋਣਗੇ, ਉਦੋਂ ਦਰਸ਼ਨ ਕਰੋ ਤੇ ਬਚਨ ਬਿਲਾਸ ਕਰੋ। ਇਉਂ, ਦਰਿਆ ਤੋਂ ਪਾਰ ਦੇ ਕੁਛ ਪ੍ਰੇਮੀ, ਜਿਨ੍ਹਾਂ ਵਿਚੋਂ ਇੱਕ ਪ੍ਰੇਮੀ ਨੂੰ ਅਤਿਅੰਤ ਵੈਰਾਗ ਲੱਗਿਆ; ਉਸ ਦੇ ਕੋਈ ਸੰਬੰਧੀ ਚੜ੍ਹਾਈ ਕਰ ਗਏ। ਉਸ ਦੇ ਸ਼ਰੀਰ ਨੂੰ ਚਿਖਾ ਪਰ ਸੜਦਿਆਂ ਦੇਖ ਕੇ ਇਤਿਆਦਿ, ਉਸਦੇ ਚਿੱਤ ਵਿੱਚ ਵੈਰਾਗ ਪੈਦਾ ਹੋ ਗਿਆ। ਚਿੱਤ ਨੂੰ ਬਹੁਤ ਖੇਦ ਹੋਇਆ, ਦੁੱਖ ਹੋਇਆ। ਆਪਣਾ, ਆਪਣੇ ਸਰੀਰ ਦਾ ਖ਼ਿਆਲ ਆਇਆ ਬਈ ਇਸਨੇ ਵੀ ਬਾਰ-ਬਾਰ ਸੜਨਾ ਹੈ, ਬਲਣਾ ਹੈ। ਕੋਈ ਉਪਾਅ ਦੁੱਖਾਂ ਤੋਂ ਛੁਟਕਾਰੇ ਦਾ ਹੋ ਸਕੇ। ਹੋਰ ਵੀ ਅਨੇਕ ਦੁੱਖ ਜੋ ਜੀਵਨ ਵਿੱਚ ਆਉਂਦੇ ਹਨ, ਆਧਿ, ਬਿਆਧਿ, ਉਪਾਧਿ, ਰਾਗ, ਦੋਖ, ਕਲੇਸ਼ ਆਦਿ; ਉਹ ਵੀ ਸਾਹਮਣੇ ਆਏ। ਸੋ, ਉਸ ਦੇ ਵਾਸਤੇ ਏਧਰ ਓਧਰ ਫਿਰਨਾ ਸ਼ੁਰੂ ਕੀਤਾ, ਲੇਕਿਨ ਸੰਤੁਸ਼ਟਤਾ ਨਾ ਆਈ। ਅਖ਼ੀਰ ਗੁਰੂ ਅੰਗਦ ਦੇਵ ਮਹਾਰਾਜ 'ਇਹਦੀ ਬਾਬਤ ਜ਼ਿਕਰ ਕੀਤਾ ਕੁਛ ਕੁ' ਹੋਰ ਪੰਜ ਸੱਤ ਸ਼ਰੀਰ, ਉਸ ਦੇ ਪਾਸ ਬੈਠਣ ਉੱਠਣ ਵਾਲੇ ਐਹੋ ਜਿਹੇ ਖ਼ਿਆਲਾਂ ਦੇ; ਉਨ੍ਹਾਂ ਨੂੰ ਨਾਲ ਲੈ ਕੇ ਉਹ ਪ੍ਰੇਮੀ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਤਪਿਆਣੇ ਸਾਹਬ ਹਾਜ਼ਰ ਹੁੰਦਾ ਹੈ। ਸਿੱਖਾਂ ਨੇ, ਜੋ ਪਹਿਰੇਦਾਰ ਖੜ੍ਹੇ ਸਨ, ਬਿਠਾ ਲਿਆ।

"ਜਦੋਂ ਹਜ਼ੂਰ ਸਮਾਧੀ ਤੋਂ ਉਥਾਨ ਹੋਣਗੇ, ਉਸ ਮੌਕੇ ਆਪ ਨਮਸਕਾਰ ਕਰਨਾ ਔਰ ਬਚਨ ਬਿਲਾਸ ਕਰ ਲੈਣਾ।"

ਬੈਠ ਗਏ। ਜਦੋਂ ਗੁਰੂ ਜੀ ਸਮਾਧੀ ਤੋਂ ਉਥਾਨ ਹੋਏ, ਨੇਤ੍ਰ ਖੁੱਲ੍ਹੇ; ਉਸ ਮੌਕੇ ਸੇਵਾਦਾਰਾਂ ਨੇ ਕਿਹਾ, "ਹੁਣ ਚੱਲੋ, ਚੱਲ ਕੇ ਦੀਦਾਰ ਕਰੋ, ਦਰਸ਼ਨ ਕਰੋ, ਨਮਸਕਾਰ ਕਰੋ।" ਆਏ, ਆ ਕੇ ਨਮਸਕਾਰ ਕੀਤੀ। ਹੱਥ ਜੋੜ ਕੇ ਸਾਹਮਣੇ ਬੈਠ ਗਏ ਔਰ ਪ੍ਰਾਰਥਨਾ ਕੀਤੀ, "ਗ਼ਰੀਬ ਨਿਵਾਜ਼! ਅਗਰ ਹੁਕਮ ਹੋਵੇ ਕੋਈ ਬੇਨਤੀ ਕੀਤੀ ਜਾਏ। ਹਜ਼ੂਰ ਦੇ ਹੁਕਮ ਦੀ ਉਡੀਕ ਹੈ।"

"ਹਾਂ!" ਗੁਰੂ ਜੀ ਕਹਿਣ ਲੱਗੇ, "ਕਹੋ, ਨਿਧੜਕ ਕਹੋ; ਜਿਸ ਵਾਸਤੇ ਆਏ ਹੋ, ਕਹੋ!" ਉਸਨੇ ਇਉਂ ਪ੍ਰਾਰਥਨਾ ਕੀਤੀ, "ਗ਼ਰੀਬ ਨਿਵਾਜ਼! ਚਿੱਤ ਵਿੱਚ ਬੜਾ ਭੈਅ ਪ੍ਰਤੀਤ ਹੋਇਆ ਜਮਾਂ ਦਾ, ਨਰਕਾਂ ਦਾ, ਚੌਰਾਸੀ ਦਾ। ਇੱਕ ਬਹੁਤ ਹਿਤੂ ਸੰਬੰਧੀ ਦੇ ਗੁਜ਼ਰਨ ਕਰਕੇ ਮਨ ਦੇ ਉੱਪਰ ਗਹਿਰਾ ਅਸਰ ਹੋ ਚੁੱਕਾ ਹੈ। ਦਿਨ ਰਾਤ ਬਿਹਬਲ ਹੈ ਚਿੱਤ, ਚੈਨ ਨਹੀਂ ਆਉਂਦੀ। ਚਾਹੁੰਦਾ ਹੈ ਇਨ੍ਹਾ ਦੁੱਖਾਂ ਤੋਂ ਕਿਵੇਂ ਛੁਟਕਾਰਾ ਪਾ ਜਾਵਾਂ।" ਇਉਂ ਉਸ ਨੇ ਪ੍ਰਾਰਥਨਾ ਕੀਤੀ:

*ਧਾਰਨਾ:-*

*ਕਾਟੋ ਮੇਰਾ, ਇੱਕ ਦੁੱਖ ਸਤਿਗੁਰ!* ...੨

*ਅੰਤਰਾ:-*

*ਅਗਨ ਦਹੇ, ਅਰ ਗਰਭ ਬਸੇਰਾ* ...੨

**ਇਕੁ ਦੁਖੁ ਰਾਮ ਰਾਇ ਕਾਟਹੁ ਮੇਰਾ ॥**
**ਅਗਨਿ ਦਹੈ ਅਰੁ ਗਰਭ ਬਸੇਰਾ ॥੧॥**[1]

ਬਾਰ ਬਾਰ ਮਾਤਾ ਦੇ ਉਦਰ ਵਿੱਚ ਆ ਕੇ ਨੌਂ ਦਸ ਮਹੀਨੇ; ਸਿਰ ਠਾਂਹਾਂ ਤੇ ਪੈਰ ਉਤਾਂਹਾਂ ਨੂੰ; ਇਉਂ ਨਰਕ ਵਿੱਚ ਰਹਿਣਾ। ਫੇਰ ਦੇਹ ਧਾਰ ਕੇ ਅਨੇਕਾ ਦੁੱਖਾਂ, ਤਕਲੀਫ਼ਾਂ, ਦੋਖਾਂ, ਕਲੇਸ਼ਾਂ, ਤਾਪਾਂ ਦਾ ਸ਼ਿਕਾਰ ਹੋਣਾ। ਆਧਿ, ਬਿਆਧਿ, ਉਪਾਧਿ ਤਿੰਨ ਵੱਡੇ ਵੱਡੇ ਤਾਪ; ਕਾਮ, ਕ੍ਰੋਧ, ਲੋਭ, ਮੋਹ, ਹੰਕਾਰ; ਆਸਾ, ਤ੍ਰਿਸ਼ਨਾ, ਚਿੰਤਾ ਤਿੰਨ ਡੈਣਾਂ ਵੱਢ ਵੱਢ ਖਾਂਦੀਆਂ ਹਨ; ਸ਼ਬਦ, ਸਪਰਸ਼, ਰੂਪ, ਰਸ, ਗੰਧ; ਅਵਿੱਦਿਆ, ਅਸਮਤਾ, ਰਾਗ-ਦਵੈਸ਼, ਅਭਿੰਨ ਵੇਸ਼ ਪੰਜ ਕਲੇਸ਼; ਇਤਿਆਦਿ, ਜ਼ਿੰਦਗੀ ਦੇ ਵਿੱਚ ਬੇਅੰਤ ਦੁੱਖਾਂ ਤਕਲੀਫ਼ਾਂ ਦਾ ਸਾਹਮਣਾ ਹਰ ਇੱਕ ਨੂੰ ਹੀ ਕਰਨਾ ਪੈਂਦਾ ਹੈ ਦੇਹ ਧਾਰ ਕੇ। ਉਸ ਤੋਂ ਬਾਅਦ ਫੇਰ ਅੱਗ ਵਿੱਚ ਸੜਨਾ ਪੈਂਦਾ ਹੈ। ਬਾਰ-ਬਾਰ ਜੰਮਣਾ, ਮਾਤਾ ਦੇ ਉਦਰ ਵਿੱਚ ਤਕਲੀਫ਼ਾਂ ਝੱਲਣੀਆਂ; ਬਾਰ-ਬਾਰ ਤਕਲੀਫ਼ਾਂ ਝੱਲ੍ ਕੇ ਫੇਰ ਬਾਰ-ਬਾਰ ਸੜਨਾ। ਇਸ ਵਾਸਤੇ

**ਅਗਨਿ ਦਹੈ ਅਰੁ ਗਰਭ ਬਸੇਰਾ ॥੧॥**[2]

"ਕ੍ਰਿਪਾ ਕਰਕੇ ਜਨਮ ਮਰਣ ਦਾ ਦੁੱਖ ਕੱਟ ਦਿਉ। ਗ਼ਰੀਬ ਨਿਵਾਜ਼! ਇਹ ਕ੍ਰਿਪਾ ਕਰੋ, ਜਿਸ ਗੱਲ ਦਾ ਬੜਾ ਚਿੱਤ ਵਿੱਚ ਭੈਅ ਪ੍ਰਤੀਤ ਹੋਇਆ ਹੈ।"

*ਧਾਰਨਾ:-*

*ਕਾਟਹੁ ਮੇਰਾ ਇੱਕ ਦੁੱਖ ਸਤਿਗੁਰ!* ...੨

*ਅੰਤਰਾ:-*

*ਅਗਨ ਦਹੇ ਅਰ ਗਰਭ ਬਸੇਰਾ* ...੨

ਇਉਂ ਗੁਰੂ ਅੰਗਦ ਦੇਵ ਮਹਾਰਾਜ ਜੀ ਦੇ ਚਰਨਾਂ ਵਿੱਚ ਇਹ ਪ੍ਰਾਰਥਨਾ ਕੀਤੀ। ਇਹ ਬਚਨ ਸੁਣਕੇ ਉਸ ਦਾ, ਗੁਰੂ ਜੀ ਬੜੇ ਪ੍ਰਸੰਨ ਹੋਏ। ਬੜੇ ਖ਼ੁਸ਼ ਹੋਏ ਬਈ ਜਗਿਆਸੂ ਹੈ, ਅਧਿਕਾਰੀ ਹੈ। ਨਹੀਂ ਸੱਤ ਪੁਰਸ਼ਾਂ ਪਾਸ ਦੁਨੀਆਂ ਜਾ ਕੇ ਝੂਠੀਆਂ ਚੀਜ਼ਾਂ ਮੰਗਦੀ ਹੈ। ਇੰਦ੍ਰ ਦਾ ਧਨੁਸ਼ ਪਾਪੜ ਭੰਨਣ ਵਾਸਤੇ ਇਸਤੇਮਾਲ ਕਰਦੇ ਹਨ। ਉਹ ਵਸਤੂ ਜਿਹੜੀ ਸਾਰੇ ਦੁੱਖਾਂ ਤੋਂ ਬਰੀ ਕਰਨ ਵਾਲੀ ਹੈ, ਉਹਦੀ ਯਾਚਨਾ ਨਹੀਂ ਕਰਦੇ। ਇਉਂ ਗੁਰੂ ਜੀ ਪ੍ਰਸੰਨ ਹੋਏ ਬਈ ਅਸਲੀ ਵਸਤੂ ਮੰਗਣ ਵਾਲਾ ਇਹ ਅਧਿਕਾਰੀ ਆਇਆ ਹੈ। ਫਿਰ ਪੁੱਛਣ ਲੱਗੇ, "ਪ੍ਰੇਮੀਆਂ! ਠੀਕ ਹੈ; ਮਾਨੁਖ ਤਨ ਧਾਰ ਕੇ ਕੋਈ ਵੀ ਸੁਖੀ ਨਹੀਂ ਹੈ। ਗ਼ਰੀਬ ਤੋਂ ਬਾਦਸ਼ਾਹਾਂ ਤੱਕ ਹਰ ਇੱਕ ਨੂੰ ਹੀ ਦੁੱਖਾਂ, ਤਕਲੀਫ਼ਾਂ ਦਾ ਸਾਹਮਣਾ ਕਰਨਾ ਪਿਆ ਕਰਦਾ ਹੈ। ਬਾਰ-ਬਾਰ ਜਨਮ ਧਾਰ ਕੇ ਕੁਛ ਆਯੂ ਭੁਗਤ ਕੇ, ਦੁੱਖ ਤਕਲੀਫ਼ਾਂ; ਫੇਰ ਅਖ਼ੀਰ ਮ੍ਰਿਤੂ ਸਭ ਨੂੰ ਹੀ ਹੋਣਾ ਪੈਂਦਾ ਹੈ। ਫੇਰ ਬਾਰ-ਬਾਰ ਆਉਣਾ ਪੈਂਦਾ ਹੈ, ਮਾਤਾ ਦੇ ਉਦਰ ਵਿੱਚ। ਫਿਰ ਏਹੋ ਜਿਹਾ ਹੀ ਹਾਲ ਹੁੰਦਾ ਰਹਿੰਦਾ ਹੈ। ਜਿਸ ਨੂੰ ਇਸ ਤੋਂ ਬਰੀ ਹੋਣ ਦੀ ਖਾਹਿਸ਼ ਪੈਦਾ ਹੋਈ, ਮੁਕਤ ਹੋਣ ਦੀ ਇੱਛਾ ਪੈਦਾ ਹੋ ਗਈ; ਉਹ ਧੰਨਭਾਗਾ ਹੈ ਪੁਰਸ਼; ਵੱਡੇ ਭਾਗਾਂ ਵਾਲਾ ਹੈ। ਮਾਨੁੱਖ ਸ਼ਰੀਰ ਮਿਲ ਜਾਏ, ਔਰ ਪਰਮਪਦਵੀ ਦੀ ਇੱਛਾ ਚਿੱਤ ਵਿੱਚ ਪੈਦਾ ਹੋ ਜਾਏ, ਔਰ ਪੂਰਨ ਪੁਰਖ ਦਾ ਮਿਲਾਪ ਹੋ ਜਾਏ; ਹੋਰ ਕੀ ਚਾਹੀਦਾ ਹੈ ਇਸ ਨੂੰ? ਇਸਦਾ ਕਾਰਜ ਰਾਸ ਹੈ ਫਿਰ।"

---

[1] (ਗਉੜੀ ਕਬੀਰ ਜੀ - ੪੨੯)

[2] (ਗਉੜੀ ਕਬੀਰ ਜੀ - ੪੨੯)

ਸੋ, ਇਉਂ ਬਹੁਤ ਪ੍ਰਸੰਨ ਹੋਏ, ਗੁਰੂ ਜੀ। ਫੇਰ ਪੁੱਛਣ ਲੱਗੇ, "ਪ੍ਰੇਮੀਆਂ! ਇਉਂ ਦੱਸ, ਹੋਰ ਵੀ ਕੁਛ ਉਪਾਅ ਕੀਤਾ? ਇਸ ਦੇ ਵਾਸਤੇ ਹੋਰ ਵੀ ਕੁਛ ਯਤਨ ਕੀਤਾ? ਐਧਰ ਓਧਰ ਕਿਤੋਂ ਕੋਈ ਉਪਾਅ ਕੋਈ ਯਤਨ ਪੁੱਛਿਆ ਗਿੱਛਿਆ?"

"ਹਾਂ" ਉਸਨੇ ਅਰਜ਼ ਕੀਤੀ, "ਗ਼ਰੀਬ ਨਿਵਾਜ਼! ਕਈ ਥਾਈਂ ਫਿਰੇ, ਕਈ ਉਪਾਅ ਕੀਤੇ। ਹਾਂ, ਜੇਕਰ ਯੋਗੀਆਂ ਪਾਸ ਜਾਂਦੇ ਹਾਂ, ਉਹ ਕਹਿੰਦੇ ਪ੍ਰਾਣਾਯਾਮ ਕਰੋ। ਪ੍ਰਾਣਾਯਾਮ ਐਸ ਸਮੇਂ ਦੇ ਵਿੱਚ ਕਰਨਾ ਕਿੰਨਾ ਔਖਾ ਹੈ? ਯੋਗਾ ਅਭਿਆਸ ਕਰਨਾ ਬਹੁਤ ਹੀ ਮੁਸ਼ਕਲ ਹੈ। ਰੋਗੀ ਹੋ ਕੇ ਜ਼ਿੰਦਗੀ ਹੀ ਬਰਬਾਦ ਹੋ ਜਾਂਦੀ ਹੈ ਆਉਣ ਵਾਲੀ। ਇਸ ਕਰਕੇ ਇਹ ਸਾਨੂੰ ਗ੍ਰਿਹਸਤੀਆਂ ਨੂੰ ਬਾਲ ਬੱਚੇਦਾਰਾਂ ਨੂੰ ਕਰਨਾ ਬਹੁਤ ਹੀ ਔਖਾ ਹੈ। ਫੇਰ, ਕਈ ਕਹਿੰਦੇ ਨੇ ਜੀ! ਤਪ ਕਰੋ। ਸ਼ਰੀਰ ਤੇ ਤਤ੍ਰਿਕਸ਼ਾ ਝੱਲੋ। ਗਰਮੀ, ਸਰਦੀ, ਭੁੱਖ, ਪਿਆਸ, ਜਲਧਾਰੇ, ਧੂਣੀਆਂ ਤਾਪੋ। ਇਉਂ ਤਪੱਸਿਆ ਨਾਲ ਮਨ ਸ਼ੁੱਧ ਹੋ ਕੇ ਫਿਰ ਤੁਸੀਂ ਕਲਿਆਣ ਦੇ ਭਾਗੀ ਹੋਵੋਗੇ। ਇਹ ਵੀ ਗ੍ਰਿਹਿਸਤੀਆਂ ਨੂੰ ਕਰਨਾ ਬੜਾ ਔਖਾ ਹੈ। ਇਸ ਕਰਕੇ, ਇਹ ਵੀ ਨਹੀਂ ਹੋ ਆਉਂਦਾ। ਫੇਰ, ਕਈ ਕਹਿੰਦੇ ਹਨ, ਤੁਸੀਂ ਕਾਸ਼ੀ ਚਲੇ ਜਾਉ। ਉੱਥੇ ਜਾ ਕੇ ਵੇਦਾਂਤ ਸ਼ਾਸ਼ਤਰ ਦਾ ਚਿੰਤਨ ਕਰੋ। ਉੱਥੇ ਜ਼ਿੰਦਗੀ ਵੇਦਾਂਤ ਪੜ੍ਹਨ ਵਾਸਤੇ ਲਗਾਉ, ਉੱਥੋਂ ਤੁਹਾਨੂੰ ਗਿਆਨ ਪੈਦਾ ਹੋਏਗਾ, ਜਿਸ 'ਤੇ ਜਨਮ ਮਰਣ ਦੀ ਨਵਿਰਤੀ ਹੋਏਗੀ। ਹੁਣ ਗ੍ਰਹਿਸਤੀ ਲੋਕ ਹਾਂ, ਬਾਲ ਬੱਚੇਦਾਰ ਹਾਂ; ਕਿਵੇਂ ਸਭ ਕੁਛ ਛੱਡ ਛਡਾ ਕੇ ਚਲੇ ਜਾਈਏ। ਗ਼ਰੀਬ ਨਿਵਾਜ਼! ਕ੍ਰਿਪਾ ਕਰਕੇ ਕੋਈ ਐਹੋ ਜਿਹਾ ਉਪਾਅ ਦੱਸੋ, ਜਿਸ ਕਰਕੇ ਵਿੱਚੇ ਰਹੀਏ; ਰਹਿੰਦੇ ਹੋਏ ਜਨਮ ਮੱਰਣ ਦੀ ਨਵਿਰਤੀ ਹੋ ਜਾਏ। ਮਾਨੁਖ ਤਨ ਦੀ ਸਫ਼ਲਤਾ ਹੋ ਜਾਏ। ਫੇਰ ਬਾਰ-ਬਾਰ ਏਸ ਕੋਹਲੂ ਚੱਕਰ ਵਿੱਚ ਨਾ ਆਉਣਾ ਪਵੇ।"

ਇਹ ਉਸਦੀ ਤੀਬਰ ਇੱਛਾ ਸੁਣ ਕੇ ਗੁਰੂ ਜੀ ਅਤੀਅੰਤ ਪ੍ਰਸੰਨ ਹੋਏ। ਬੜੀ ਸਿਆਣਪ, ਸਮਝ ਵਾਲਾ ਪ੍ਰੇਮੀ ਹੈ ਕੋਈ। ਨਹੀਂ ਹਰ ਇੱਕ ਨੂੰ ਤਾਂ ਇਹੋ ਜਿਹੀਆਂ ਵੀਚਾਰਾਂ ਕਿੱਥੇ ਧਰੀਆਂ ਪਈਆਂ ਹਨ? ਇਉਂ ਕਰਕੇ ਗੁਰੂ ਜੀ ਕਹਿਣ ਲੱਗੇ, "ਗੱਲ ਤਾਂ ਤੇਰੀ ਬਹੁਤ ਅੱਛੀ ਹੈ, ਬਹੁਤ ਆਹਲਾ ਹੈ।"

"ਹਾਂ ਗ਼ਰੀਬ ਨਿਵਾਜ਼! ਤਦੇ ਗੁਰੂ ਨਾਨਕ ਦੇਵ ਮਹਾਰਾਜ ਦੇ ਘਰ ਦੀ ਮਹਿਮਾ ਸੁਣਕੇ ਆਇਆਂ ਹਾਂ।" ਕਿਉਂਕਿ ਐਸ ਸਮੇਂ ਦੇ ਵਿੱਚ ਹੀ ਗੁਰੂ ਨਾਨਕ ਜੀ ਦਾ ਅਵਤਾਰ ਹੋਇਆ, ਉਹੋ ਜਿਹਾ ਰਸਤਾ ਦੱਸਣ ਵਾਸਤੇ, ਉਹੋ ਜਿਹਾ ਮਾਰਗ ਦੱਸਣ ਵਾਸਤੇ, ਜਿਹੋ ਜਿਹਾ ਕਿ ਸਮਾਂ ਹੈ; ਜਿਹੋ ਜਿਹੇ ਲੋਕਾਂ ਦੇ ਸਰੀਰ, ਜਿਸਮਾਨੀ, ਦਿਮਾਗ਼ੀ, ਦਿਲੀ ਹਾਲਤਾਂ ਹਨ; ਉਹੋ ਜਿਹਾ ਹੀ ਰਸਤਾ ਹਜ਼ੂਰ ਨੇ ਆ ਕੇ ਦੱਸਿਆ ਹੈ। ਇਸ ਕਰਕੇ ਹੀ ਗੁਰੂ ਨਾਨਕ ਦੇ ਦਰ ਦੀ ਸੋਭਾ ਸੁਣਕੇ ਆਏ ਹਾਂ"

*ਧਾਰਨਾ:-*

*ਉੱਚਾ ਦਰ ਬਾਬੇ ਨਾਨਕ ਦਾ ...੨*

*ਅੰਤਰਾ:-*

*ਮੈਂ ਸੋਭਾ ਸੁਣ ਕੇ ਆਇਆ, ਉੱਚਾ ਦਰ ਬਾਬੇ ਨਾਨਕ ਦਾ ...੨*

ਅਤਿ ਊਚਾ ਤਾ ਕਾ ਦਰਬਾਰਾ ॥ ਅੰਤੁ ਨਾਹੀ ਕਿਛੁ ਪਾਰਾਵਾਰਾ ॥
ਕੋਟਿ ਕੋਟਿ ਕੋਟਿ ਲਖ ਧਾਵੈ ॥ ਇਕੁ ਤਿਲੁ ਤਾ ਕਾ ਮਹਲੁ ਨ ਪਾਵੈ ॥੧॥
ਸੁਹਾਵੀ ਕਉਣੁ ਸੁ ਵੇਲਾ ਜਿਤੁ ਪ੍ਰਭ ਮੇਲਾ ॥੧॥ ਰਹਾਉ ॥
ਲਾਖ ਭਗਤ ਜਾ ਕਉ ਆਰਾਧਹਿ ॥ ਲਾਖ ਤਪੀਸਰ ਤਪੁ ਹੀ ਸਾਧਹਿ ॥
ਲਾਖ ਜੋਗੀਸਰ ਕਰਤੇ ਜੋਗਾ ॥ ਲਾਖ ਭੋਗੀਸਰ ਭੋਗਹਿ ਭੋਗਾ ॥੨॥

ਘਟਿ ਘਟਿ ਵਸਹਿ ਜਾਣਹਿ ਥੋਰਾ ॥ ਹੈ ਕੋਈ ਸਾਜਣੁ ਪਰਦਾ ਤੋਰਾ ॥
ਕਰਉ ਜਤਨ ਜੇ ਹੋਇ ਮਿਹਰਵਾਨਾ ॥ ਤਾ ਕਉ ਦੇਈ ਜੀਉ ਕੁਰਬਾਨਾ ॥੩॥
ਫਿਰਤ ਫਿਰਤ ਸੰਤਨ ਪਹਿ ਆਇਆ ॥ ਦੂਖ ਭ੍ਰਮੁ ਹਮਾਰਾ ਸਗਲ ਮਿਟਾਇਆ ॥
ਮਹਲਿ ਬੁਲਾਇਆ ਪ੍ਰਭ ਅੰਮ੍ਰਿਤੁ ਭੂੰਚਾ ॥ ਕਹੁ ਨਾਨਕ ਪ੍ਰਭੁ ਮੇਰਾ ਊਚਾ ॥੪॥[1]

*ਧਾਰਨਾ:–*

*ਉੱਚਾ ਦਰ ਬਾਬੇ ਨਾਨਕ ਦਾ ...੨*

*ਅੰਤਰਾ:–*

*ਮੈਂ ਸੋਭਾ ਸੁਣ ਕੇ ਆਇਆ ਉੱਚਾ ਦਰ ਬਾਬੇ ਨਾਨਕ ਦਾ ...੨*

ਇਉਂ ਉਸ ਪ੍ਰੇਮੀ ਨੇ ਪ੍ਰਾਰਥਨਾ ਕੀਤੀ, "ਪ੍ਰਭੂ! ਗ਼ਰੀਬ ਨਿਵਾਜ਼! ਗੁਰੂ ਨਾਨਕ ਦੇ ਘਰ ਦਾ ਮੱਤ ਗ੍ਰਿਹਸਤ ਤਿਆਗ ਪਰਵਾਣ ਹੈ। ਗ੍ਰਿਹਸਤ ਹੈ ਭਾਵੇਂ ਤਿਆਗ, ਹਰ ਥਾਂ ਉਸ ਦੀ ਕਲਿਆਣ ਹੋ ਸਕਦੀ ਹੈ। ਇਹੋ ਜਿਹਾ ਉਪਾਅ: ਇਸ ਵਾਸਤੇ ਹਜ਼ੂਰ ਦੇ ਚਰਨਾਂ ਵਿੱਚ ਹਾਜ਼ਰ ਹੋਏ ਹਾਂ, ਕਈ ਥਾਂਈ ਫਿਰ ਫਿਰਾ ਕੇ। ਪ੍ਰਾਣਾਯਾਮ ਦੀ ਝਾਲ ਐਸ ਸਮੇਂ ਦੇ ਸਰੀਰ ਝੱਲ ਨਹੀਂ ਸਕਦੇ। ਤਪੱਸਿਆ ਆਦਿ ਹਰ ਇੱਕ ਕਿਵੇਂ ਕਰ ਸ਼ਕਦਾ ਹੈ? ਕਠਿਨ ਮਾਰਗ ਹੈ। ਸੋ, ਛੱਡ ਛਡਾ ਕੇ ਘਰਾਂ ਨੂੰ, ਕਿਵੇਂ ਜਾ ਕੇ ਕਾਸ਼ੀ ਨੂੰ ਵੇਦਾਂਤ ਸ਼ਾਸ਼ਤਰ ਦਾ ਚਿੰਤਨ ਕਰੀਏ? ਸੋ, ਕ੍ਰਿਪਾ ਕਰਕੇ ਉਹੀ ਉਪਾਅ ਦੱਸੋ ਜਿਸ ਕਰਕੇ ਘਰ ਵਿੱਚ ਵੀ ਰਹੀਂ ਜਾਈਏ, ਜਨਮ ਮਰਣ ਦੀ ਨਵਿਰਤੀ ਵੀ ਕਰ ਲਈਏ। ਇਹ ਸਾਰੇ ਦੁੱਖਾਂ ਤੋਂ ਬਰੀ ਵੀ ਹੋ ਜਾਈਏ।"

ਸੋ ਇਉਂ, ਜਦੋਂ ਉਨ੍ਹਾਂ ਕਿਹਾ, ਗੁਰੂ ਜੀ ਪ੍ਰਸੰਨ ਹੋ ਕੇ ਕਹਿਣ ਲੱਗੇ, "ਹਾਂ, ਠੀਕ ਹੈ। ਤੁਸੀਂ ਚਾਹੁੰਦੇ ਹੋ, ਸਾਰੇ ਗਹਿਣੇ ਘੜਾ ਕੇ ਇੱਕੋ ਹੀ ਹੱਸ ਘੜਾਉਣਾ ਚਾਹੁੰਦੇ ਹੋ।"

"ਹਾਂ, ਗ਼ਰੀਬ ਨਿਵਾਜ਼! ਐਸਾ ਹੀ ਖ਼ਿਆਲ ਹੈ।" ਉਨ੍ਹਾਂ ਪ੍ਰਾਰਥਨਾ ਕੀਤੀ।

ਗੁਰੂ ਜੀ ਕਹਿਣ ਲੱਗੇ, "ਠੀਕ ਹੈ, ਬਹੁਤ ਅੱਛਾ ਹੈ। ਇਹੀ ਮਾਰਗ ਸਾਨੂੰ ਗੁਰੂ ਬਾਬੇ ਨੇ ਦੱਸਿਆ। ਉਨ੍ਹਾਂ ਦਾ ਐਸ ਸਮੇਂ ਵਿੱਚ 'ਕਲੂਕਾਲ ਦੇ ਜ਼ਮਾਨੇ ਵਿੱਚ' ਆਉਣ ਦਾ ਪ੍ਰਯੋਜਨ ਇਹੀ ਸੀ।"

ਗੁਰਮੁਖਿ ਨਾਮੁ ਦਾਨੁ ਇਸਨਾਨੁ ॥[2]
ਕਲਿਜੁਗ ਨਾਨਕ ਨਾਮ ਸੁਖਾਲਾ ॥੩੧॥[3]

ਸਿੱਧਾਂ ਦੇ ਨਾਲ ਗੁਰੂ ਬਾਬਾ ਜੀ ਦੀ ਕਈ ਦਫ਼ਾ ਚਰਚਾ ਵਾਰਤਾ ਹੋਈ ਹੈ, ਸੁਮੇਰ ਪਰਬਤ 'ਤੇ। ਉੱਥੇ ਉਨ੍ਹਾਂ ਨੇ ਗੁਰੂ ਜੀ ਨੂੰ ਆਪਣੇ ਮੱਤ ਵਿੱਚ ਲਿਆਉਣ ਦੀ ਕੋਸ਼ਿਸ਼ ਕੀਤੀ, ਪ੍ਰਾਣਾਯਾਮ ਦੀਆਂ ਸ਼ਕਤੀਆਂ ਦਿਖਾਉਣ ਦੇ ਉਹਦੀਆਂ ਤਾਕਤਾਂ ਦਿਖਾ ਕੇ:

ਸਿਧੀਂ ਮਨੇ ਬਿਚਾਰਿਆ ਕਿਵ ਦਰਸ਼ਨ ਏਹ ਲੇਵੇ ਬਾਲਾ ॥
ਐਸਾ ਜੋਗੀ ਕਲੀ ਮਾਹਿ ਹਮਰੇ ਪੰਥ ਕਰੇ ਉਜਿਆਲਾ ॥

ਆਦਿ।

ਖੱਪਰ ਦਿਤਾ ਨਾਥ ਜੀ ਪਾਣੀ ਭਰ ਲੈਵਣ ਉਠ ਚਾਲਾ ॥
ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ ॥

---

[1] (ਵਡਹੰਸੁ ਮਹਲਾ ੫ ਘਰੁ ੧ – ੫੬੨)
[2] (ਰਾਮਕਲੀ ਮਹਲ ੧ – ੯੪੨)
[3] (ਵਾਰਾਂ ਭਾਈ ਗੁਰਦਾਸ ਜੀ ਵਾਰ ੧ ਪਉੜੀ ੩੧)

ਤੇ ਉੱਥੇ ਉਨ੍ਹਾਂ ਨੇ ਆਪਣੀ ਸ਼ਕਤੀ ਦੁਆਰਾ ਜੋ ਪ੍ਰਾਣਾਯਾਮ ਦੁਆਰਾ ਚਿੱਤ ਦੀ ਇਕਾਗਰਤਾ ਕੀਤੀ, 'ਇਕਾਗਰਤਾ ਵਿੱਚ ਸ਼ਕਤੀਆਂ ਹਨ ਹੀ' ਸੋ, ਇਕਾਗਰਤਾ ਦੁਆਰਾ ਪਾਣੀ ਦੀ ਬਜਾਏ ਹੀਰੇ, ਲਾਲ, ਜਵਾਹਰਾਤ, ਉਹ ਨਜ਼ਰ ਆਉਣ ਲੱਗ ਪਏ। ਸੋ, ਉਨ੍ਹਾਂ ਦੇ ਚਿੱਤ ਵਿੱਚ ਖ਼ਿਆਲ ਸੀ ਬਈ ਏਸ ਗੱਲ ਨੂੰ ਦੇਖ ਕੇ ਭਰਮ ਜਾਣਗੇ। ਪਰ

ਸਤਿਗੁਰ ਅਗਮ ਅਗਾਧ ਪੁਰਖ ਕੇਹੜਾ ਝਲੇ ਗੁਰ ਦੀ ਝਾਲਾ ॥
ਫਿਰ ਆਯਾ ਗੁਰ ਨਾਥ ਜੀ ਪਾਣੀ ਠਉੜ ਨਹੀਂ ਉਸ ਤਾਲਾ ॥
ਸ਼ਬਦ ਜਿਤੀ ਸਿਧ ਮੰਡਲੀ ਕੀਤੋਸੁ ਅਪਣਾ ਪੰਥ ਨਿਰਾਲਾ ॥
ਕਲਿਜੁਗ ਨਾਨਕ ਨਾਮ ਸੁਖਾਲਾ ॥੩੧॥[1]

ਗੁਰੂ ਜੀ ਧੁਰੋਂ ਆਏ ਸਨ। ਉਨ੍ਹਾਂ ਘਾਲਣਾ ਘਾਲ ਕੇ ਕਮਾਈਆਂ ਸਨ, ਇਹ ਚੀਜ਼ਾਂ ਪੈਦਾ ਕੀਤੀਆਂ ਸਨ। ਗੁਰੂ ਜੀ ਮੁਸਕ੍ਰਾ ਕੇ ਵਾਪਸ ਮੁੜ ਆਏ। ਕਹਿਣ ਲੱਗੇ, "ਲਉ ਨਾਥ ਜੀ! ਉੱਥੇ ਪਾਣੀ ਹੈ ਨਹੀ।"

"ਕੀ ਹੈ ਉੱਥੇ?

"ਤੁਹਾਡੀ ਮਾਇਆ ਹੈ। ਜੋ ਕੁਛ ਤੁਸੀਂ ਕਮਾਈ ਕੀਤੀ, ਮਨ ਨੂੰ ਇਕਾਗਰ ਕੀਤਾ; ਉਸ ਇਕਾਗਰਤਾ ਦੁਆਰਾ ਤੁਸੀਂ ਉਹ ਪਾਣੀ ਦੀ ਬਜਾਏ ਉੱਥੇ ਹੀਰੇ, ਲਾਲ, ਜਵਾਹਰਾਤ ਦਿਖਾ ਦਿੱਤੇ; ਐਹੀ ਕੁਛ ਹੈ।"

ਕਹਿਣ ਲੱਗੇ, "ਦੇਖੋ, ਗੁਰੂ ਨਾਨਕ ਜੀ! ਸਾਡਾ ਪ੍ਰਾਣਾਯਾਮ ਕਿਤਨੀ ਤਾਕਤ ਵਾਲੀ ਚੀਜ਼ ਹੈ। ਕਿਤਨੀ ਸ਼ਕਤੀ ਹੈ। ਸੰਕਲਪ ਕਰਨ ਦੀ ਦੇਰ ਹੈ, ਕੁਛ ਤੇ ਕੁਛ ਹੋ ਜਾਂਦਾ ਹੈ।" ਗੁਰੂ ਜੀ ਕਹਿਣ ਲੱਗੇ, "ਇਹ ਕੋਈ ਰੂਹਾਨੀਅਤ ਤਾਂ ਨਹੀਂ ਹੈ ਇਹ। ਜੇ ਤੁਸੀਂ ਇਸੀ ਨੂੰ ਰੂਹਾਨੀਅਤ ਮੰਨੋ, ਇਹ ਤਾਂ ਮਦਾਰੀ ਵੀ ਜਾਣਦੇ ਹਨ। ਇਹ ਤਾਂ ਬਹੁਤ ਸਾਰੀਆਂ ਹੱਥਫੇਰੀਆਂ ਬਹੁਤ ਲੋਕ ਜਾਣਦੇ ਹਨ। ਤੰਤਰਾਂ ਮੰਤਰਾਂ ਵਾਲੇ ਵੀ ਜਾਣਦੇ ਹਨ। ਉਹ ਸਿੱਧ ਹੋ ਗਏ? ਉਹ ਮੁਕਤ ਹੋ ਗਏ? ਉਹ ਰੂਹਾਨੀਅਤ ਵਿੱਚ ਉੱਚੇ ਹੋਏ? ਕਿਆ ਹੈ ਯੇ?"

ਸੋ ਇਸ ਕਰਕੇ, ਖ਼ੈਰ ਉੱਥੇ ਚਰਚਾ ਵਾਰਤਾ ਚੱਲੀ। ਉਨ੍ਹਾਂ ਨੇ ਪ੍ਰਾਣਾਯਾਮ ਨੂੰ ਸਿੱਧ ਕਰਨ ਦੀ ਕੋਸ਼ਿਸ਼ ਕੀਤੀ। ਗੁਰੂ ਬਾਬੇ ਨੇ ਕਿਹਾ, "ਨਹੀ ਜ਼ਮਾਨਾ ਨਹੀਂ ਹੈ। ਐਹੋ ਜਿਹੇ ਅੱਜ ਕੱਲ੍ਹ ਦੇ ਸ਼ਰੀਰ ਨਹੀਂ; ਐਹੋ ਜਿਹੇ ਤਕੜੇ ਦਿਮਾਗ਼ ਨਹੀਂ; ਐਹੋ ਜਿਹੇ ਤਕੜੇ ਦਿਲ ਨਹੀਂ; ਐਨੀਆਂ ਵੱਡੀਆਂ ਲੰਮੇਰੀਆਂ ਉਮਰਾਂ ਨਹੀਂ; ਐਹ ਸਮੇਂ ਦੇ ਵਿੱਚ ਇਹਦੀ ਝਾਲ ਝੱਲਣ ਵਾਲੇ ਲੋਕ ਹਨ ਨਹੀਂ। ਤਦੇ ਹੀ ਸਾਨੂੰ ਨਿਰੰਕਾਰ ਨੇ ਸੌਖਾ ਮਾਰਗ 'ਕਲਿਜੁਗ ਨਾਨਕ ਨਾਮ ਸੁਖਾਲਾ' ਏਸ ਦੇ ਵਾਸਤੇ ਭੇਜਿਆ ਹੈ।

*ਧਾਰਨਾ:-*

*ਨਾਨਕ ਨਾਮ ਸੁਖਾਲਾ, ਕਲਯੁਗ ਨਾਨਕ ਨਾਮ ਸੁਖਾਲਾ ...੨*

ਕਲਿਜੁਗ ਨਾਨਕ ਨਾਮ ਸੁਖਾਲਾ ॥੩੧॥

ਐਸ ਸਮੇਂ ਦੇ ਵਿੱਚ ਪ੍ਰਾਣਾਯਾਮ ਦੀ ਬਜਾਏ ਸਿਮਰਨ; ਸੌਖਾ ਜੋ ਕਰਨਾ ਹੈ, ਜੋ ਦਿਮਾਗ਼ ਤੇ ਖ਼ਾਸ ਬੋਝ ਨਹੀਂ ਪਾਉਂਦਾ, ਗਰਮੀਆਂ ਖ਼ੁਸ਼ਕੀਆਂ ਨਹੀਂ ਵਧਾਉਂਦਾ, ਕਈ ਰੋਗ ਨਹੀਂ ਪੈਦਾ ਕਰਦਾ; ਉਸ ਦਾ ਸਮਾਂ ਹੈ। ਉਹ ਵੀ: ਆਹ ਸਮਾਂ ਤਾਂ ਐਹੋ ਜਿਹਾ ਆ ਗਿਆ ਸਾਧਸੰਗਤ! ਅੱਜ ਕੱਲ੍ਹ ਆਚਾਰ, ਆਹਾਰ,

[1] (ਵਾਰਾਂ ਭਾਈ ਗੁਰਦਾਸ ਜੀ ਵਾਰ ੧ ਪਉੜੀ ੩੧)

ਵਿਵਹਾਰਾਂ ਵਿੱਚ ਬੜਾ ਫ਼ਰਕ ਪੈਣ ਕਰਕੇ ਸਿਮਰਨ ਦੀ ਝਾਲ ਵੀ ਨਹੀਂ ਅੱਜ ਕੱਲ੍ਹ ਦੇ ਦਿਮਾਗ਼ ਤਾਂ ਝੱਲਦੇ, ਹੋਰ ਤਾਂ ਕੀ ਕਹਿਣਾ ਹੈ? ਇਹੋ ਜਿਹਾ ਕੁਛ ਹੋ ਗਿਆ, ਪ੍ਰਾਣਾਯਾਮ ਦੀ ਝਾਲ ਤਾਂ ਕਿੱਥੇ ਝੱਲਣੀ ਹੈ। ਖ਼ੈਰ ਇਹ ਗੱਲ ਗੁਰੂ ਜੀ 'ਪੰਜ ਸੌ ਸਾਲ ਹੋਏ' ਉਦੋਂ ਕਰ ਰਹੇ ਹਨ। ਇਉਂ ਕਰਕੇ ਗੁਰੂ ਜੀ ਕਹਿਣ ਲੱਗੇ, "ਐਹ ਸਮਾਂ ਨਹੀਂ ਹੈ ਸਿੱਧੋ! ਆਹ ਸਮਾਂ ਹੈ ਪ੍ਰੇਮਾ ਭਗਤੀ ਦਾ, ਨਾਮ ਦਾ ਸਿਮਰਨ। ਜਿੱਥੇ ਸੁਰਤ ਪ੍ਰਾਣਾਯਾਮ ਪ੍ਰਾਣਾਂ ਨੂੰ ਖਿੱਚ ਕੇ ਕੁੰਭਕ ਵਗ਼ੈਰਾ ਕਰ ਕੇ ਪਹੁੰਚਦੀ ਹੈ, ਉੱਥੇ ਸੁਰਤ ਸ਼ਬਦ ਦੇ ਮਾਰਗ ਨਾਲ ਸੁਰਤ ਪਹੁੰਚਦੀ ਹੈ, ਯਾਨਿ ਆਪਣੀ ਸੁਰਤ ਨੂੰ, ਆਪਣੀ ਬਿਰਤੀ ਨੂੰ, ਸ਼ਬਦ ਤੇ ਸਵਾਰ ਕਰਕੇ ਉੱਥੇ ਹੀ ਨਿੱਜ ਘਰ ਲੈ ਜਾਈਦਾ ਹੈ।" ਸੋ, ਇਉਂ ਕਰਕੇ, ਲੋੜ ਤਾਂ ਉੱਥੇ ਪਹੁੰਚਣ ਦੀ ਹੈ, ਬੱਸ। ਇਹ ਸਿਮਰਨ ਦਾ ਮਾਰਗ ਹੈ, ਬਾਕੀ ਨਾਮ ਦਾ ਕੀਰਤਨ।

**ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ ਕਲਿ ਮਹਿ ਕੀਰਤਿ ਹਰਿ ਨਾਮਾ ॥**
**ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਨਾ ॥**[1]

ਜਿਹੋ ਜਿਹਾ ਸਮਾਂ, ਵੈਸਾ ਹੀ ਅਸੂਲ ਫਾਇਦੇਮੰਦ ਹੋਇਆ ਕਰਦੇ ਹਨ। ਜਿਸ ਦੀ ਹਕੂਮਤ ਹੈ, ਉਨ੍ਹਾਂ ਦੇ ਅਸੂਲ ਚੱਲਿਆ ਕਰਦੇ ਹਨ। ਇਸੀ ਤਰ੍ਹਾਂ ਐਹ ਕਲੂਕਾਲ ਦੇ ਜ਼ਮਾਨੇ ਵਿੱਚ ਉਮਰਾਂ ਛੋਟੀਆਂ; ਹੋਰ, ਲੋਗਾਂ ਦੇ ਬਹੁਤ ਸਾਰੇ ਸ਼ਰੀਰ ਕਮਜ਼ੋਰੇ; ਦਿਮਾਗ਼ ਵੀ ਕਮਜ਼ੋਰੇ; ਐਹੋ ਜਿਹੇ ਸਮੇਂ ਵਿੱਚ, ਐਹੋ ਜਿਹੇ ਪ੍ਰਾਣਾਯਾਮ ਆਦਿ ਦੀਆਂ ਝਾਲਾਂ ਕੈਸੇ ਝੱਲ ਸਕਣਗੇ? ਗੁਰੂ ਜੀ ਨੇ ਇਹ ਸੌਖਾ ਮਾਰਗ ਦੱਸਿਆ।

ਖ਼ੈਰ ਆਉ! ਖ਼ਿਆਲ ਉੱਥੇ ਲੈ ਜਾਉ ਖਡੂਰ ਸਾਹਿਬ, ਗੁਰੂ ਅੰਗਦ ਦੇਵ ਮਹਾਰਾਜ ਜੀ ਦੇ ਚਰਨਾਂ ਵਿੱਚ ਉਹ ਪ੍ਰੇਮੀ ਪ੍ਰਾਰਥਨਾ ਕਰਦੇ ਹਨ, "ਗ਼ਰੀਬ ਨਿਵਾਜ਼! ਹਾਂ, ਕ੍ਰਿਪਾ ਕਰੋ ਸਾਨੂੰ ਉਹ ਉਪਾਅ ਦੱਸੋ, ਜਿਸ ਕਰਕੇ ਅਸੀਂ ਸੌਖਾ ਹੀ ਆਪਣਾ ਜਨਮ ਸਫ਼ਲਾ ਕਰ ਲਈਏ। ਗ੍ਰਿਹਸਤ ਤਿਆਗ ਪਰਵਾਣ ਜੋ ਗੁਰੂ ਬਾਬੇ ਨੇ ਦੱਸਿਆ ਉਸ ਦੇ ਮੁਤਾਬਕ ਚੱਲ ਕੇ 'ਲੋਕ ਸੁਖੀਏ ਪਰਲੋਕ ਸੁਹੇਲੇ' ਹੋ ਜਾਈਏ।"

"ਹਾਂ" ਗੁਰੂ ਅੰਗਦ ਦੇਵ ਮਹਾਰਾਜ ਅਤਿਅੰਤ ਪ੍ਰਸੰਨ ਹੋਏ। ਕਹਿਣ ਲੱਗੇ, "ਠੀਕ ਹੈ, ਗੁਰੂ ਬਾਬਾ ਜੀ ਨੇ ਇਹੀ ਮਾਰਗ ਚਲਾਇਆ ਹੈ। ਗੁਰਸਿੱਖੀ ਭਗਤੀ ਮਾਰਗ, ਜਿਸ ਦੇ ਮੁੱਖ ਅਸੂਲ 'ਗੁਰਮੁਖਿ ਨਾਮੁ ਦਾਨੁ ਇਸਨਾਨੁ' ਹਨ। "ਦੇਖੋ" ਕਹਿਣ ਲੱਗੇ, "ਇਹ ਤਾਂ ਤੁਹਾਡੇ ਚਿੱਤ ਵਿੱਚ ਦ੍ਰਿੜ ਹੈ ਹੀ, ਵਾਹਿਗੁਰੂ ਹੈ; ਵਾਹਿਗੁਰੂ ਸਾਰੇ ਪਰੀਪੂਰਣ ਹੈ। ਇਸ ਵਾਸਤੇ ਤੁਸੀਂ ਅੱਠਾਂ ਪਹਿਰਾਂ ਵਿਚੋਂ ਜਿੰਨਾ ਕੁ ਸਮਾਂ ਤੁਹਾਨੂੰ ਮਿਲਿਆ ਹੈ; ਦਿਨ ਰਾਤ ਦੇ ਅੱਠ ਪਹਿਰ ਹੁੰਦੇ ਹਨ। ਉਨ੍ਹਾਂ ਵਿੱਚ ਵਿਵਹਾਰ ਕਾਰ ਵੀ ਕਰਨੇ ਹਨ, ਕੁਛ ਅਰਾਮ ਵਾਸਤੇ ਵੀ ਵਕਤ ਕੱਢਣਾ ਹੈ। ਉਨ੍ਹਾਂ ਅੱਠਾਂ ਪਹਿਰਾਂ ਵਿਚੋਂ ਕਮ-ਅਜ਼-ਕਮ ਤੁਸੀਂ ਇੱਕ ਪਹਿਰ ਭਜਨ ਸਿਮਰਨ ਵਾਸਤੇ ਰੀਜ਼ਰਵ (reserve) ਰੱਖ ਲਉ। ਜਿਹੜਾ ਵੀ ਸਮਾਂ ਤੁਹਾਨੂੰ ਵਿਹਲਾ ਮਿਲਦਾ ਹੈ, ਆਪਣੇ ਵਿਹਾਰ ਕਾਰ ਦੇ ਮੁਤਾਬਕ; ਉਸ ਨੂੰ ਤੁਸੀਂ ਰੀਜ਼ਰਵ (reserve) ਕਰ ਲਉ। ਆਮ ਅੰਮ੍ਰਿਤ ਵੇਲੇ ਨੂੰ ਤਰਜੀਹ ਦਿੱਤੀ ਹੈ।

**ਪਿਛਲ ਰਾਤੀਂ ਜਾਗਣਾ ਨਾਮੁ ਦਾਨੁ ਇਸਨਾਨੁ ਦਿੜਾਏ ॥**[2]

ਪੂਰੀ ਨੀਂਦ ਲੈ ਕੇ ਦਿਨੇ ਆਦਮੀ ਵਿਹਾਰਾਂ ਕਾਰਾਂ ਦਾ ਥੱਕਿਆਂ ਹੁੰਦਾ ਹੈ, ਰਾਤ ਨੂੰ ਸੌਂ ਜਾਂਦਾ ਹੈ। ਨੀਂਦ ਇੱਕ ਖ਼ੁਰਾਕ ਹੈ, ਜਿਸਮ ਦੀ। ਜਦੋਂ ਪੂਰੀ ਨੀਂਦ ਲੈ ਹਟੇ; ਉੱਠ ਕੇ ਸੌਚ, ਦਾਤਣ, ਕੁਰਲਾ, ਇਸ਼ਨਾਨ ਆਦਿ ਕਰਕੇ ਫਿਰ ਪ੍ਰਭੂ ਧਿਆਨ ਵਿੱਚ ਜੁੜਨਾ ਸੌਖਾ ਹੋਇਆ ਕਰਦਾ ਹੈ। ਇਸ ਕਰਕੇ:

---

[1] (ਬਿਲਾਵਲੁ ਮਹਲਾ ੩ - ੭੯੭)
[2] (ਵਾਰਾਂ ਭਾਈ ਗੁਰਦਾਸ ਜੀ ਵਾਰ ੨੮ ਪਉੜੀ ੧੫)

**ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥**
**ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ॥੧॥**[੧]

ਸੋ ਇਉਂ, ਉਹ ਵਕਤ ਕੱਢ ਲਉ। ਉਸ ਮੌਕੇ ਬੈਠ ਕੇ ਪ੍ਰਭੂ ਦਾ ਸਿਮਰਨ ਕਰੋ, ਨਾਮ ਦਾ ਸਿਮਰਨ ਕਰੋ। ਨਾਮ ਸਿਮਰਨ ਦੀਆਂ ਜੁਗਤੀਆਂ ਬਹੁਤ ਸਾਰੀਆਂ ਹਨ, ਬੈਖਰੀ ਬਾਣੀ, ਮੱਧਮਾ ਬਾਣੀ, ਪਸੰਤੀ ਬਾਣੀ, ਪਰਾ ਬਾਣੀ, ਸਵਾਸ ਸਵਾਸ ਸਿਮਰਨ ਹੁੰਦਾ ਹੈ। ਤ੍ਰਿਕੁਟੀ ਵਿੱਚ ਸਿਮਰਨ ਹੁੰਦਾ ਹੈ। ਦਸਵੇਂ ਦੁਆਰ ਆਦਿ ਸਿਮਰਨ ਹੁੰਦਾ ਹੈ। ਇਹ ਅਧਿਕਾਰ ਦੇ ਮੁਤਾਬਕ ਗੱਲਾਂ ਹੁੰਦੀਆਂ ਹਨ। ਇੱਕੋ ਜਿਹੀ ਅਵਸਥਾ ਸਭ ਦੀ ਹੋ ਨਹੀਂ ਸਕਿਆ ਕਰਦੀ। ਇੱਕੋ ਜਿਹਾ ਅਧਿਕਾਰ ਸਭ ਦਾ ਨਹੀਂ ਹੁੰਦਾ ਹੈ।" ਸੋ, ਇਉਂ ਇਸ ਤਰੀਕੇ ਸਿਰ ਗੁਰੂ ਜੀ ਨੇ ਸਮਝਾਇਆ, "ਉਹ ਵਕਤ ਤੁਸੀਂ ਰੀਜ਼ਰਵ (reserve) ਕਰ ਲਉ। ਬਾਕੀ ਕੀਰਤਨ: ਨਾਮ ਦਾ ਕੀਰਤਨ; ਕੀਰਤਨ ਦੁਆਰਾ ਬਿਰਤੀ ਸ਼ੁੱਧ ਹੁੰਦੀ ਹੈ, ਬਿਰਤੀ ਅੰਤਰਮੁਖ ਹੁੰਦੀ ਹੈ, ਸਿਮਰਨ ਦੇ ਲਾਇਕ ਬਣਦਾ ਹੈ। ਕੀਰਤਨ ਸਿਫ਼ਤ ਸ਼ਲਾਘਾ ਹੈ, ਵਾਹਿਗੁਰੂ ਦੀ। ਇਸ ਦੇ ਨਾਲ ਜਲਦੀ ਚਿੱਤ ਜੁੜਿਆ ਕਰਦਾ ਹੈ। ਜੁੜਿਆ ਚਿੱਤ, ਇਕਾਗਰ ਚਿੱਤ ਦੇ ਵਿੱਚ ਕੁਛ ਕੁਛ ਨਾਮ ਦਾ, ਬਾਣੀ ਦਾ ਆਨੰਦ ਪ੍ਰਾਪਤ ਹੁੰਦਾ ਹੈ ਔਰ ਸ਼ੁੱਧ ਹੁੰਦਾ ਹੈ। ਉਸ ਦੇ ਆਸਰੇ ਹੌਲੀ-ਹੌਲੀ ਸਿਮਰਨ ਦੇ ਵਿੱਚ ਲੱਗ ਕੇ ਆਪਣੇ ਜੀਵਨ ਨੂੰ ਉੱਚਾ ਕਰਦਾ ਚਲਾ ਜਾਂਦਾ ਹੈ। ਇਉਂ ਉਹ ਵਕਤ ਰੀਜ਼ਰਵ (reserve) ਕਰਕੇ ਆਪਣਾ ਸਿਮਰਨ ਕਰੋ। ਬਾਕੀ ਆਪਣੇ ਵਿਹਾਰ ਕਾਰ ਵੀ ਕਰੋ। ਪਹਿਲੇ ਬੈਠ ਕੇ ਕਰੋ। ਹੌਲੀ-ਹੌਲੀ ਵਿਹਾਰਾਂ ਕਾਰਾਂ ਦੇ ਵਿੱਚ ਵੀ ਆਪਣਾ ਸਿਮਰਨ ਕਰਨ ਦੀ ਆਦਤ ਪਾ ਲਉ। ਕਿਉਂਕਿ ਕਈ ਵਿਹਾਰ ਐਹੋ ਜਿਹੇ ਹਨ, ਜਿਹੜੇ ਹੱਥੀਂ ਪੈਰੀਂ ਕਰਨੇ ਪੈਂਦੇ ਹਨ। ਕਈ ਵਿਹਾਰ ਐਹੋ ਜਿਹੇ ਹਨ ਜਿਹੜੇ ਦਿਮਾਗ਼ ਦੇ ਨਾਲ ਖ਼ਿਆਲ ਦੇ ਨਾਲ ਕਰਨੇ ਪੈਂਦੇ ਨੇ। ਕਲੈਰੀਕਲ ਲਾਈਨ Clerical line ਹੈ, ਲਿਖਣ ਪੜ੍ਹਨ ਦਾ ਕੰਮ ਹੈ ਕਈਆਂ ਦਾ; ਉਹ ਤਾਂ ਦਿਮਾਗ਼ ਦਾ ਕੰਮ ਹੈ। ਉਹਦੇ ਵਿੱਚ ਸੋਚਣਾ ਪੈਂਦਾ ਹੈ। ਬਾਕੀ ਕਈ ਕੰਮ ਹੱਥਾਂ ਪੈਰਾਂ ਦੇ ਵੀ ਹਨ। ਹੱਥਾਂ ਪੈਰਾਂ ਦੇ ਕੰਮਾਂ ਦੇ ਵਿੱਚ ਬ-ਖ਼ੂਬੀ ਸਿਮਰਨ ਹੋ ਸਕਦਾ ਹੈ ਅਗਰ ਸ਼ੌਕ ਰੱਖਦਾ ਹੈ ਕੋਈ ਪ੍ਰੇਮੀ, ਤਾਂ। ਤਾਂ ਤੇ, ਜਦੋਂ ਕੁਛ ਅੰਮ੍ਰਿਤ ਵੇਲਾ ਥੋੜ੍ਹਾ ਬਹੁਤ ਸਮਾਂ; ਜ਼ਿਆਦਾ ਨਾ ਮਿਲੇ, ਥੋੜ੍ਹੇ ਥੋੜ੍ਹੇ ਤੇ ਸ਼ੁਰੂ ਕਰ ਦਿਉ; ਕਰਦੇ ਕਰਦੇ ਥੋੜ੍ਹਾ-ਥੋੜ੍ਹਾ ਵਧਾ ਲਉ। ਇਉਂ ਜਦੋਂ ਕਰੋਂਗੇ, ਹੌਲੀ-ਹੌਲੀ ਹੌਲੀ ਮਨ ਸ਼ੁੱਧ ਹੁੰਦਾ ਚਲਾ ਜਾਏਗਾ। ਮਨ ਕੁਛ ਇਕਾਗਰਤਾ ਫੜਨ ਲੱਗ ਜਾਏਗਾ। ਉਹ ਸ਼ੁੱਧੀ ਇਕਾਗਰਤਾ ਵਿੱਚ ਕੁਛ ਕੁਛ ਨਾਮ ਦਾ ਆਨੰਦ ਪੈਦਾ ਹੋਏਗਾ। ਉਸ ਨੂੰ ਹੋਰ ਵਧਾਉਣ ਦੀ ਕੋਸ਼ਿਸ਼ ਕਰੋ। ਕੀਰਤਨ ਵਿੱਚ ਬਿਰਤੀ ਲਗਾਉ, ਉਹਦੇ ਵਿੱਚ ਮਨ ਜੁੜੇਗਾ। ਇਉਂ ਸੰਗਤ ਦਾ ਪਰਚਾ ਜਦੋਂ ਬਣਦਾ ਰਹੇਗਾ, ਇਉਂ ਕਰਦੇ ਕਰਦੇ ਇਉਂ ਮਨ ਸ਼ੁੱਧ ਹੋ ਕੇ ਹੌਲੀ-ਹੌਲੀ ਇਸ ਮਨ ਦੇ ਵਿੱਚ ਬ੍ਰਹਮ ਗਿਆਨ ਉਤਪਤ ਹੋਏਗਾ। ਵਾਹਿਗੁਰੂ ਕਦੇ ਕਿਸੇ ਨੂੰ ਦੂਰ ਨਹੀਂ, ਜਿਸ ਨੂੰ ਪਾ ਕੇ ਜਨਮ ਮਰਣ ਦੀ ਨਵਿਰਤੀ ਹੈ; ਸਾਰੇ ਦੁੱਖਾਂ ਤੋਂ ਬਰੀ ਹੋਣਾ ਹੁੰਦਾ ਹੈ। ਪਰ ਉਸ ਦੀ ਪ੍ਰਾਪਤੀ ਵਾਸਤੇ ਸਾਨੂੰ ਕਿਤੇ ਦੂਰ ਜਾਣ ਦੀ ਲੋੜ ਨਹੀਂ; ਜੰਗਲਾਂ 'ਚ ਜਾਣ ਦੀ ਲੋੜ ਨਹੀਂ; ਰੋਹੀਆਂ 'ਚ ਜਾਣ ਦੀ ਲੋੜ ਨਹੀਂ; ਪਹਾੜਾਂ ਦੀਆਂ ਕੰਦਰਾਂ 'ਚ ਜਾਣ ਦੀ ਲੋੜ ਨਹੀਂ; ਪੁੱਠੇ ਲਟਕਣ ਦੀ ਲੋੜ ਨਹੀਂ; ਕਲਵੱਤਰ ਲੈਣ ਦੀ ਲੋੜ ਨਹੀਂ; ਉਹ ਵਸਤੂ ਸਾਡੇ ਅੰਦਰ ਹੈ। ਵਾਹਿਗੁਰੂ ਹਰ ਇੱਕ ਦੇ ਅੰਦਰ ਵੱਸਦਾ ਹੈ। ਉਹ ਐਹੋ ਜਿਹੀ ਚੀਜ਼ ਨਹੀਂ। ਜਿਵੇਂ ਦੁੱਧ ਦੇ ਵਿੱਚ ਮੱਖਣ ਵੱਸਦਾ ਹੈ। ਉਹ ਇਉਂ, ਜਿਵੇਂ ਕਾਠ ਦੇ ਵਿੱਚ, ਲੱਕੜੀ ਦੇ ਵਿੱਚ ਅੱਗ ਵੱਸਦੀ ਹੈ। ਜਿਵੇਂ ਫੁੱਲਾਂ ਵਿੱਚ ਸੁਗੰਧੀ ਵੱਸਦੀ ਹੈ। ਇਉਂ ਵਾਹਿਗੁਰੂ ਅੰਤਰਯਾਮੀ ਸਾਰਿਆਂ ਦੇ ਅੰਦਰ ਵੱਸਦਾ ਹੈ।"

[੧] (ਵਾਰ ਮਾਝ ਕੀ ਤਥਾ ਸਲੋਕ ਮਹਲਾ ੧ - ੧੪੦)

**ਕਾਹੇ ਰੇ ਬਨ ਖੋਜਨ ਜਾਈ ॥**[1]

ਇਸੀ ਵਾਸਤੇ ਤਾਂ ਇਉਂ ਫੁਰਮਾਨ ਕੀਤਾ ਹੈ।

*ਧਾਰਨਾ:-*

*ਜੰਗਲਾਂ ਦੇ ਵਿੱਚ ਕਾਹਨੂੰ ਢੂੰਡਦੈ, ਖੋਜ ਮਨ ਆਪਣੇ ਨੂੰ ...੨*

*ਅੰਤਰਾ:-*

*ਮੇਰੇ ਪਿਆਰੇ! ਬਈ ਖੋਜ ਮਨ ਆਪਣੇ ਨੂੰ ...੨*
*ਵਾਹ ਵਾਹ! ਵਾਹ ਵਾਹ! ਬਈ ਖੋਜ ਮਨ ਆਪਣੇ ਨੂੰ ...੨*

**ਢਢਾ ਢੂਢਤ ਕਹ ਫਿਰਹੁ ਢੂਢਨੁ ਇਆ ਮਨ ਮਾਹਿ ॥**
**ਸੰਗਿ ਤੁਹਾਰੈ ਪ੍ਰਭੁ ਬਸੈ ਬਨੁ ਬਨੁ ਕਹਾ ਫਿਰਾਹਿ ॥**[2]

ਗੁਰੂ ਬਾਬਾ ਜੀ ਕਹਿੰਦੇ ਨੇ ਜੰਗਲਾਂ 'ਚ ਰੱਬ ਨੂੰ ਢੂੰਡਣਾਂ ਗ਼ਲਤੀ ਹੈ। ਰੱਬ ਅੰਦਰ ਵੱਸਦਾ ਹੈ, ਉਹਨੂੰ ਅੰਦਰ ਢੂੰਢਣ ਦੀ ਕੋਸ਼ਿਸ਼ ਕਰੋ।

ਬਾਬਾ ਫਰੀਦ ਜੀ ਨੇ ਬੜੀਆਂ ਕਠਿਨ ਤਪੱਸਿਆਵਾਂ ਕੀਤੀਆਂ। ਇੱਕ ਜ਼ੁਹਦ ਹੁੰਦਾ ਹੈ, ਇੱਕ ਰਿਆਜ਼ਤ ਹੁੰਦੀ ਹੈ। ਤਪੱਸਿਆ ਹੁੰਦੀ ਹੈ, ਇੱਕ ਭਗਤੀ ਮਾਰਗ ਹੁੰਦਾ ਹੈ। ਬਾਬੇ ਫਰੀਦ ਦਾ ਜ਼ੁਹਦ ਮਸ਼ਹੂਰ ਹੈ, ਤਪੱਸਿਆ ਮਸ਼ਹੂਰ ਹੈ। ਉਸ ਨੇ ਛੱਤੀ ਸਾਲ ਕਠਿਨ ਤਪੱਸਿਆ ਕੀਤੀ। ਅਖ਼ੀਰ ਮਹਾਂਪੁਰਖ ਦੀ ਸੰਗਤ ਅਖਤਿਆਰ ਕਰਕੇ, ਉੱਥੋਂ ਉਹਨੂੰ ਅੰਦਰੋਂ ਹੀ ਅੰਤਰ ਆਤਮੇ ਸਾਖਿਆਤ ਹੋਇਆ, ਪ੍ਰਭੂ ਦੀ ਪ੍ਰਾਪਤੀ ਹੋਈ। ਉਸ ਮੌਕੇ ਇਹ ਵਚਨ ਕਹੇ:

**ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥**
**ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥**[3]

ਜੰਗਲਾਂ ਦੇ ਵਿੱਚ ਵਣਾਂ ਦੇ ਕੰਢੇ ਕੀ ਭੰਨਦਾ ਫਿਰਦਾ ਹੈਂ, ਰੱਬ ਤਾਂ ਅੰਦਰ ਹੀ ਵਸਦਾ ਹੈ; ਦਿਲ ਵਿੱਚ ਹੀ ਵਸਦਾ ਹੈ; ਉਹਨੂੰ ਅੰਦਰ ਢੂੰਡ। ਜਿੱਥੇ ਵਸਤੂ ਹੁੰਦੀ ਹੈ, ਉੱਥੇ ਢੂੰਢੀ ਜਾਵੇ ਤਾਂ ਲੱਭ ਜਾਂਦੀ ਹੈ। ਹੋਰ ਥਾਂ ਢੂੰਢੇ, ਭਾਵੇਂ ਕਿੰਨੀ ਦੇਰ ਲਗਾ ਦਿਉ; ਲੱਭਿਆ ਨਹੀਂ ਕਰਦੀ। ਤੇਲ ਜਿਹੜਾ ਹੈ, ਤਿਲਾਂ ਵਿਚੋਂ ਯਾ ਸਰ੍ਹੋਂ ਵਿੱਚੋ ਹੀ ਪ੍ਰਾਪਤ ਹੋਵੇਗਾ। ਜੇਕਰ ਰੇਤੇ ਨੂੰ ਲੱਖਾਂ ਵਰ੍ਹੇ ਪੀੜੀਂ ਚੱਲੋ, ਉਹਦੇ ਵਿੱਚੋਂ ਇੱਕ ਬੂੰਦ ਤੇਲ ਦੀ ਨਹੀਂ ਨਿੱਕਲਨੀ; ਕਿਉਂਕਿ ਉਹਦੇ ਵਿੱਚ ਹੈ ਹੀ ਨਹੀਂ। ਇਸੀ ਤਰ੍ਹਾਂ ਜਿੱਥੇ ਵਸਤੂ ਹੁੰਦੀ ਹੈ, ਉੱਥੋਂ ਹੀ ਲੱਭਿਆ ਕਰਦੀ ਹੈ।

**ਅੰਤਰਿ ਵਸਤੁ ਮੂੜਾ ਬਾਹਰੁ ਭਾਲੇ ॥ ਮਨਮੁਖ ਅੰਧੇ ਫਿਰਹਿ ਬੇਤਾਲੇ ॥**[4]

ਵਸਤੂ: ਪ੍ਰਮਾਤਮਾ ਰੂਪੀ ਵਸਤੂ ਅੰਦਰ ਹੈ। ਲੇਕਿਨ ਇਹ ਬਾਹਰ ਢੂੰਢਦਾ ਫਿਰਦਾ ਹੈ। ਉਹ ਮਿਰਗ ਵਾਲੀ ਹਾਲਤ ਹੈ।

ਹਾਂ, ਮਿਰਗ ਕਿਸੇ ਕਿਸੇ ਮਿਰਗ ਦੀ ਨਾਭੀ ਵਿੱਚ ਕਸਤੂਰੀ ਦਾ ਨਾਫਾ ਹੁੰਦਾ ਹੈ, ਹਰ ਇੱਕ ਦੇ ਤਾਂ ਹੁੰਦਾ ਨਹੀਂ। ਉਹਨੂੰ ਹਵਾ ਦੇ ਵੇਗ ਨਾਲ ਸੁਗੰਧੀ ਆ ਜਾਂਦੀ ਹੈ। ਉਹ ਕਦੇ ਐਧਰ ਨੂੰ ਦੌੜਦਾ ਹੈ, ਕਦੇ ਐਧਰ

---

[1] (ਧਨਾਸਰੀ ਮਹਲਾ ੯ - ੬੮੪)
[2] (ਗਉੜੀ ਬਾਵਨ ਅਖਰੀ ਮਹਲਾ ੫ - ੨੫੬)
[3] (ਸਲੋਕ ਫਰੀਦ ਜੀ - ੧੩੭੮)
[4] (ਮਾਝ ਮਹਲਾ ੩ - ੧੧੭)

ਨੂੰ ਦੌੜਦਾ ਹੈ ਪਰ ਉਸਨੂੰ ਕਿਤੋਂ ਸੁਗੰਧੀ ਪ੍ਰਾਪਤ ਨਹੀਂ ਹੁੰਦੀ। ਥੱਕ ਟੁੱਟ ਕੇ ਬਹਿ ਜਾਂਦਾ ਹੈ। ਚੌਪਾਇਆਂ ਦਾ ਸੁਭਾਵ ਹੈ; ਜਦੋਂ ਸੌਂਦੇ ਹਨ ਉਹ ਆਪਣੀ ਉਨ੍ਹਾਂ ਦੀ ਬੂਥੀ ਕੁਦਰਤੀ ਨਾਭੀ ਨੂੰ, ਧੁੰਨੀ ਨੂੰ ਲੱਗ ਜਾਂਦੀ ਹੈ; ਉਨ੍ਹਾਂ ਦੀ ਬੂਥੀ ਜਿਹੜੀ ਹੈ, ਨਾਸਾਂ ਜਿਹੜੀਆਂ ਹਨ। ਸੋ, ਜਦੋਂ ਮਿਰਗ ਸੌਂਦਾ ਹੈ, ਕੁਦਰਤੀ ਉਸਦੀਆਂ ਨਾਸਾਂ ਧੁੰਨੀ ਨੂੰ ਲੱਗਦੀਆਂ ਹਨ, ਉੱਥੋਂ ਸੁਗੰਧੀ ਆਉਣੀ ਸ਼ੁਰੂ ਹੁੰਦੀ ਹੈ। ਉਹ ਕਹਿੰਦਾ ਹੈ 'ਓ! ਹੋ! ਜਿਸ ਸੁਗੰਧੀ ਵਾਸਤੇ ਇਤਨੀ ਕੋਸ਼ਿਸ਼ ਕੀਤੀ, ਇਤਨੀ ਖੇਚਲ ਕੀਤੀ, ਇਤਨਾ ਦੌੜ ਭੱਜ ਕੀਤੀ; ਉਹ ਤਾਂ ਮੇਰੇ ਅੰਦਰ ਹੀ ਸੀ।'

ਇਸ ਤਰ੍ਹਾਂ ਹੀ ਪਹਿਲੇ ਪਹਿਲ ਐਧਰ ਓਧਰ ਢੂੰਢਣ ਦੀ ਕੋਸ਼ਿਸ਼ ਕਰਦਾ ਹੈ, ਪ੍ਰਮਾਤਮਾ ਨੂੰ, ਵਾਹਿਗੁਰੂ ਨੂੰ। ਬਾਹਰੋਂ ਜਦੋਂ ਨਹੀਂ ਲੱਭਦਾ, ਜਦੋਂ ਇਹਨੂੰ ਅੰਦਰੋਂ ਸਾਖਿਆਤ ਹੁੰਦਾ ਹੈ; ਅੰਦਰੋਂ ਹੀ ਪ੍ਰਗਟ ਹੁੰਦਾ ਹੈ, ਉਸ ਮੌਕੇ ਇਹ ਬਿਲਾ-ਝਿਜਕ, ਖ਼ੁਸ਼ੀ ਨਾਲ, ਬੇਪਰਵਾਹੀ ਨਾਲ ਇਹ ਲਫ਼ਜ਼ ਕਹਿੰਦਾ ਹੈ ਬਾਬੇ ਫਰੀਦ ਵਾਂਙੂ:

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥

ਵਣਾਂ ਦੇ ਵਿੱਚ, ਵਣਾਂ ਦੇ ਕੰਢੇ ਕੀ ਭੰਨਦਾ ਫਿਰਦਾ ਹੈਂ; ਰੱਬ ਤਾਂ ਹਿਰਦੇ ਵਿੱਚ ਵਸਦਾ ਹੈ, ਅੰਦਰ ਹੀ ਢੂੰਡ। ਤਾਂ ਤੇ ਬਿਰਤੀ ਨੂੰ ਅੰਤਰਮੁਖ ਕਰਨ ਦੀ ਲੋੜ ਹੈ। ਬਾਹਰੋਂ ਰੋਕ ਕੇ ਬਿਰਤੀ ਨੂੰ ਅੰਦਰ ਲਿਆਉਣ ਦੀ ਲੋੜ ਹੈ। ਸਿਮਰਨ ਦੇ ਆਸਰੇ, ਯਾਨਿ ਭਜਨ ਦੇ ਆਸਰੇ। ਪਹਿਲੇ ਸੰਗਤ ਵਿੱਚ ਬੈਠ ਕੇ ਕੀਰਤਨ ਦੇ ਆਸਰੇ ਬਿਰਤੀ ਨੂੰ ਅੰਤਰਮੁਖ ਕਰੋ। ਫਿਰ ਬਾਣੀ ਦੇ ਆਸਰੇ; ਬਾਣੀ ਨੂੰ ਸਮਝ ਕੇ ਪੜ੍ਹੋ। ਉਹਦੇ ਅਰਥਾਂ ਵਿੱਚ ਬਿਰਤੀ ਲਗਾ ਕੇ ਪੜ੍ਹੋ। ਉਸ ਤੋਂ ਬਾਅਦ ਸਿਮਰਨ ਦਾ ਮਾਰਗ ਆਉਂਦਾ ਹੈ; ਸਿਮਰਨ ਦੇ ਵਿੱਚ ਬਿਰਤੀ ਨੂੰ ਅੰਤਰਮੁਖ ਕਰੋ। ਇਹ ਸਾਰੇ ਉਪਾਅ ਬਿਰਤੀ ਨੂੰ ਬਾਹਰੋਂ ਰੋਕ ਕੇ ਅੰਦਰ ਅੰਤਰਮੁਖ ਕਰਨ ਦੇ ਹਨ। ਜਿਉਂ ਜਿਉਂ ਬਿਰਤੀ ਅੰਤਰਮੁਖ ਹੁੰਦੀ ਚਲੀ ਜਾਂਦੀ ਹੈ; ਜਿਹੜੀ ਵਸਤੂ ਅੰਦਰ ਹੈ, ਅੰਤਰਮੁਖ ਹੋਣ ਕਰਕੇ ਉਹਦੀ ਸੋਝੀ ਪੈਂਦੀ ਚਲੀ ਜਾਂਦੀ ਹੈ। ਤਾਂ ਤੇ ਇਉਂ ਗੁਰੂ ਜੀ ਅੰਤਰਮੁਖ ਦਾ ਉਪਾਅ ਸਿਮਰਨ ਧਿਆਨ ਦੱਸਦੇ ਹੈ। ਇਸ ਵਾਸਤੇ ਇਉਂ ਇਹ ਬਾਬੇ ਫਰੀਦ ਨੇ ਦੱਸਿਆ। ਗੁਰੂ ਤੇਗ ਬਹਾਦਰ ਮਹਾਰਾਜ ਫੁਰਮਾਉਂਦੇ ਹਨ।

ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥੧॥ ਰਹਾਉ ॥
ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥੧॥

ਫਿਰ ਅੱਗੇ ਜਾਕੇ ਜਦੋਂ ਇਹ ਅਵਸਥਾ ਅੰਦਰ ਖੋਜ ਲਿਆ ਫਿਰ-

ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥
ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥੨॥[1]

ਇਸ ਤਰੀਕੇ ਸਿਰ ਵਾਹਿਗੁਰੂ ਅੰਦਰ ਹੀ ਵਸਦਾ ਹੈ। ਸਾਨੂੰ ਆਪਣੀ ਬਿਰਤੀ ਅੰਤਰਮੁਖ ਕਰਨ ਦੀ ਲੋੜ ਹੈ।

---

[1] (ਧਨਾਸਰੀ ਮਹਲਾ ੯ - ੬੮੪)

ਦੇਖੋ ਨਾ! ਅੱਜ ਕੱਲ੍ਹ ਦੇਖਦੇ ਓ! ਕਿਤਨੀਆਂ ਖੋਜਾਂ ਕਰਦੇ ਨੇ ਲੋਕੀਂ; ਹਰ ਕੰਮ ਦੇ ਵਾਸਤੇ। ਕਿਉਂਕਿ ਅੱਜ ਵਿੱਦਿਆ ਦਾ ਜ਼ਮਾਨਾ ਹੈ, ਹਰ ਪਾਸੇ ਆਪਣੀ ਆਪਣੀ ਖੋਜ ਵਿੱਚ ਲੋਕ ਲੱਗੇ ਹੋਏ ਹਨ। ਜਿਹੜੇ ਖੋਜੀ ਪੁਰਸ਼ ਹਨ, ਕਿਤਨਾ ਕਿਤਨਾ ਸਮਾਂ ਆਪਣੀ ਖੋਜ ਦੇ ਵਾਸਤੇ ਲਗਾਉਂਦੇ ਹਨ। ਕਿਤਨਾ ਆਪਣੇ ਦਿਮਾਗ਼ ਨੂੰ ਖ਼ਰਚ ਕਰਦੇ ਹਨ। ਕਿਤਨੀਆਂ ਖੇਚਲਾਂ ਕਰਦੇ ਹਨ। ਆਤਮਖੋਜੀ ਜਿਹੜੇ ਹਨ, ਜੀਹਨੇ ਪ੍ਰਮਾਤਮਾ ਨੂੰ ਖੋਜਣਾ ਹੈ; ਉਹਦੇ ਵਾਸਤੇ ਵੀ ਆਪਣੀ ਬਿਰਤੀ ਨੂੰ ਅੰਤਰਮੁਖ ਕਰਕੇ ਖੋਜਣ ਦੀ ਲੋੜ ਹੈ। ਬਾਹਰ ਜਾਣ ਦੀ ਲੋੜ ਨਹੀਂ, ਬਿਰਤੀ ਨੂੰ ਅੰਤਰਮੁਖ ਕਰਨਾ ਪਏਗਾ।

ਫਿਰ ਸਵਾਲ ਪੈਦਾ ਹੁੰਦਾ ਹੈ 'ਜੀ! ਜਿਹੜੇ ਪਹਿਲੇ ਰੋਹੀਆਂ, ਜੰਗਲਾਂ, ਬੀਆਬਾਨਾਂ ਵਿੱਚ ਬੈਠ ਕੇ ਜਿਨ੍ਹਾਂ ਤਪ ਕੀਤੇ, ਉਹ ਫਜ਼ੂਲ ਹੀ ਸਨ?' ਉਨ੍ਹਾਂ ਦਾ ਮਤਲਬ ਇਹ ਨਹੀਂ ਸੀ ਬਈ ਰੋਹੀਆਂ, ਜੰਗਲਾਂ, ਬੀਆਬਾਨਾਂ ਵਿੱਚ ਰੱਬ ਨੂੰ ਫੜਨ ਗਏ ਸੇ ਉਹ। ਰੱਬ ਤਾਂ ਅੰਦਰੋਂ ਹੀ ਲੱਭੇਗਾ, ਲੇਕਿਨ ਉਹ ਥਾਂ ਇਕਾਂਤ ਜਾਣ ਕੇ ਉੱਥੇ ਗਏ। ਇਕਾਂਤ ਤੋਂ ਬਿਨਾਂ ਜ਼ਰਾ ਬਿਰਤੀ ਇਕਾਗਰ ਨਹੀਂ। ਹੁਣ ਆਪਣੇ ਘਰ ਦਾ ਬੂਹਾ ਬੰਦ ਕਰ ਕੇ ਬਹਿ ਜਾਉ। ਅੱਜ ਇਕਾਂਤ ਕਿੱਥੇ ਮਿਲਦਾ ਹੈ। ਕੋਈ ਰੋਹੀ ਨਹੀਂ, ਜੰਗਲ ਨਹੀਂ, ਬੀਆਬਾਨ ਨਹੀਂ; ਕਿਤੇ ਚਲੇ ਜਾਉ, ਕੋਈ ਇਹੋ ਜਿਹਾ ਥਾਂ ਨਹੀਂ ਲੱਭਦਾ ਹੈ। ਅੱਜ ਸਮਾਂ ਇਹੋ ਜਿਹਾ ਆ ਗਿਆ। ਪਹਿਲੇ ਸਮਿਆਂ 'ਚ ਜੰਗਲਾਤ ਬਹੁਤੇ ਹੁੰਦੇ ਸਾਡੇ ਦੇਸ਼ ਦੇ ਵਿੱਚ। ਸੋ, ਇਉਂ ਕਰ ਕੇ ਉੱਥੇ ਇਕਾਂਤ ਵਿਚ ਲੋਕੀਂ ਜਾ ਬਹਿੰਦੇ ਹੁੰਦੇ ਸਨ। ਅੱਜ ਆਪਣੇ ਘਰ ਦਾ ਦਰਵਾਜ਼ਾ ਬੰਦ ਕਰਕੇ ਅੰਦਰ ਬੈਠਣ ਦੀ ਲੋੜ ਹੈ।

ਯਾ ਸਭ ਤੇ ਵੱਡਾ: ਜੰਗਲਾਂ ਵਿੱਚ ਕਿਉਂ ਜਾਈਂਦਾ ਹੈ? ਉੱਥੇ ਪੰਜੇ ਗਿਆਨ ਇੰਦ੍ਰਿਆਂ ਦੇ ਜਿਹੜੇ ਵਿਸ਼ੇ ਨੇ ਇਹ ਦੂਰ ਹੋ ਜਾਂਦੇ ਨੇ। ਅੱਖਾਂ, ਕੰਨ, ਨਾਸਕਾਂ, ਰਸਨਾ, ਤ੍ਵਚ ਇੰਦਰੀ ਆਦਿ। ਇਹ ਮਨ ਨੂੰ ਖਿੰਡਾਉਣ ਦਾ ਕਾਰਨ ਹਨ। ਇਹੀ ਕਾਰਜ ਸਾਡਾ ਸਤਿਸੰਗ ਵਿੱਚ ਬੈਠ ਕੇ ਸਿੱਧ ਹੁੰਦਾ ਹੈ। ਸਤਿਸੰਗ ਵਿੱਚ ਬੈਠ ਕੇ ਆਪਣੀ ਬਿਰਤੀ ਨੂੰ ਸ਼ਬਦ ਨਾਲ ਜੋੜੋ। ਏਥੇ ਬਲਕਿ ਬਿਰਤੀ 'ਜਿਹੜੇ ਜੋੜਨ ਦੇ ਚਾਹਵਾਨ ਹਨ' ਬੜੀ ਜਲਦੀ ਜੁੜਦੀ ਹੈ, ਉੱਥੇ ਨਾਲੋਂ ਵੀ। ਕਿਉ? ਬਿਰਤੀ: ਨੇਤ੍ਰਾਂ ਨੂੰ ਰੋਕ ਕੇ ਰੱਖੋ ਏਧਰੋਂ ਉੱਧਰੋਂ, ਗੁਰੂ ਸਰੂਪ ਤੋਂ ਬਿਨਾਂ ਹੋਰ ਕਿਸੇ ਪਾਸੇ ਨਾ ਜਾਣ ਦਿਉ; ਕੰਨਾਂ ਨੂੰ ਸ਼ਬਦ ਦੇ ਵਿੱਚ ਲਗਾਉ; ਰਸਨਾ ਨੂੰ ਸ਼ਬਦ ਬੋਲਣ ਵਿੱਚ ਲਗਾਉ; ਇਤਿਆਦਿ ਜਿਹੜੇ ਗਿਆਨ ਇੰਦ੍ਰੇ ਹਨ, ਬਾਹਰ ਦੋੜਨ ਦੇ; ਇਨ੍ਹਾਂ ਨੂੰ ਏਸ ਪਾਸੇ ਲਗਾ ਦਿਉ। ਸੋ, ਜਿਤਨੀ ਬਿਰਤੀ ਸੰਗਤ ਵਿੱਚ; ਯਾਨਿ ਕੀਰਤਨ, ਕਥਾ, ਸਤਿਸੰਗ ਵਿੱਚ ਟਿਕਦੀ ਹੈ; ਓਨੀ ਬਿਰਤੀ ਇਕਾਂਤ, ਜੰਗਲ, ਬੀਆਬਾਨ ਵਿੱਚ ਨਹੀਂ ਹਰ ਇੱਕ ਦੀ ਟਿਕਦੀ। ਉੱਥੇ ਕੁੱਝ ਸਾਧਨਾ ਤੋਂ ਬਾਅਦ ਇਕਾਗਰਤਾ ਫੜਦੀ ਹੈ ਬਿਰਤੀ; ਏਥੇ ਸਹਿਜੇ ਹੀ ਟਿਕ ਜਾਂਦੀ ਹੈ। ਥੋੜਾ ਜਿਹਾ ਸ਼ੌਕ ਹੋਣ ਦੀ ਜਰੂਰਤ ਹੈ। ਤਾਂ ਤੇ ਇਸ ਨੂੰ ਜੰਗਲ਼ ਬੀਆਬਾਨ ਸਮਝ ਲਉ।

ਸੋ, ਇਸ ਵਾਸਤੇ ਬਿਰਤੀ ਟਿਕਾਉਣ ਦਾ ਪਹਿਲਾ ਸਾਧਨ ਸਤਿਸੰਗ ਵਿੱਚ ਹਰੀ ਕੀਰਤਨ ਗੁਰੂ ਜੀ ਨੇ ਸਾਨੂੰ ਦੱਸਿਆ ਹੈ। ਇੱਕ ਸੰਗੀਤ ਇਹੀ ਜਿਹੀ ਚੀਜ ਹੈ, ਸੰਗੀਤ ਦੇ ਵਿੱਚ ਬਿਰਤੀ ਜਲਦੀ ਲੱਗ ਜਾਇਆ ਕਰਦੀ ਹੈ। ਇਹ ਵੀ ਨਾਲ ਹੈ। ਸਾਰੇ ਜਿਹੜਾ ਰਾਗ ਦੇ ਨਾਲੋਂ ਸਿੱਧੇ ਸ਼ਬਦਾਂ ਵਿੱਚ ਬੋਲਣਾ ਹੈ, ਹੋਰ ਵੀ ਬਹੁਤਾ ਫਾਇਦੇਮੰਦ ਹੈ। ਸਾਰੇ ਗੱਜ ਵੱਜ ਕੇ ਬੋਲਦੇ ਹਨ। ਹੋਰ ਵੀ ਜ਼ਿਆਦਾ ਬਿਰਤੀ ਇਕਾਗਰਤਾ ਦਾ ਮੱਦਦਗਾਰ ਹੁੰਦਾ ਹੈ। ਤਾਂ ਤੇ ਇਉਂ, ਏਥੇ ਸ਼ਬਦ ਵਿੱਚ ਬਿਰਤੀ ਨੂੰ ਜੋੜੋ; ਫੇਰ ਇਕਾਂਤ ਬੈਠ ਕੇ ਥੋੜ੍ਹਾ ਜਿਹਾ ਸਮਾਂ ਜਿੰਨਾ ਕੁ ਲੱਭਦਾ ਹੈ, ਉਸ ਨੂੰ ਇਹ ਸਿਮਰਨ ਦੇ ਵਿੱਚ ਕੱਢੋ। ਗੁਰੂ ਜੀ ਨੇ ਉਨ੍ਹਾਂ ਨੂੰ ਇਹ ਉਪਾਅ ਦੱਸਿਆ। ਅਗਰ ਇਉਂ ਕਰੋਂਗੇ ਆਪਣਾ ਜ਼ਿੰਦਗੀ ਦਾ ਮਕਸਦ, ਜਿਸ ਵਾਸਤੇ ਮਾਨੁਖ ਤਨ ਮਿਲਿਆ ਹੈ:

**ਭਈ ਪਰਾਪਤਿ ਮਾਨੁਖ ਦੇਹੁਰੀਆ ॥**

**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥**
**ਅਵਰਿ ਕਾਜ ਤੇਰੈ ਕਿਤੈ ਨ ਕਾਮ ॥**
**ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥**[1]

ਜਿਹੜਾ ਮਾਨੁਖ ਤਨ ਦਾ ਪ੍ਰਯੋਜਨ ਹੈ ਪ੍ਰਭੂ ਪ੍ਰਾਪਤੀ; ਉਹ ਤੁਹਾਡਾ ਗੁਰੂ ਜੀ ਕਹਿੰਦੇ ਆਪਣੇ ਘਰ ਵਿੱਚ ਰਹਿੰਦਿਆਂ ਹੋਇਆਂ; ਬਾਲ ਬੱਚੇ ਨੂੰ, ਹਰ ਵਸਤੂ ਸ਼ਰੀਰ ਵੀ, ਤਨ ਵੀ, ਮਨ ਵੀ, ਧਨ ਵੀ, ਜ਼ਮੀਨ-ਜਾਇਦਾਦ, ਬਾਲ-ਬੱਚੇ ਸਭ ਆਪਣਾ ਨਾ ਸਮਝੋ; ਸਭ ਗੁਰੂ ਦਾ ਸਮਝੋ। ਸਭ ਵਾਹਿਗੁਰੂ ਦਾ ਸਮਝੋ। ਜਿਹੜੀ ਮੈਂ ਮੇਰੀ ਹੈ, ਇਹੀ ਦਰਅਸਲ ਇਹਨੂੰ ਬਹੁਤਾ ਦੁਖੀ ਕਰਦੀ ਹੈ। ਅਗਰ ਅੰਦਰੋਂ ਮੈਂ ਮੇਰੀ ਛੁੱਟ ਜਾਏ, ਇਹ ਸੁਖੀ ਹੈ।

ਕਿਸੀ ਮੌਕੇ, ਇੱਕ ਰਾਜਾ ਨੇ ਇੱਕ ਮਹਾਤਮਾ ਦੇ ਪਾਸ ਇਹ ਪ੍ਰਾਰਥਨਾ ਕੀਤੀ। ਕਹਿਣ ਲੱਗਾ, "ਮਹਾਰਾਜ! ਮੈਂ ਬੜਾ ਤੰਗ ਆਇਆ ਹੋਇਆ ਹਾਂ, ਰਾਜ ਭਾਗ ਤੇ। ਮੇਰਾ ਜੀਅ ਕਰਦਾ ਹੈ, ਇਹਨੂੰ ਛੱਡ ਕੇ ਰੋਹੀਆਂ ਜੰਗਲਾਂ ਵਿੱਚ ਚਲਾ ਜਾਵਾਂ; ਪਰਮੇਸ਼ਰ ਦਾ ਭਜਨ ਕਰਾਂ। ਐਹ ਰੋਜ਼ ਦੇ ਝੰਜਟ, ਐਹਨਾ ਤੋਂ ਛੁਟਕਾਰਾ ਪਾ ਜਾਵਾਂਗਾ।" ਉਹ ਮਹਾਤਮਾ ਕਹਿਣ ਲੱਗੇ, "ਠੀਕ ਹੈ, ਗੱਲ ਤਾਂ ਚੰਗੀ ਹੈ ਤੇਰੀ। ਗੱਲ ਤਾਂ ਚੰਗੀ ਹੈ। ਇਹ ਫਿਰ ਰਾਜ ਭਾਗ ਕੀਹਨੂੰ ਦੇਣਾ ਹੈ?" ਕਹਿੰਦੇ, "ਤੁਸੀਂ ਲੈ ਲਉ।" ਕਹਿਣ ਲੱਗੇ, "ਚੰਗਾ।" ਮਹਾਤਮਾ ਕਹਿਣ ਲੱਗੇ, "ਚੁਲੀ ਛੱਡ ਦੇ ਯਾਨਿ ਅਰਦਾਸ ਕਰ ਦੇ।" ਕਰ ਦਿੱਤੀ। "ਹੁਣ ਤੇਰਾ ਤਾਂ ਨਹੀਂ ਇਹਦੇ ਵਿੱਚ ਕੁਛ?" ਕਹਿਣ ਲੱਗਿਆ, "ਨਹੀਂ, ਮੈਂ ਹੁਣ ਇਹ ਦੇ ਚੁੱਕਾ ਹਾਂ।" ਉਸ ਤੋ ਬਾਅਦ ਮਹਾਤਮਾ ਪੁੱਛਣ ਲੱਗੇ, "ਇਉਂ ਦੱਸ, ਹੁਣ ਰਾਜ ਭਾਗ ਤਾਂ ਤੈਂ ਦੇ ਦਿੱਤਾ। ਸਰੀਰ ਦੇ ਨਿਰਵਾਹ ਵਾਸਤੇ ਰੋਟੀ ਵੀ ਚਾਹੀਦੀ ਹੈ; ਕੱਪੜਾ ਵੀ ਚਾਹੀਦਾ ਹੈ; ਇੱਕ ਮੰਜੇ ਦਾ ਥਾਂ ਵੀ ਚਾਹੀਦਾ ਹੈ; ਥੋੜੀਆਂ ਜਿਹੀਆਂ ਹੋਰ ਜ਼ਰੂਰੀਆਤ ਵੀ ਇਸਨੂੰ ਚਾਹੀਦੀਆਂ ਹਨ। ਉਹ ਤੂੰ ਕਿਥੋਂ ਪੂਰੀਆਂ ਕਰੇਂਗਾ?" ਕਹਿਣ ਲੱਗਾ, "ਰੋਟੀ ਵਾਸਤੇ ਮੈਂ ਘਾਹ ਖੋਤ ਕੇ ਗੁਜ਼ਾਰਾ ਕਰ ਲਿਆ ਕਰਾਂਗਾ।"

ਮਹਾਤਮਾ ਕਹਿਣ ਲੱਗੇ, "ਦੇਖ ਰਾਜਨ! ਤੈਥੋਂ ਘਾਹ ਨਹੀਂ ਖੋਤ ਹੋਣਾ। ਤੂੰ ਰਾਜਾ ਰਿਹਾ ਹੈਂ। ਤੈਨੂੰ ਘਾਹ ਖੋਤਣ ਦੀ ਜਾਚ ਨਹੀਂ ਹੈ। ਮੈ ਰਾਜ ਨਹੀਂ ਕਦੇ ਕੀਤਾ। ਮੈਨੂੰ ਰਾਜ ਕਰਨ ਦੀ ਜਾਚ ਨਹੀਂ ਹੈ। ਇਉਂ ਕਰ! ਰਾਜ ਮੇਰਾ ਸਮਝ, ਤੂੰ ਮੇਰਾ ਜਾਣ ਕੇ ਕਰਦਾ ਰਹਿ। ਆਪਣੀ ਅਪਣੱਤ ਛੱਡ ਦੇ, ਤੇਰਾ ਨਹੀਂ ਇਹਦੇ ਵਿੱਚ ਹੁਣ ਕੁਛ। ਮੈਨੂੰ ਵੀ ਹੋਰ ਕੋਈ ਯੋਗ ਆਦਮੀ ਰੱਖਣਾ ਪਊ, ਰਾਜ ਪ੍ਰਬੰਧ ਦੇ ਵਾਸਤੇ। ਤੈਨੂੰ ਕਿਉਂ ਨਾ ਰੱਖ ਲਵਾਂ ਮੈਂ? ਤੂੰ ਰੋਟੀ ਲਈਂ ਚੱਲ, ਕੱਪੜਾ ਲਈਂ ਚੱਲ, ਜਗ੍ਹਾ ਲਈਂ ਚੱਲ। ਜਿਹੜੀਆਂ ਤੇਰੀਆਂ ਸ਼ਰੀਰ ਦੀਆਂ ਜ਼ਰੂਰੀਆਤ ਹਨ, ਉਹ ਲਈ ਚੱਲ, ਰਾਜ ਆਪਣਾ ਨਾ ਸਮਝ। ਰਾਜ ਮੇਰਾ ਜਾਣ ਕੇ ਕਰ, ਈਮਾਨਦਾਰੀ ਨਾਲ ਸਾਰਾ ਕੰਮ ਕਰ। ਅਪਣੱਤ ਨਾ ਲਿਆ ਬਿਲਕੁਲ। ਹੋਰ ਜਿਹੜੀਆਂ ਸ਼ਰੀਰ ਦੀਆਂ ਜ਼ਰੂਰੀਅਤ ਹਨ ਉਹ ਲਈ ਚੱਲ। ਤੈਨੂੰ ਹੋਰ ਜ਼ਿਆਦਾ ਤੂੰ ਏਹਦਾ ਹੱਕਦਾਰ ਨਹੀਂ ਏਥੇ ਕਿਸੇ ਚੀਜ਼ ਦਾ।"

"ਸੱਤ ਵਚਨ।"

ਉਹਨੂੰ ਰਹਿਣ ਨੂੰ ਜਗ੍ਹਾ ਮਿਲ ਗਈ ਹੈ, ਕੱਪੜਾ ਮਿਲਦਾ ਹੈ। ਜੋ ਕੁਛ ਚੀਜ਼ ਜਿਤਨਾ ਉਹਨੂੰ ਜਰੂਰੀਆਤ ਸੀ, ਉਤਨਾ ਉਹ ਲਈ ਜਾਂਦਾ ਹੈ। ਰਾਜ ਨੂੰ ਆਪਣਾ ਨਹੀਂ ਸਮਝਦਾ। ਪਹਿਲੇ ਜਿੱਥੇ ਮੈਂ ਮੇਰੀ ਸੀ, ਉਹਨੂੰ ਮੈਂ ਮੇਰੀ ਨੇ ਬੰਨ੍ਹ ਛੱਡਿਆ ਹੋਇਆ ਸੀ; ਮੈਂ ਮੇਰੀ ਟੁੱਟਣ ਦੀ ਦੇਰ ਸੀ, ਰਾਜ ਕਰਦਾ ਰਿਹਾ।

---

[1] (ਆਸਾ ਮਹਲਾ ੫ – ੧੨)

ਜਿਵੇਂ ਇੱਕ ਮੁਨੀਮ ਆਪਣੇ ਮਾਲਕ ਦਾ ਕੰਮ ਕਰਦਾ ਹੈ। ਕੰਮ ਈਮਾਨਦਾਰੀ ਨਾਲ ਕਰਦਾ ਹੈ, ਸੋਚਦਾ ਹੈ, ਨਫ਼ੇ ਨੁਕਸਾਨ ਦਾ ਜਿੰਮੇਵਾਰ ਉਹ ਹੈ, ਮੈਂ ਤਾਂ ਈਮਾਨਦਾਰੀ ਨਾਲ ਕੰਮ ਕਰਨਾ ਹੈ। ਇਸ ਤਰੀਕੇ ਸਿਰ ਕਰਦਾ ਹੋਇਆ ਉਹ ਕੰਮ ਰਾਜਾ, ਬਰੀ ਹੋ ਗਿਆ; ਮੁਕਤ ਹੋ ਗਿਆ। ਇਉਂ ਇਸ ਤਰੀਕੇ ਸਿਰ ਅਸੀਂ ਆਪਣਾ:

ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥[1]

ਤਨ ਮਨ ਧਨ ਦੀ ਆਪਣੀ ਅਪਣੱਤ ਛੱਡ ਦੇਣੀ ਹੈ; ਮੇਰ ਛੱਡ ਦੇਣੀ ਹੈ। ਤਨ, ਮਨ, ਧਨ ਗੁਰੂ ਦਾ ਸਮਝਣਾ ਹੈ। ਜੋ ਕੁਛ ਹੈ ਸਭ ਗੁਰੂ ਦਾ ਹੈ, ਮੇਰਾ ਕੁਛ ਨਹੀਂ। ਜਦੋਂ ਅਸੀਂ ਇਉਂ ਹੌਲੀ-ਹੌਲੀ ਆਪਣੀ ਮੈਂ ਮੇਰੀ ਨੂੰ ਅੰਦਰੋਂ ਗਵਾਵਾਂਗੇ, ਸਾਧਸੰਗਤ! ਜਿੱਥੇ ਵੀ ਰਹਿੰਦੇ ਹਾਂ; ਭਾਵੇਂ ਰਾਜ ਭਾਗ ਹੈ, ਕੁਛ ਵੀ ਹੈ; ਉੱਥੇ ਹੀ ਨਿਰਲੇਪ ਰਹਿਣ ਨੂੰ ਸਮਰੱਥ ਹੋ ਜਾਵਾਂਗੇ ਫਿਰ। ਇਹ ਇੱਕ ਘੁੰਡੀ ਵਾਲੀ ਗੱਲ ਹੈ।

ਇਸ ਤਰੀਕੇ ਸਿਰ ਗੁਰੂ ਅੰਗਦ ਦੇਵ ਮਹਾਰਾਜ ਨੇ ਉਨ੍ਹਾਂ ਪ੍ਰੇਮੀਆਂ ਨੂੰ ਸਮਝਾਇਆ, "ਤੁਸੀਂ ਅੰਮ੍ਰਿਤ ਵੇਲਾ ਸੰਭਾਲਦੇ ਚਲੇ ਚੱਲੋ। ਸਿਮਰਨ ਕਰੋ, ਸਿਮਰਨ ਦੀ ਜੁਗਤੀ ਬਤਲਾਈ। ਉਸ ਤੋਂ ਬਾਅਦ ਸਤਿਸੰਗ ਜ਼ਰੂਰ ਕਰੋ ਰੋਜ਼, ਥੋੜ੍ਹਾ ਬਹੁਤ। ਉੱਥੇ ਬਿਰਤੀ ਜੋੜੋ; ਕੀਰਤਨ, ਕਥਾ, ਵਾਰਤਾ ਵਿੱਚ। ਕੰਮ ਕਾਰ ਦੇ ਦੌਰਾਨ ਵਿੱਚ ਵੀ ਕੋਸ਼ਿਸ਼ ਕਰੋ, ਸਿਮਰਨ ਨੂੰ ਯਾਦ ਰੱਖਣ ਦੀ। ਨੇਕ ਨੀਯਤ ਦੀ ਕਿਰਤ ਕਰੋ, ਕੋਈ ਕਰੋ। ਜੋ ਕੁਛ ਵੀ ਕਰਦੇ ਹੋ; ਖੇਤੀ-ਪੱਤੀ, ਨੌਕਰੀ, ਵਣਜ-ਵਪਾਰ; ਕੁਛ ਵੀ ਕਰੋ। ਉਹਦੇ ਵਿੱਚ ਖਿਆਨਤ ਨਾ ਕਰੋ, ਬੇਈਮਾਨੀ ਨਾ ਕਰੋ। ਤੇ ਬਾਕੀ ਉਹਦੇ ਵਿੱਚੋਂ ਕੋਸ਼ਿਸ਼ ਕਰੋ ਸਭ ਜਾਣੋ ਸਭ ਵਾਹਿਗੁਰੂ ਦਾ, ਗੁਰੂ ਦਾ; ਦਸਵੰਧ ਉਹਦੇ ਲੇਖੇ ਕੱਢੋ। ਧਰਮ ਅਰਥ ਲਗਾਈਂ ਚੱਲੋ। ਜਦੋਂ ਤੁਸੀਂ ਇਉਂ ਕਰੋਗੇ, ਹੌਲੀ-ਹੌਲੀ ਤੁਹਾਡਾ ਮਨ ਸ਼ੁੱਧ ਹੁੰਦਾ ਹੁੰਦਾ ਹੁੰਦਾ ਹਿਰਦੇ ਵਿੱਚ ਬ੍ਰਹਮ ਗਿਆਨ ਉਤਪਤ ਹੋ ਜਾਏਗਾ।"

ਕਿਉਂਕਿ ਬ੍ਰਹਮ ਗਿਆਨ ਹਮੇਸ਼ਾਂ ਸ਼ੁੱਧ ਅੰਤਹਕਰਣ ਵਿੱਚ ਪੈਦਾ ਹੁੰਦਾ ਹੈ। ਬ੍ਰਹਮ ਗਿਆਨ ਹੀ ਅਸਲ ਮਾਇਨੇ ਵਿੱਚ ਵਾਹਿਗੁਰੂ ਦਾ ਮਿਲਾਪ ਹੈ। ਜਦੋਂ ਅੱਛੀ ਤਰ੍ਹਾਂ, ਅੰਤਹਕਰਣ ਵਿੱਚ ਬ੍ਰਹਮ ਗਿਆਨ ਹੋਰੀਂ ਜਾਗ ਪਏ, ਫਿਰ ਸਾਧਸੰਗਤ! ਉਸ ਅਵਸਥਾ ਵਿੱਚ ਆ ਕੇ ਇਹ ਜਗਤ ਜਗਤ ਨਹੀਂ ਰਹਿ ਜਾਂਦਾ। ਉਸ ਅਵਸਥਾ ਵਿੱਚ-

ਏਹੁ ਵਿਸੁ ਸੰਸਾਰੁ ਤੁਮ ਦੇਖਦੇ
ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥[2]

ਨੁਕਤਾ-ਏ-ਨਿਗ੍ਹਾ ਬਦਲ ਜਾਂਦਾ ਹੈ। ਸੋ, ਇਸ ਕਰਕੇ ਅਗਿਆਨੀ ਦੀ ਦਸ਼ਾ ਵਿੱਚ ਇਹ ਜਗਤ ਹੈ। ਲੇਕਿਨ ਜਿਸ ਦੀ ਅਵਸਥਾ ਇਹ ਆ ਗਈ, ਬ੍ਰਹਮ ਗਿਆਨੀ ਦੀ ਨਿਗ੍ਹਾ ਦੇ ਵਿੱਚ; ਇਹ ਜਗਤ ਹਰ ਕਾ ਰੂਪ ਹੈ, ਪਰਮੇਸ਼ਰ ਹੈ। ਅਗਿਆਨੀ ਦੀ ਦ੍ਰਿਸ਼ਟੀ ਵਿੱਚ ਇਹ ਸੱਪ ਹੈ, ਗਿਆਨੀ ਦੀ ਦ੍ਰਿਸ਼ਟੀ 'ਚ ਰੱਸੀ ਹੈ। ਰੱਸੀ ਦੁੱਖ ਦਾ ਕਾਰਨ ਨਹੀਂ, ਸੱਪ ਦੁੱਖ ਦਾ ਕਾਰਨ ਬਣ ਰਿਹਾ ਹੈ। ਹੈ ਦਰਅਸਲ, ਰੱਸੀ ਉਹ। ਏਸੇ ਤਰ੍ਹਾਂ, ਜਿਵੇਂ ਉਹ ਭੁੱਲ ਸੀ, ਇਹਦੀ ਭੁੱਲ ਜਦੋਂ ਦੂਰ ਹੋ ਜਾਏਗੀ, ਹੌਲੀ-ਹੌਲੀ ਇਹ ਜੀਊਂਦਾ ਹੀ ਮੁਕਤ ਹੋ ਜਾਏਗਾ। ਏਥੇ ਜੀਵਨ ਮੁਕਤੀ ਦੀ ਜ਼ਿੰਦਗੀ ਬਸਰ ਕਰੇਗਾ ਜਿਤਨੀ ਕੁ ਹੈ। ਜਦੋਂ ਅਉਧ ਪੂਰੀ ਹੋਏਗੀ, ਫਿਰ ਸਦਾ ਵਾਸਤੇ ਵਾਹਿਗੁਰੂ ਵਿੱਚ ਰਹੇਗਾ, ਉਹਦਾ ਆਵਾ ਗਵਨ ਮਿਟ ਜਾਏਗਾ। "ਜਿਸ ਗੱਲ ਤੋਂ ਡਰਦੇ ਹੋ,

[1] (ਰਾਮਕਲੀ ਮਹਲਾ ੩ ਅਨੰਦੁ - ੯੧੮)
[2] (ਰਾਮਕਲੀ ਮਹਲਾ ੩ ਅਨੰਦੁ - ੯੨੨)

ਬਈ ਬਾਰ-ਬਾਰ ਜਨਮ ਮਰਣ ਦੇ ਚੱਕਰ 'ਚ ਆਈਂਦਾ ਹੈ, ਬਾਰ-ਬਾਰ ਜੰਮੀਦਾ ਹੈ, ਮਰੀਂਦਾ ਹੈ, ਉਹ ਤੁਹਾਡਾ ਚੱਕਰ ਖ਼ਤਮ ਹੋ ਜਾਏਗਾ।"

ਉਨ੍ਹਾਂ ਨੇ ਗੁਰੂ ਕੀ ਸਿਖਸ਼ਾ ਧਾਰਨ ਕੀਤੀ, ਸਾਧਸੰਗਤ! ਉਹ ਸਿਖਸ਼ਾ ਧਾਰਨ ਕਰਕੇ, 'ਇਸੀ ਸ਼ਕਲ ਵਿੱਚ ਦਰਅਸਲ ਵਾਹਿਗੁਰੂ ਦੀ ਸ਼ਰਨ ਗਿਰਨਾ ਹੁੰਦਾ ਹੈ' ਸੋ, ਉਨ੍ਹਾਂ ਨੇ ਗੁਰੂ ਦੇ ਬਚਨ ਸੁਣ ਕੇ ਉਨ੍ਹਾਂ ਤੇ ਅਮਲ ਕਰਨਾ ਸ਼ੁਰੂ ਕੀਤਾ। ਹੌਲੀ-ਹੌਲੀ ਜਿਹੜੇ ਸ਼ਰਨ ਵਿੱਚ ਆਏ ਸੇ, ਗੁਰੂ ਦੀ ਦੀਖਿਆ ਪ੍ਰਾਪਤ ਕਰ ਕੇ, ਸਿੱਖਿਆ ਲੈ ਕੇ, ਇੱਕ ਦਿਨ ਉੱਚ ਕੋਟੀ ਦੇ ਸਿੱਖ ਹੋਏ।

ਸੋ, ਇਉਂ ਸਾਧ ਸੰਗਤ ਜਨਮ ਸਫ਼ਲਾ ਕੀਤਾ ਜਾ ਸਕਦਾ ਹੈ। ਤਦੇ ਗੁਰੂ ਤੇਗ ਬਹਾਦਰ ਮਹਾਰਾਜ ਫਰਮਾਉਂਦੇ ਹਨ:

ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥

ਪ੍ਰਭੂ ਦੀ ਸ਼ਰਨ ਗਿਰਨ ਕਰਕੇ ਬੜੇ ਬੜੇ ਉੱਚ ਅਵਸਥਾਵਾਂ ਨੂੰ ਪ੍ਰਾਪਤ ਹੋ ਗਏ, ਪ੍ਰਭੂ ਨੂੰ ਪ੍ਰਾਪਤ ਹੋਏ। ਗਨਕਾ, ਧਰੂਅ ਜੈਸਿਆਂ ਨੂੰ ਕਿਹੋ ਜਿਹੀਆਂ ਅਵਸਥਾਵਾਂ ਮਿਲੀਆਂ। ਇੱਥੇ ਵੀ ਗੁਰੂ ਸ਼ਰਨ ਵਿੱਚ ਆ ਕੇ ਜਦੋਂ ਬੰਦਗ਼ੀ ਕਰਾਂਗੇ, ਇਹੀ ਆਪਣੇ ਆਪ ਨੂੰ ਪ੍ਰਭੂ ਦੀ ਸ਼ਰਨ ਗਿਰਾਉਣਾ ਹੈ। ਇਉਂ ਜਨਮ ਦੀ ਸਫ਼ਲਤਾ ਦਾ ਇਹ ਉਪਾਅ ਹੈ।

ਕਿਤਨੇ ਦਿਨ ਅਠਾਰਾਂ ਵੀਹ ਦਿਨ ਰੋਜ਼ ਕੀਰਤਨ ਹੁੰਦਾ ਰਿਹਾ, ਰੋਜ਼ ਗੁਰਬਾਣੀ ਦੀਆਂ ਵੀਚਾਰਾਂ ਹੁੰਦੀਆਂ ਰਹੀਆਂ। ਉਨ੍ਹਾਂ ਦਾ ਇਹੀ ਨਿਚੋੜ ਸੀ, ਕੀਰਤਨ ਕਰਿਆ ਕਰੋ, ਸਤਿਸੰਗ ਕਰਿਆ ਕਰੋ ਬਿਰਤੀ ਟਿਕਾ ਕੇ ਸ਼ਰਧਾ ਸਹਿਤ, ਭਰੋਸੇ ਨਾਲ; ਔਰ ਸਿਮਰਨ ਕਰੋ। ਆਪਣਾ ਸਮਾਂ ਕੱਢੋ ਜ਼ਰੂਰ। ਵਿਹਾਰ ਕਾਰ ਵੀ ਕਰੋ, ਨੇਕ ਨੀਯਤੀ ਨਾਲ ਕਰੋ। ਆਪਣਾ ਤਨ, ਮਨ, ਧਨ; ਆਪਣਾ ਨਾ ਸਮਝੋ, ਸਭ ਗੁਰੂ ਦਾ ਸਮਝੋ। ਜਦੋਂ ਹੌਲੀ-ਹੌਲੀ ਇਹ ਸਾਡੀ ਅਵਸਥਾ, ਇਹ ਸਬਕ ਪੱਕਦਾ ਚਲਾ ਜਾਏਗਾ; ਆਪਣੇ ਆਪ ਹੀ ਅੰਦਰੋਂ ਅਸੀਂ ਹਲਕਾ ਪਨ ਔਰ ਸੁੱਖ, ਸ਼ਾਂਤੀ, ਠੰਢ ਮਹਿਸੂਸ ਕਰਨ ਲੱਗ ਪਵਾਂਗੇ। ਵਧਦੇ ਵਧਦੇ ਜਿਉਂ ਜਿਉਂ ਅਵਸਥਾ ਚੜ੍ਹਦੀ ਚਲੀ ਜਾਏਗੀ, ਇਕਾਗਰਤਾ ਵੀ ਵਧਦੀ ਚਲੀ ਜਾਏਗੀ, ਸ਼ਾਂਤੀ ਵੀ ਵਧਦੀ ਚਲੀ ਜਾਏਗੀ, ਸੁੱਖ ਵੀ ਵਧਦਾ ਚਲਾ ਜਾਏਗਾ ਅਟੈਚਮੈਂਟ (Attachment) ਟੁੱਟਦੀ ਚਲੀ ਜਾਏਗੀ, ਜ਼ਿੰਦਗੀ ਕੁਛ ਹੋਰ ਦੀ ਹੋਰ ਹੁੰਦੀ ਚਲੀ ਜਾਏਗੀ। 'ਲੋਕ ਸੁਖੀਏ ਪਰਲੋਕ ਸੁਹੇਲੇ' ਹੋ ਜਾਵਾਂਗੇ।

ਆਉ! ਤਾਂ ਤੇ ਇਉਂ ਆਪਣੇ ਚੱਲਣ ਦੀ ਕੋਸ਼ਿਸ਼ ਕਰੋ। ਭਾਵੇਂ ਅਠਾਰਾਂ ਵੀਹ ਕੁ ਦਿਨ ਹੀ ਹੋਏ ਨੇ ਏਥੇ, ਕੱਲ੍ਹ ਤੋਂ ਮੇਰਠ ਪ੍ਰੋਗਰਾਮ ਸ਼ੁਰੂ ਹੈ। ਸੋ, ਪੰਦਰਾਂ ਦਿਨ ਵਾਸਤੇ। ਹੌਲੀ-ਹੌਲੀ ਤੁਹਾਡੇ ਇਸ ਇਲਾਕੇ ਜਿਵੇਂ ਪਹਿਲੇ ਸਾਲਾਂ ਵਿੱਚ ਹੁੰਦਾ ਹੈ ਉਸ ਤੋਂ ਬਾਅਦ ਮੋਦੀ ਨਗਰ ਹੈ, ਫੇਰ ਸ਼ਾਹਦਰੇ ਹੈ, ਫੇਰ ਗਾਜ਼ੀਆਬਾਦ ਹੈ। ਉਸ ਤੋਂ ਬਾਅਦ ਬੁਲੰਦ ਸ਼ਹਿਰ ਹੈ, ਮੁਰਾਦਾਬਾਦ; ਇਤਿਆਦਿ, ਇਨ੍ਹਾਂ ਸਾਰਿਆਂ ਸ਼ਹਿਰਾਂ ਵਿੱਚ ਥੋੜ੍ਹਾ-ਥੋੜ੍ਹਾ ਸਮਾਂ ਦਿੱਤਾ ਹੋਇਆ ਹੈ। ਪਤਾ ਲੱਗਦਾ ਚਲਾ ਜਾਏਗਾ। ਸੋ, ਕੱਲ੍ਹ ਤੋਂ ਮੇਰਠ ਦੀਵਾਨ ਸ਼ੁਰੂ ਹੋ ਜਾਣਗੇ। ਇਸ ਵਾਸਤੇ ਇਨ੍ਹਾਂ ਜਿਹੜੇ ਰੋਜ਼ ਦੇ ਬਚਨ ਸੁਣਦੇ ਰਹੇ ਹੋ, ਇਨ੍ਹਾਂ ਨੂੰ ਯਾਦ ਕਰਕੇ, ਅਮਲ ਕਰਕੇ ਆਪਣੇ ਜੀਵਨ ਦਾ ਹਿੱਸਾ ਬਣਾਉਣ ਦੀ ਕੋਸ਼ਿਸ਼ ਕਰੋ। ਹੁਣ ਗੁਰ ਉਸਤੋਤ੍ਰ ਪੜ੍ਹੋ।

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਨਾਨਕ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅੰਗਦ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਮਰਦਾਸ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਰਾਮਦਾਸ ਜੀ ਧੰਨ ਹੈ।

ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਅਰਜਨ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਹਰਿਗੋਬਿੰਦ ਸਾਹਿਬ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਰਾਇ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਸ੍ਰੀ ਹਰਿਕ੍ਰਿਸ਼ਨ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਤੇਗ ਬਹਾਦਰ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗੋਬਿੰਦ ਸਿੰਘ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਗੁਰੂ ਗ੍ਰੰਥ ਸਾਹਿਬ ਜੀ ਧੰਨ ਹੈ।
ਧੰਨ ਹੈ, ਧੰਨ ਹੈ, ਧੰਨ ਹੈ; ਤੇਰਾ ਪੰਥ ਖਾਲਸਾ ਧੰਨ ਹੈ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨

ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਪਿਆਰਾ ਲੱਗੇਗਾ ਬੋਲ ਪਿਆਰਿਆ।
ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਕਿਛ ਨਾ ਲੱਗੇਗਾ ਮੋਲ ਪਿਆਰਿਆ।

ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਵਾਹਿਗੁਰੂ ਬੋਲ ਕਦੇ ਨਾ ਡੋਲ ...੨
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨
ਸਤਿਨਾਮ ਸ੍ਰੀ ਵਾਹਿਗੁਰੂ ਬੋਲ ...੨